ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸੰਮਤ 2073 2017 ਈਸਵੀ

सतिजुग

# ਸਤਿਜੁਗ

SATJUG



## ਜਗਤ ਮਾਤਾ ਚੰਦ ਕੌਰ ਜੀ
## ਕੀਰਤੀ ਅੰਕ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਬਿਕ੍ਰਮੀ ੧੯੭੭ (੧੯੨੦ ਈ:) ਤੋਂ ਸਥਾਪਿਤ

# ਸਤਿਜੁਗ

ਕਲਿਜੁਗ ਮੇਂ ਸਤਿਜੁਗ ਵਰਤਾਊਂ॥ ਤਬੀ ਬਾਰਵਾਂ ਬਪੁ ਕਹਾਊਂ॥

## ਸ੍ਰੀ ਮਾਤਾ ਚੰਦ ਕੌਰ ਜੀ - ਕੀਰਤੀ ਅੰਕ

## 2017 ਈ. (2073 ਬਿ.)

## ਪੂਤਾ ਮਾਤਾ ਕੀ ਆਸੀਸ

ਪੂਤਾ ਮਾਤਾ ਕੀ ਆਸੀਸ॥
ਨਿਮਖ ਨ ਬਿਸਰਉ ਤੁਮ ਕਉ
ਹਰਿ ਹਰਿ ਸਦਾ ਭਜਹੁ ਜਗਦੀਸ॥
–ਮਹਲਾ ੫



ਮਾਤਾ ਪ੍ਰੀਤਿ ਕਰੇ ਪੁਤੁ ਖਾਇ॥
ਮੀਨੇ ਪ੍ਰੀਤਿ ਭਈ ਜਲਿ ਨਾਇ॥
ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥
–ਮਹਲਾ ੪

# ਸਤਿਜੁਗ

## ਬਸੰਤ ਅੰਕ

3 ਤੋਂ 23 ਚੇਤਰ—2073-74
(16 ਮਾਰਚ - 5 ਅਪ੍ਰੈਲ) 2017
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ 202
ਜਿਲਦ 25
ਨੰਬਰ 5, 6, 7

**ਸਤਿਜੁਗ**
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ-110015
ਫ਼ੋਨ : 01140519403, 9212318103
E:mail:satjugweekly@gmail.com

**ਐਡੀਟਰ, ਛਾਪਕ ਤੇ ਪ੍ਰਕਾਸ਼ਕ :**
ਹਰਵਿੰਦਰ ਸਿੰਘ ਹੰਸਪਾਲ ਦੇ ਪ੍ਰਬੰਧ ਨਾਲ,
ਰਾਮ ਕ੍ਰਿਸ਼ਨਾ ਪ੍ਰੈਸ, ਨਰਾਇਣਾ
ਨਵੀਂ ਦਿੱਲੀ ਵਿੱਚ ਛਪਿਆ,
ਦਫ਼ਤਰ ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ-110015
ਤੋਂ ਪ੍ਰਕਾਸ਼ਤ ਹੋਇਆ।
(ਨਾਮਧਾਰੀ ਦਰਬਾਰ ਵਾਸਤੇ)

THE SATJUG
Namdhari Gurdwara
Ramesh Nagar, New Delhi-15
RNI No. 55658/93.......
Postal Regd. No. DL (W) 01/2055/15-17
Licence No. U(C)-169/2015-17
to post without pre-payment at
New Delhi PSO

| | | |
|---|---|---|
| ਇਕ ਸਾਲ | : | ਦੇਸ - 250 ਰੁ. |
| | : | ਪ੍ਰਦੇਸ - 30 ਪੌਂਡ |
| ਪੰਜ ਸਾਲ | : | ਦੇਸ - 1000 ਰੁ. |
| | | ਪ੍ਰਦੇਸ - 120 ਪੌਂਡ |

Designed and Typeset at
CADCON INC, New Delhi
singhharkeerat139@gmail.com
Ph : 9871278465

*ਪੱਤਰ ਵਿਹਾਰ ਦਾ ਪਤਾ :*
ਮੈਨੇਜਰ, ਸਤਿਜੁਗ
ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ-110015
Ph : 9212318103

# ਤਤਕਰਾ

# ਗੁਰ ਉਪਦੇਸ਼

## ਸ੍ਰੀ ਸਤਿਗੁਰੂ ਉਦੈ ਸਿੰਘ ਜੀ

# ਸੱਚ ਵਾਸਤੇ ਮਾਤਾ ਜੀ ਦੀ ਸ਼ਹਾਦਤ



ਇਸ ਗਲ ਵਿਚ ਕੋਈ ਸ਼ਕ ਨਹੀਂ ਕਿ 4 ਅਪ੍ਰੈਲ ਤੋਂ ਲੈ ਕੇ ਅਜ ਤਕ ਇਹ ਛੇ ਦਿਨ ਜਿਨ੍ਹਾਂ ਜਿਨਾਂ ਨੇ ਵੀ ਮਾਤਾ ਜੀ ਨੂੰ ਜਾਣਿਆ ਉਹਨਾਂ ਵਾਸਤੇ ਜ਼ਿੰਦਗੀ ਦੇ ਬਹੁਤ ਔਖੇ ਦਿਨ ਹੋਣਗੇ। ਇਹ ਦਿਨ ਇਸ ਤਰ੍ਹਾਂ ਦੇ ਲੰਘੇ ਜਦੋਂ ਹੱਸਣ ਨੂੰ ਦਿਲ ਕੀਤਾ ਤਾਂ ਰੋਣਾ ਆ ਗਿਆ।

ਮੈਂ ਤੁਹਾਨੂੰ ਇਹ ਅਰਜ਼ ਬੇਨਤੀ ਕਰਨੀ ਚਾਹਾਂਗਾ ਕਿ ਸਿੱਖ ਪੰਥ ਤਾਂ ਜੰਮਿਆਂ ਹੀ ਸ਼ਹਾਦਤਾਂ ਵਿਚੋਂ ਹੈ। ਨਾਮਧਾਰੀ ਸਿੰਘਾਂ ਨੇ ਕਿੰਨੀਆਂ ਸ਼ਹੀਦੀਆਂ ਦਿੱਤੀਆਂ ਨੇ, ਕਿਸ ਤਰ੍ਹਾਂ ਮਲੇਰਕੋਟਲੇ ਸਿੰਘ ਸ਼ਹੀਦ ਹੋਏ ਕਿਸ ਤਰ੍ਹਾਂ ਅੰਮ੍ਰਿਤਸਰ ਸ਼ਹੀਦ ਹੋਏ ਅਤੇ ਕਿਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਦਾ ਵਿਛੋੜਾ ਸਾਨੂੰ ਪਿਆ। ਇਸ ਗਲ ਵਿਚ ਕੋਈ ਸ਼ੱਕ ਨਹੀਂ ਕਿ ਮਾਤਾ ਜੀ ਨੇ ਸੱਚ ਦੀ ਲੜਾਈ ਵਿਚ ਸ਼ਹਾਦਤ ਦਿੱਤੀ ਹੈ, ਕਿ ਸਤਿਗੁਰੂ ਜੀ ਦੇ ਹੁਕਮ, ਰਜ਼ਾ ਵਿਰੁੱਧ ਕਿਤੇ ਪੰਥ ਅਪਰਾਧੀਆਂ ਕੋਲ ਨਾ ਚਲਾ ਜਾਵੇ, ਜਿਥੇ ਮੇਰੇ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਦੇ ਨੀਯਮ ਨੀਵੇਂ ਹੋ ਜਾਣ। ਜਿਨ੍ਹਾਂ ਅਸੂਲਾਂ ਕਦਰਾਂ ਕੀਮਤਾਂ ਵਾਸਤੇ ਸਤਿਗੁਰੂ ਜਗਜੀਤ ਸਿੰਘ ਸਦਾ ਅੜਦੇ ਤੇ ਲੜਦੇ ਰਹੇ, ਉਹ ਕਦਰਾਂ ਕੀਮਤਾਂ ਨੀਵੀਆਂ ਨਾ ਹੋ ਜਾਣ। ਪੰਥ ਸਦਾ ਹੀ ਸ਼ਹਾਦਤਾਂ ਵਿਚੋਂ ਉਭਰਦੇ ਨੇ। ਮੈਂ ਅਰਜ਼ ਬੇਨਤੀ ਕਰਾਂਗਾ ਕਿ ਮਾਤਾ ਜੀ ਦੀ ਸ਼ਹਾਦਤ ਦੇ ਬਾਵਜੂਦ ਅਸੀਂ ਕਿਸੇ ਕੋਲੋਂ ਨਹੀਂ ਡਰਦੇ। ਸਾਨੂੰ ਗੋਲੀਆਂ ਦਾ ਡਰ ਨਹੀਂ, ਇਹੋ ਜਿਹੀਆਂ ਗੋਲੀਆਂ ਬਥੇਰੀਆਂ ਚਲੀਆਂ ਨੇ, ਸ਼ਹਾਦਤਾਂ ਬੜੀਆਂ ਹੋਈਆਂ ਨੇ। ਪੰਥ ਇਸ ਤੋਂ ਵੀ ਤਗੜਾ ਹੋ ਕੇ ਉਭਰੇਗਾ। ਪੰਥ ਦੀ ਸਦਾ ਹੀ ਜੈ ਜੈ ਕਾਰ ਹੋਵੇਗੀ। ਨਾ ਇਸ ਨੂੰ ਕੋਈ ਖਤਮ ਕਰ ਸਕਿਆ ਹੈ ਤੇ ਨਾ ਹੀ ਖਤਮ ਕਰ ਸਕੇਗਾ।

ਇਹ ਜ਼ਰੂਰ ਏ ਕਿ ਇਸ ਗਲ ਦਾ ਦੁੱਖ ਬਹੁਤ ਹੋਇਆ ਹੈ। ਖਾਸ ਕਰਕੇ ਮਾਵਾਂ ਦਾ ਦੁੱਖ ਹੁੰਦਾ ਹੀ ਹੈ। ਮਾਂ ਪਿਆਰ ਕਰਦੀ ਹੈ ਜਿਸਨੂੰ ਉਹਨੇ ਪੇਟ ਵਿਚੋਂ ਜਨਮ ਦਿੱਤਾ ਹੁੰਦਾ ਏ। ਪਰ ਇਹ (ਮਾਤਾ ਚੰਦ ਕੌਰ) ਉਹ ਮਾਂ ਸੀ ਜਿਨੇ ਪਿਆਰ ਕਰਨ ਲਗਿਆਂ ਨਾ ਰੰਗ ਵੇਖਿਆ ਤੇ ਨਾ ਹੀ ਜਾਤ ਵੇਖੀ। ਉਸ ਮਾਂ ਕੋਲ ਜੇਹੜਾ ਵੀ ਆਇਆ ਉਹਨੇ ਉਸਨੂੰ ਪਿਆਰ ਹੀ ਕੀਤਾ। ਜਿਨ੍ਹਾਂ ਨੇ ਮਰਵਾਇਆ ਵੀ ਏ, ਮਾਂ ਨੇ ਤਾਂ ਉਹਦੇ ਮੂੰਹ ਵਿਚ ਵੀ ਬੁਰਕੀਆਂ ਪਾਈਆਂ ਨੇ। ਮਾਂ ਦਾ ਆਪਣਾ ਧਰਮ ਏ, ਮਾਰਨ ਵਾਲੇ ਦਾ ਆਪਣਾ ਧਰਮ ਏ। ਆਪਾਂ ਆਪਣਾ ਧਰਮ ਨਹੀਂ ਛੱਡਣਾ।

ਬੜਾ ਲੰਮਾ ਸਮਾਂ ਲੰਘਿਆ ਮਾਤਾ ਜੀ ਨੇ ਸਤਿਗੁਰੂ ਜਗਜੀਤ ਸਿੰਘ ਨਾਲ ਅਨੰਦ ਕਾਰਜ ਤੋਂ ਬਾਅਦ 70 ਸਾਲ ਇਸ ਪੰਥ ਦੀ ਸੇਵਾ ਕੀਤੀ। ਸ਼ਾਇਦ ਮੇਰੇ ਵੀਰਾਂ ਭੈਣਾਂ ਨੇ ਕਦੀ ਮਾਤਾ ਜੀ ਵਾਂਗ ਇਕ ਦਿਨ ਵੀ ਜੀਉਂ ਕੇ ਨਾ ਵੇਖਿਆ ਹੋਵੇ। ਜਿਸ ਮਾਂ ਨੂੰ ਤਿੰਨ ਵਜੇ ਤੋਂ ਲੈ ਕੇ ਰਾਤ ਦੇ ਦਸ ਵਜੇ ਤਕ ਇਹ ਨਹੀਂ ਪਤਾ ਕਿ ਮੰਜਾ ਕਿਥੇ ਹੈ ? ਮੇਰੇ ਵੀਰੋ ਭੈਣੋ ਤੁਸੀਂ ਬਹੁਤ ਨੌਜਵਾਨ ਵੀ ਹੋ ਜ਼ਿੰਦਗੀ ਵਿਚ ਉਹਨਾਂ ਵਾਂਗ ਨਹੀਂ ਰਹਿ ਸਕੋਗੇ। ਜਿਸ ਮਾਂ ਦੇ ਕੋਲ ਕੋਈ ਸਕਿਓਰਟੀ ਵਾਲਾ ਵੀ ਖਲੋ ਗਿਆ ਉਸਨੂੰ ਵੀ ਆਖਣਾ ਬੇਟਾ ਮੈਨੂੰ ਕਿਸੇ ਕੀ ਆਖਣਾ ਏ, ਤੂੰ ਮੈਨੂੰ ਇੱਟਾਂ ਫੜਾਈ ਜਾ।

ਇਹ ਹੈ ਜ਼ਿੰਦਗੀ, ਇਹ ਸਿੱਖੀ ਏ, ਇਹ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਦੀ ਸਿੱਖੀ ਏ, ਇਹ ਕਿਰਤ ਕਮਾਈ ਦੀ ਸਿੱਖੀ ਏ, ਇਹ ਪਖੰਡਾਂ ਦੀ ਸਿੱਖੀ ਨਹੀਂ। ਉਹ ਸਿੱਖੀ ਮਾਤਾ ਜੀ ਨੇ ਜੀਉਈ। ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਜੀਉਈ। ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕਰਦੇ ਹੁੰਦੇ ਸੀ, "ਮੇਰੀ ਸਿੰਘਣੀ ਸੇਵਾ ਤਾਂ ਬੜੀ ਕਰਦੀ ਏ, ਪਰ (ਬਾਕੀ ਅਗਲੇ ਸਫ਼ੇ 'ਤੇ)

# ਗੁਰ ਉਪਦੇਸ਼

ਆਪਣਾ ਐਡਵਰਟਾਈਜ਼ਮੈਂਟ (ਮਸ਼ਹੂਰੀ) ਨਹੀਂ ਕਰਵਾਉਂਦੀ।'' ਉਹਨਾਂ ਨੂੰ ਐਡਵਰਟਾਈਜ਼ਮੈਂਟ ਦੀ ਲੋੜ ਨਹੀਂ ਸੀ।

ਅਸੀਂ ਕਦੇ ਕਦੇ ਆਖਣਾ ਮਾਤਾ ਜੀ ਹਸਪਤਾਲ ਦੇ ਬਿਲ ਬਹੁਤ ਬਣ ਜਾਂਦੇ ਨੇ। ਉਹਨਾਂ ਆਖਣਾ, "ਕਾਕਾ ਮੇਰੇ ਕੋਲੋਂ ਕਿਸੇ ਨੂੰ ਨਾਂਹ ਨਹੀਂ ਕੀਤੀ ਜਾਂਦੀ, ਤੂੰ ਆਪੇ ਹੀ ਬਿੱਲਾਂ ਨੂੰ ਸਾਂਭ ਲਿਆ ਕਰ।'' ਇਹ ਸਾਰਿਆਂ ਨੂੰ ਪਤਾ ਲਗ ਗਿਆ ਸੀ ਕਿ ਮਾਇਆ ਦੀ ਲੋੜ ਹੋਵੇ, ਬਿਮਾਰੀ ਦੀ ਤਕਲੀਫ ਹੋਵੇ ਮਾਤਾ ਜੀ ਕੋਲ ਚਲੇ ਜਾਉ ਮਾਤਾ ਜੀ ਨੇ ਨਾਂ ਨਹੀਂ ਕਰਨੀ। ਉਹਨਾਂ ਨੇ ਤਾਂ ਕ੍ਰਿਪਾ ਕਰਨੀ ਹੀ ਹੈ ਉਹ ਸੇਵਾ ਦੀ ਮੂਰਤੀ ਸਨ।

ਮੇਰੀ ਸੰਭਾਲ ਅਨੁਸਾਰ ਮਾਤਾ ਜੀ 66-67 ਸੰਨ ਤੋਂ ਜਦੋਂ ਮੇਰੀ 7-8 ਸਾਲ ਦੀ ਉਮਰ ਸੀ, ਜਿਹੜਾ ਵੀ ਕੰਮ ਸੱਚੇ ਪਾਤਸ਼ਾਹ ਨੇ ਕਿਰਪਾ ਕੀਤੀ ਮਾਤਾ ਜੀ ਕਰਵਾਇਆ। ਉਦੋਂ ਮਾਤਾ ਜੀ ਮਸਤਾਨਗੜ੍ਹ ਆਬਾਦ ਕੀਤਾ ਸੀ। ਇਥੋਂ ਤੱਕ ਕਿ ਉਦੋਂ ਕਣਕਾ ਵਢਣੀਆਂ, ਕਣਕਾਂ ਦੀਆਂ ਭਰੀਆਂ ਭਰਨੀਆਂ, ਨਰਮੇ ਚੁਗਣੇ। ਮਾਤਾ ਜੀ ਨੇ ਮਸਤਾਨਗੜ੍ਹ ਉਸਾਰਿਆ ਵੀ, ਮਸਤਾਨਗੜ੍ਹ ਮੇਲੇ ਵੀ ਕਰਵਾਏ। ਸ੍ਰੀ ਭੈਣੀ ਸਾਹਿਬ ਸ਼ਾਇਦ ਹੀ ਕੋਈ ਬਿਲਡਿੰਗ ਹੋਵੇ ਜਿਸ ਵਿਚ ਮਾਤਾ ਜੀ ਦੇ ਹੱਥਾਂ ਦੀਆਂ ਇਟਾਂ ਜਾਂ ਰੋੜਾ ਨਾ ਲਗਿਆ ਹੋਵੇ। ਤੁਹਾਡੇ ਕੋਲ ਮੰਦਰ ਬਣਿਆ (ਪ੍ਰਤਾਪ ਮੰਦਰ) ਮਾਤਾ ਜੀ ਆਪਣੇ ਸਿਰ ਤੇ ਟੋਕਰੀਆਂ ਚੁਕ ਚੁਕ ਕੇ ਇਥੇ ਇਟਾਂ ਢੋਈਆਂ। ਇਥੇ ਰੇਤਾ ਢੋਇਆ। ਹਰ ਵੇਲੇ ਉਹਨਾਂ ਦਾ ਧਿਆਨ ਸੇਵਾ ਵਿਚ ਹੀ ਰਿਹਾ।

ਇਕ ਗਲ ਦਾ ਦੁਖ ਏ, ਸਿਖ ਪੰਥ ਵਿਚ ਸ਼ਹਾਦਤਾਂ ਬਹੁਤ ਹੋਈਆਂ, ਪੰਜਵੇਂ ਪਾਤਸ਼ਾਹ ਦੀ ਸ਼ਹਾਦਤ ਹੋਈ, ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਜੀ ਦੀ ਸ਼ਹਾਦਤ ਹੋਈ, ਚਾਰ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਹੋਈਆਂ ਪਰ ਮੁਗਲਾਂ ਤੇ ਅੰਗ੍ਰੇਜ਼ਾਂ ਨੇ ਵੀ ਸਾਡੀਆਂ ਮਾਤਾਵਾਂ ਨੂੰ ਤਾਂ ਨਹੀਂ ਸੀ ਮਾਰਿਆ। ਉਹ ਇਨਸਾਨ ਕਿਨ੍ਹਾਂ ਕੁ ਗਿਰਿਆ ਹੋਵੇਗਾ, ਜਾਂ ਉਹ ਕਰਵਾਉਣ ਵਾਲਾ ਕਿਨ੍ਹਾ ਕੁ ਘ੍ਰਿਣਿਤ ਹੋਵੇਗਾ ਜਿਸਨੇ ਇਸ ਮਾਤਾ ਤੇ ਹੱਥ ਚੁਕਿਆ। ਉਹਨਾਂ ਨੂੰ ਸ਼ਰਮ ਨਹੀਂ ਆਈ। ਪਰ ਇਹ ਮਾਤਾ ਜੀ ਦੀ ਕੁਰਬਾਨੀ ਵਿਅਰਥ ਨਹੀਂ ਜਾਏਗੀ। ਕਦੇ ਵੀ ਇਹ ਕੁਰਬਾਨੀਆਂ ਵਿਅਰਥ ਨਹੀਂ ਜਾਂਦੀਆਂ। ਮੈਂ ਇਸ ਸਮੇਂ ਨੂੰ, ਕਿਸੇ ਦਾ ਨਾਮ ਲੈ ਕੇ ਗੰਦਾ ਨਹੀਂ ਕਰਨਾ ਚਾਹੁੰਦਾ। ਮੇਰੇ ਬੜੇ ਨਾਮਧਾਰੀ ਵੀਰ ਨੇ ਜਿਨ੍ਹਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਬੁਲਾ-ਬੁਲਾ ਕੇ ਆਖਿਆ ਕਿ ਇਸ ਇਨਸਾਨ ਤੋਂ ਬਚ ਜਾਵੋ। ਇਸ ਇਨਸਾਨ ਨੂੰ ਆਪਣੇ ਨੇੜੇ ਨਾ ਆਣ ਦਿਓ। ਉਹ ਇਹ ਹੁਕਮ ਕਰਦੇ ਹੁੰਦੇ ਸੀ ਕਿ ਅੱਗ ਤੋਂ ਤੁਸੀਂ ਲਕੜੀ ਤੇ ਕੱਖ ਪਾਸੇ ਕਰ ਦਿਓ ਤਾਂ ਅੱਗ ਆਪੇ ਹੀ ਬੁਝ ਜਾਂਦੀ ਏ। ਤੁਸੀਂ ਉਸ ਤੇ ਤੇਲ ਪਾਉਂਦੇ ਰਹੋਗੇ ਲਕੜਾਂ ਰਖੀ ਜਾਓਗੇ ਤਾਂ ਅੱਗ ਬੱਲਦੀ ਰਹੇਗੀ। ਕਈਆਂ ਦੇ ਚੰਗੇ ਭਾਗ ਸੀ ਉਹ ਉਸ ਤੋਂ ਦੂਰ ਹੋ ਗਏ। ਕਈਆਂ ਦੇ ਮਾੜੇ ਭਾਗ ਸੀ ਉਹ ਨਹੀਂ ਹਟ ਸਕੇ। ਮੈਂ ਸਮਝਦਾ ਹਾਂ ਕਿ ਇਹ ਅਕਾਲ ਪੁਰਖ ਦੀ ਲੀਲਾ ਹੁੰਦੀ ਏ, ਉਸ ਤੇ ਰੋਸ ਸਾਨੂੰ ਕਦੇ ਨਹੀਂ ਕਰਨਾ ਚਾਹੀਦਾ। ਜਿਹੜਾ ਮਾੜਾ ਕੰਮ ਕਰਦੇ ਨੇ ਉਹ ਵੀ ਮੇਰੇ ਮਾਲਕ ਦੇ ਨੇ।

ਜੇ ਕਿਸੇ ਸਾਦਗੀ ਸਿਖਣੀ ਏ ਉਹ ਮਾਤਾ ਜੀ ਕੋਲੋਂ ਸਿਖੋ। ਤੁਸੀਂ ਮਾਤਾ ਜੀ ਦੀਆਂ ਲਗੀਆਂ ਫੋਟੋਆਂ ਵੇਖੀਆਂ ਨੇ ਮਾਤਾ ਜੀ ਨੇ ਕਦੇ ਸੋਹਣੇ ਬਸਤਰ ਪਾਉਣ ਦੀ ਕੋਸ਼ਿਸ਼ ਨਹੀਂ ਸੀ ਕੀਤੀ। ਤੁਸੀਂ ਕਦੀ ਮਾਤਾ ਜੀ ਦੇ ਚਿਹਰੇ ਦਾ ਨੂਰ ਵੇਖਿਆ ਏ ? ਜੇ ਤੁਸੀਂ ਉਹ ਫੋਟੋ ਵੇਖੋ ਜਿਹੜਾ ਉਹਨਾਂ ਦੇ ਚੇਰੇ ਤੇ ਨੂਰ ਏ ਉਹ ਕਿਸੇ ਮੇਕਅਪ ਨਾਲ ਨਹੀਂ ਆਉਂਦਾ, ਉਹ ਨੂਰ ਸੇਵਾ ਨਾਲ ਹੀ ਆਉਂਦਾ ਏ। ਰੱਬ ਨੂੰ ਕਿਸੇ ਨੇ ਗਾ ਕੇ ਪਾਇਆ, ਕਿਸੇ ਨੇ ਨਾਮ ਜਪ ਕੇ ਪਾਇਆ ਪਰ ਮਾਤਾ ਜੀ ਨੇ ਸੇਵਾ ਕਰਕੇ ਪਾਇਆ।

ਮੈਂ ਮੀਡੀਆ ਵਾਲਿਆਂ ਨੂੰ ਸੰਬੋਧਨ ਕਰਕੇ ਕਹਿੰਦਾ ਹਾਂ, ਇਹ ਕਿਸੇ ਜਾਇਦਾਦ ਦੀ ਲੜਾਈ ਨਹੀਂ । ਇਹ ਲੜਾਈ ਅਛਾਈ ਤੇ ਬੁਰਾਈ ਦੀ ਏ, ਇਹ ਅਛਾਈ ਤੇ ਬੁਰਾਈ ਦੀ ਲੜਾਈ ਆਦਿ ਕਾਲ ਤੋਂ ਹੀ ਚਲੀ ਆਈ ਏ। ਜਿਸ ਤਰ੍ਹਾਂ ਅਛਾਈ ਪੈਦਾ ਕੀਤੀ ਏ ਜਿਥੇ ਇਹੋ ਜਿਹੀਆਂ ਮਾਤਾਵਾਂ ਪੈਦਾ ਕੀਤੀਆਂ ਨੇ, ਉਥੇ ਬੁਰਾਈ ਵੀ ਪ੍ਰਮਾਤਮਾ ਨੇ ਨਾਲ ਪੈਦਾ ਕੀਤੀ ਏ। ਚੰਗੇ ਬੰਦਿਆਂ ਨੂੰ ਸਦਾ ਹੀ ਉਸ ਪ੍ਰਮਾਤਮਾ ਦੇ ਹੁਕਮ ਵਿਚ ਚਲਦੇ ਰਹਿਣਾ ਚਾਹੀਦਾ ਏ। ਸਾਨੂੰ ਕਦੇ ਨਿਰਾਸ਼ ਹੋਣ ਦੀ ਲੋੜ ਨਹੀਂ। ❖❖❖

# शोक संदेश

## प्रधान मंत्री
## Prime Minister of India

मुझे पूज्य श्रीमती माता चंद कौर जी के निधन के बारे में जानकर अत्यंत दु:ख हुआ। उन की आत्मा की शांति के लिये विनम्र श्रृद्धांजलि एवं शोक संतप्त नामधारी संप्रदाय को इस विपत्ति का सामना करने का सामर्थ्य प्रदान करने की ईश्वर से प्रार्थना करते हुए अंत:करण से संवेदनाएं प्रेषित करता हूँ ।

नरेन्द्र मोदी

. . . . . . . . . . . . . . .

## गृह मंत्री
## Home Minister of India

दीन-दुखियों की माता स्वरूप, गौ-सेवा एवं संगत सेवा में अपना सम्पूर्ण जीवन लगाने वाली पूज्य गुरूमाता श्रीमती चंद कौर जी का निधन हो गया। गुरूमाता की आत्मिक शांति के लिए १० अप्रैल, २०१६ को भैणी साहिब गुरूद्वारा-लुधियाना (पंजाब) में गुरूग्रंथ साहिब जी के पाठ के दौरान मैं अपनी 'श्रृद्धांजलि' अर्पित करते हुए उनकी आत्मा की शांति हेतु कामना करता हूँ ।

राजनाथ सिंह

. . . . . . . . . . . . . . .

## अध्यक्ष-भारतीय जनता पार्टी
## President-Bharatiya Janta Party

पूज्य गुरूमाता श्रीमती चंद कौर जी का भैणी साहिब (लुधियाना) के गुरूद्वारा साहिब से नृशंस हत्या के दु:खद सन्देश प्राप्त होने पर पीड़ा हुई । निश्चित ही यह समाज के लिये एक अपूर्णी क्षति है । पूजनीय माताजी ऐसी माता थी जिनको गौ सेवा, संगत सेवा, दीन-दुनियों का दर्द सुनने वाली माता के रूप में हमेशा याद किया जाता रहेगा।

अमित शाह

. . . . . . . . . . . . . . .

## ਮੁੱਖ ਮੰਤਰੀ-ਦਿੱਲੀ
## CHIEF MINISTER-DELHI

ਪੂਜਜ ਗੁਰੂ ਮਾਤਾ ਚੰਦ ਕੌਰ ਜੀ ਨਾਲ ਵਾਪਰੀ ਦੁਖਦ ਘਟਨਾ ਨਾਲ ਉਹਨਾਂ ਦਾ ਬ੍ਰਹਮ-ਲੋਕ ਗਮਨ ਕਰ ਜਾਣਾ ਨਾ ਕੇਵਲ ਨਾਮਧਾਰੀ ਸਮਾਜ ਵਾਸਤੇ ਬਲਕਿ ਸਾਰੇ ਸੰਸਾਰ ਵਾਸਤੇ ਦੁਖਦ ਹੈ। ਮਾਤਾ ਚੰਦ ਕੌਰ ਜੀ ਪ੍ਰਭੂ ਭਗਤੀ, ਸਾਦਗੀ ਦੀ ਮੂਰਤ ਅਤੇ ਜਨਹਿਤ ਵਾਸਤੇ ਕਾਰਜ ਕਰਿਦਆਂ ਆਪਣਾ ਜੀਵਨ ਸਫਲਾ ਕਰ ਗਏ। ਮੈਂ ਦਿੱਲੀ ਸਰਕਾਰ ਅਤੇ ਆਮ ਆਦਮੀ ਪਾਰਟੀ ਵਲੋਂ ਉਹਨਾਂ ਦੀ ਪਵਿੱਤਰ ਆਤਮਾ ਨੂੰ ਨਮਨ ਕਰਦਾ ਹੋਇਆ ਸ਼ਰਧਾ ਦੇ ਪੁਸ਼ਪ ਭੇਟ ਕਰਦਾ ਹਾਂ।

-ਅਰਵਿੰਦ ਕੇਜਰੀਵਾਲ

## RADHA SOAMI SATSANG–BEAS

Mata Ji was a lady of spiritual virtues with a gracious disposition. Her love and compassion was not only for the Namdhari brothers and sisters but for the whole humanity. All concerned had a great reverence for her and visualised her as a reflection of Satguru Jagjit Singh Ji and paid their obeisance to her with the same respect and humility. All the Namdhari brothers and sisters and followers of Dera Baba Jaimal Singh, Beas have always maintained a very cordial and respectful relationship for one and other. The grief on the loss of Mata Ji equally felt by all of us. Mata Chand Kaur Ji was a noble soul and we pray to the Almighty Lord to provide and shower His grace and give strength to all of us to bear this great loss.

-(Maharaj) G. S. Dhillion

. . . . . . . . . . . . . .

## SANT NIRANKARI MANDAL (REGD)–DELHI

ਨਿਤਨੇਮੀ ਗੁਰਸਿੱਖ ਹੋਣ ਦੇ ਨਾਤੇ ਸਨਮਾਨਯੋਗ ਗੁਰੂ ਮਾਤਾ ਜੀ ਨੇ ਜਿਥੇ ਸ਼ਾਤੀ ਦਾ ਸੰਦੇਸ਼ ਦਿੱਤਾ ਉਥੇ ਉਹਨਾਂ ਨੇ ਸਮਾਜ ਕਲਿਆਣ ਦੇ ਕੰਮਾਂ ਵਿੱਚ ਵੀ ਪੂਰੀ ਰੁਚੀ ਵਿਖਾਈ। ਉਹ ਇਨਸਾਨੀਅਤ ਦੀ ਕਦਰ ਕਰਦੇ ਹੋਏ ਸੱਚਾ-ਸੁੱਚਾ ਜੀਵਨ ਜੀਣ ਲਈ ਪ੍ਰੇਰਣਾ ਦੇਂਦੇ ਸਨ। ਦਾਸ ਨੂੰ ਦੋ ਵਾਰੀ ਨਿਜੀ ਤੌਰ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮਿਲਣ ਦਾ ਅਵਸਰ ਪ੍ਰਾਪਤ ਹੋਇਆ ਹੈ। ਉਹਨਾਂ ਨੂੰ ਮਿਲ ਕੇ ਦਾਸ ਨੂੰ ਨਿੱਘੀ ਅਪਣਤ ਪ੍ਰਾਪਤ ਹੋਈ। ਪੂਜਨੀਕ ਗੁਰੂ ਮਾਤਾ ਜੀ ਦੇ ਗੁਰਸਿੱਖੀ ਭਰਪੂਰ ਪੂਰਨਿਆਂ ਅਨੁਸਾਰ ਨਾਮਧਾਰੀ ਦਰਬਾਰ ਅੱਗੇ ਵਧਦਾ ਰਹੇ ਇਹ ਮੇਰੀ ਅਰਦਾਸ ਹੈ।

–ਹਰਦੇਵ ਸਿੰਘ
ਨਿਰੰਕਾਰੀ ਬਾਬਾ

. . . . . . . . . . . . . .

## DERA SACHA SAUDA-SIRSA

ਨਾਮਧਾਰੀ ਦਰਬਾਰ ਦੇ ਆਦਰਯੋਗ ਮਾਤਾ ਚੰਦ ਕੌਰ ਜੀ ਦਾ ਵਿਛੋੜਾ ਨਾਮਧਾਰੀ ਪਰਿਵਾਰ ਅਤੇ ਸਮੂਹ ਸਮਾਜ ਲਈ ਕਦੇ ਵੀ ਨਾ ਪੂਰਾ ਹੋਣ ਵਾਲਾ ਘਾਟਾ ਹੈ। ਉਹਨਾਂ ਦਾ ਮਿੱਠ ਬੋਲੜਾ ਸੁਭਾਅ, ਨਿਮਰਤਾ ਅਤੇ ਸਮਾਜ ਪ੍ਰਤੀ ਦਿੱਤੀਆਂ ਗਈਆਂ ਸੇਵਾਵਾਂ ਨੂੰ ਹਮੇਸ਼ਾਂ ਯਾਦ ਰੱਖਿਆ ਜਾਵੇਗਾ। ਡੇਰਾ ਸੱਚਾ ਸੌਦਾ, ਸਰਸਾ ਸਤਿਕਾਰਯੋਗ ਮਾਤਾ ਚੰਦ ਕੌਰ ਜੀ ਨੂੰ ਦਿਲ ਦੀਆਂ ਗਹਿਰਾਈਆਂ 'ਚੋਂ ਸ਼ਰਧਾਂਜ਼ਲੀ ਭੇਂਟ ਕਰਦਾ ਹੈ। ਭਾਵੇਂ ਕਿ ਮਾਤਾ ਜੀ ਅੱਜ ਸਾਡੇ ਸਭਨਾਂ ਦੇ ਵਿਚਕਾਰ ਨਹੀਂ ਹਨ ਪਰ ਉਹਨਾਂ ਦੀ ਸਮਾਜ ਸੇਵਾ ਦੀ ਚਲਾਈ ਹੋਈ ਰੀਤ ਸਮਾਜ ਨੂੰ ਸਦਾ ਨਿੱਗਰ ਸੇਧ ਦਿੰਦੀ ਰਹੇਗੀ।

–ਵਿਪਸਨਾ ਇੰਸਾ
ਚੇਅਰਪਰਸਨ

## राज्यपाल–हरियाणा
## GOVERNOR–HARYANA

पूज्य गुरूमाता श्रीमती चंद् कौर जी की जनसेवा को समर्पित परम पिता की उस शांतिदूत की हत्या से मुझे गहरा सदमा लगा है। उनकी हत्या मानवता के प्रति किया गया जघन्य अपराध है। भारतीय संस्कृति में ऐसी किसी भी प्रकार की हिंसा का कोई स्थान नहीं है । पूज्य गुरूमाता भले ही आज हमारे बीच नहीं रही लेकिन उनके गौ सेवा, संगत सेवा, दीन-दुनियां के दुख हरने वाले कार्य से हमें उनकी ही तरह धर्म के राह पर चलने की प्रेरणा मिलती है । उनके न रहने से जो नुकसान हुआ है उसकी भरपाई होना संभव नहीं है ।

–प्रो. कप्तान सिंह सोलंकी

. . . . . . . . . . . . . . .

## राज्यपाल–गुजरात
## GOVERNOR–GUJRAT

गुरू माता पूज्य माता चंद् कौर जी की मृत्यु समाज के लिए भारी क्षति है । लुधियाना के भैणी साहिब में माताजी की निर्मम हत्या के कारण समाज के प्रति संवेदनशील व्यक्तित्व हम लागों के बीच से उठ गया । उनके न रहने से जो रिक्तता पैदा हुई है, वह लंबे समय तक भर नहीं पाएगी । पूज्य माता चंद् कौर जी ममतामयी मां थी । वह अत्यंत स्नेही थी और सबके प्रति आत्मीयता की भावना से भरी रहती थी । दीन-दुनियों के दर्द सुनने और उसे दूर करने के कार्य में उन्हें रस मिलता था । गौ-सेवा माता चंद् कौर जी के कार्यकलापों का एक महत्वपूर्ण अंग था । उनके न रहने से आम जनमानस को अपनी व्यथा सुनने वाला और उसे दूर करने सें सदैव तत्पर रहनेवाला व्यक्तित्व नहीं रहा ।

–ओ. पी. कोहली

. . . . . . . . . . . . . . .

## विश्व हिन्दू परिषद्
## VISHVA HINDU PARISHAD

पूज्य गुरूमाता के निधन का समाचार सुनकर मन अतीय दुख से भर उठा है। "जिन पूज्य गुरूमाता ने मन, वचन और कर्म से सदा सरबत का कल्याण किया, जिन्होंने सपने में भी कभी किसी का अहित नहीं चाहा उनका इस प्रकार से जाना एक विडंबना ही है ।" पूज्य सद्गुरू जगजीत सिंह जी तो विश्व हिन्दू परिषद् के संस्थापकों में थें। परिषद् की स्थापना के लिए हुए संमेलन में उपस्थित रहकर उन्होंने अपने मूल्यवान विचारों से संगठन की नीव मजबूत की। उनका प्रेम और आशीर्वाद जीवन भर विश्व हिन्दू परिषद् को मिलता रहा। उनके जाने के बाद पूज्य गुरूमाता का आशीर्वाद भी हमारे लिए बहुत बडा संबल था ।

–दिनेश चन्द
अन्तर्राष्ट्रीय संगठन महामंत्री

# ਮਾਂ ਦੀ ਮਹਾਨਤਾ

ਮਾਂ ਦਾ ਰੁਤਬਾ ਬਹੁਤ ਉੱਚਾ ਹੈ, ਮਾਂ ਉਹ ਬੈਂਕ ਹੈ ਜਿਸ ਵਿਚ ਰਕਮ ਜਮ੍ਹਾਂ ਕਰਾਉਣ ਦੀ ਲੋੜ ਨਹੀਂ, ਹਾਂ ਕਢਵਾਈ ਜਾ ਸਕਦੀ ਹੈ। ਉਹ ਰਕਮ ਮਾਂ ਦੀ ਮਮਤਾ ਦੀ, ਮਾਂ ਦੇ ਪਿਆਰ ਦੀ, ਦੁਲਾਰ ਦੀ, ਬੱਚੇ ਨੂੰ ਚੰਗਾ ਸਾਊ ਦੇਸ਼-ਭਗਤ ਤੇ ਪ੍ਰਭੂ ਨਾਲ ਜੁੜਨ ਵਾਲਾ ਵਿਅਕਤੀ ਬਣਾਉਣ ਦੀ ਹੋ ਸਕਦੀ ਹੈ। ਸਾਗਰ ਦੀ ਗਹਿਰਾਈ ਤਾਂ ਭੂ-ਵਿਗਿਆਨੀਆਂ ਮਾਪ ਲਈ ਹੋਏਗੀ ਪਰ ਮਾਤਾ ਦੇ ਦਿਲ ਦੀ ਗਹਿਰਾਈ ਕੌਣ ਨਾਪੇ!

ਮਾਤਾ ਦਾ ਰੁਤਬਾ ਉੱਚਾ ਹੋਣ ਕਰ ਕੇ ਭਾਰਤ ਵਿਚ ਇਥੋਂ ਦੀ ਧਰਤੀ ਅਤੇ ਗਊ ਨੂੰ ਵੀ ਮਾਤਾ ਕਿਹਾ ਜਾਂਦਾ ਹੈ। ਮਾਤਾ ਸਾਨੂੰ ਜਨਮ ਦਿੰਦੀ ਹੈ, ਪਾਲਦੀ ਹੈ ਸਿਧੇ ਰਾਹ ਪਾਉਂਦੀ ਹੈ, ਇਹ ਵੱਡੀ ਗੱਲ ਹੈ ਪਰ ਜਨਮ ਦੇਣ ਵਾਲੀ ਮਾਤਾ ਤੋਂ ਕਿਤੇ ਵੱਡੀ ਉਹ ਮਾਤਾ ਹੈ ਜਿਸ ਦੀ ਕਿਰਪਾ ਦ੍ਰਿਸ਼ਟੀ ਨੂੰ ਲੋਚਦਿਆਂ ਮਨੁੱਖ ਉਸ ਪ੍ਰਤੀ ਵੱਧ ਤੋਂ ਵੱਧ ਮਾਨ, ਸਤਿਕਾਰ, ਸ਼ਰਧਾ ਦੀ ਭਾਵਨਾ ਰੱਖਦਾ ਹੈ। ਉਸ ਨੂੰ ਜਗਤ ਮਾਤਾ ਹੋਣ ਦਾ ਦਰਜਾ ਮਿਲਦਾ ਹੈ ਉਹ ਹੁੰਦੀ ਹੈ ਗੁਰੂ ਦੇ ਮਹਿਲ (ਸੁਪਤਨੀ)-ਮਾਤਾ। ਭਾਰਤੀ ਪ੍ਰੰਪਰਾ ਵਿਚ ਸਾਡੇ ਅਵਤਾਰਾਂ ਦੇਵਤਿਆਂ ਦੀਆਂ ਸਪਤਨੀਆਂ ਇਸੇ ਸ੍ਰੇਸ਼ਟਤਮ ਦਰਜੇ ਦੀਆਂ ਧਾਰਨੀ ਹਨ ਅਤੇ ਸਿੱਖ ਜਗਤ ਨੂੰ ਮਾਣ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਮਹਿਲ (ਮਾਤਾ ਸੁਲਖਣੀ) ਤੋਂ ਅੱਜ ਤਕ ਦੇ ਗੁਰੂ ਮਹਿਲਾਂ ਤੱਕ ਉਹਨਾਂ ਨੂੰ ਮਾਤਾਵਾਂ ਦਾ ਸੁਖ ਤੇ ਅਸ਼ੀਰਵਾਦ ਮਿਲਿਆ ਹੈ। ਨਾਮਧਾਰੀ ਜਗਤ ਦੀਆਂ ਮਾਤਾਵਾਂ ਵੀ ਉਹਨਾਂ ਵਿਚੋਂ ਹੀ ਹਨ। ਅੱਜ ਜਿਸ ਮਾਤਾ ਦੀ ਕੀਰਤੀ ਇਸ ਅੰਕ ਰਾਹੀਂ ਪਾਠਕਾਂ ਨਾਲ ਸਾਂਝੀ ਕੀਤੀ ਜਾ ਰਹੀ ਹੈ ਉਹ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ, ਸ੍ਰੀ ਮਾਤਾ ਚੰਦ ਕੌਰ ਜੀ।

ਇਹਨਾਂ ਤੋਂ ਸੇਵਾ ਸਿਮਰਨ ਨਿਮਰਤਾ ਅਤੇ ਹੋਰ ਚੱਜ-ਆਚਾਰ ਦੇ ਗੁਣ ਸਿਖਣ ਦਾ ਸੁਭਾਗ ਸਾਨੂੰ ਵਧ ਮਿਲ ਸਕਦਾ ਸੀ। ਸਤਿਗੁਰੂ ਜੀ ਦੇ ਸਦੀਵੀ ਵਿਛੋੜੇ ਦੇ ਅਸਹਿ ਦੁੱਖ ਦਾ ਭਾਰ ਚੁੱਕਣ ਜੋਗਾ ਕਰਨ ਲਈ ਮਾਤਾ ਜੀ ਦਾ ਦਿੱਤਾ ਧੀਰਜ, ਹੌਂਸਲਾ ਸਾਰੇ ਜਗਤ ਵਿਚ ਸਿੱਖਾਂ ਲਈ ਹੋਰ ਵੱਧ ਵਿਛੋੜੇ ਦੇ ਜ਼ਖ਼ਮਾਂ ਨੂੰ ਭਰਨ ਵਿਚ ਮਦਦ ਕਰਦਾ, ਪਰ ਦੋ ਬੇਰਹਿਮ, ਮਨੁੱਖਤਾ ਦੇ ਦਰਜੇ ਤੋਂ ਗਿਰੇ ਹੋਏ ਵਿਅਕਤੀਆਂ ਨੇ ਮਾਤਾ ਚੰਦ ਕੌਰ ਜੀ ਨੂੰ ਸਦਾ ਲਈ ਸਾਥੋਂ ਖੋਹ ਲਿਆ। ਮਾਤਾ ਜੀ ਨੂੰ ਗੋਲੀਆਂ ਦਾ ਨਿਸ਼ਾਨਾ ਬਣਾ ਦਿੱਤਾ ਗਿਆ।

ਅਦਾਰਾ 'ਸਤਿਜੁਗ' ਹਰ ਸਾਲ ਇਸ ਦਾ ਵਿਸ਼ੇਸ਼ ਅੰਕ ਕੱਢਦਾ ਹੈ, 2017 ਈ. ਦੇ ਇਸ ਵਿਸ਼ੇਸ਼ ਅੰਕ ਲਈ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਕੋਲੋਂ ਪ੍ਰਵਾਨਗੀ ਲੈ ਲਈ ਗਈ ਹੁਣ ਪ੍ਰਸ਼ਨ ਪੈਦਾ ਹੋਇਆ ਕਿ ਮਾਤਾ ਜੀ ਬਾਰੇ ਲਿਖੇ ਕੌਣ? ਸਾਮਗਰੀ ਕਿੱਥੋਂ ਇਕੱਠੀ ਕੀਤੀ ਜਾਵੇ ਕਿਉਂਕਿ ਸਾਰੇ ਮਾਤਾ ਜੀ ਨੂੰ ਮਿਲਣ ਵਾਲਿਆਂ ਨੇ ਉਹਨਾਂ ਨੂੰ ਅਰਜ਼ਾਂ ਹੀ ਕੀਤੀਆਂ ਸਨ, ਉਹਨਾਂ ਕੋਲੋਂ ਉਹਨਾਂ ਦੇ ਜੀਵਨ ਬਾਰੇ ਸ਼ਾਇਦ ਹੀ ਪੁੱਛਿਆ ਹੋਵੇ। ਫਿਰ ਵੀ ਮਾਤਾ ਜੀ ਦੇ ਨਿਕਟਵਰਤੀ ਵਿਅਕਤੀਆਂ ਨੂੰ ਜਦੋਂ ਲਿਖਣ ਲਈ ਕਿਹਾ ਗਿਆ ਤਾਂ ਉਹਨਾਂ ਉਚੇਚੇ ਤੌਰ ਤੇ ਆਪਣੀ ਮਨ ਬਿਰਤੀ ਇਕਾਗਰ ਕਰਕੇ ਆਪਣੇ ਮਨੋ ਭਾਵਾਂ ਨੂੰ ਸ਼ਰਧਾ ਦਾ ਰੂਪ ਦਿੱਤਾ। ਕਈਆਂ ਨੇ ਤਾਂ ਸ਼ਾਇਦ ਪਹਿਲੀ ਵਾਰ ਲਿਖਿਆ ਹੋਵੇ। ਉਹਨਾਂ ਸਾਰਿਆਂ ਦੀ ਮਿਹਨਤ ਨੇ ਇਸ ਅੰਕ ਨੂੰ ਪੜ੍ਹਨ ਜੋਗਾ ਕਰ ਦਿੱਤਾ ਹੈ ਅਤੇ ਤਸਵੀਰਾਂ ਨੇ ਸੋਨੇ ਤੇ ਸੁਹਾਗੇ ਦਾ ਕੰਮ ਕੀਤਾ ਹੈ।

ਇਸ ਸਾਰੇ ਨੂੰ ਕਰਨ ਵਿਚ ਸਤਿਜੁਗ ਦੇ ਸਟਾਫ ਗੁਰਜੀਤ ਸਿੰਘ, ਜਸਵੰਤ ਸਿੰਘ ਅਤੇ ਸੁਨੀਲ ਕੁਮਾਰ ਨੇ ਤਾਂ ਦਿਨ ਰਾਤ ਇਕ ਕੀਤਾ ਹੀ ਹੈ। ਜਦੋਂ ਕੋਈ ਸ. ਜਸਵਿੰਦਰ ਸਿੰਘ (ਆਰਟਿਸਟ) ਜਾਂ ਸ. ਹਰਕੀਰਤ ਸਿੰਘ ਕੋਲੋਂ ਕੰਮ ਕਰਾਉਣ ਲਈ ਗਿਆ ਹੈ ਤਾਂ ਉਹਨਾਂ ਵੀ ਖਿੜੇ ਮੱਥੇ ਜੀ ਆਇਆਂ ਨੂੰ ਕਿਹਾ ਹੈ। ਸ੍ਰੀ ਭੈਣੀ ਸਾਹਿਬ ਤੋਂ ਸੂਰਤਪਾਲ ਸਿੰਘ ਤੇ ਬੰਤਾਂ ਸਿੰਘ ਨੇ ਮਾਤਾ ਜੀ ਦੀਆਂ ਤਸਵੀਰਾਂ ਭੇਜ ਕੇ ਅੰਕ ਨੂੰ ਚਾਰ ਚੰਨ ਲਾਉਣ ਦਾ ਰਾਹ ਖੋਲ੍ਹਿਆ ਹੈ। ਇਹ ਅੰਕ ਪਾਠਕਾਂ ਨੂੰ ਕਿਸ ਤਰ੍ਹਾਂ ਦਾ ਲਗਾ ਜੇ ਉਹ ਇਸ ਨੂੰ ਪੜ੍ਹਕੇ ਆਪਣਾ ਹੁੰਗਾਰਾ ਭਰਨ ਤਾਂ ਸਾਨੂੰ ਚੰਗਾ ਲਗੇਗਾ।

**-ਹਰਵਿੰਦਰ ਸਿੰਘ ਹੰਸਪਾਲ**

**-ਤਾਰਾ ਸਿੰਘ ਅਨਜਾਣ**



# ਮਾਤਾ ਜੀ ਦਾ ਰੁਤਬਾ ਕਹਿਨ ਕਥਨ ਤੋਂ ਕਿਤੇ ਉੱਚਾ ਤੇ ਸੁੱਚਾ ਸੀ

✍ ਸ. ਹਰਵਿੰਦਰ ਸਿੰਘ ਹੰਸਪਾਲ

**ਮਾਤਾ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪਤੀ ਪਰਮੇਸ਼ਵਰ ਤੇ ਜਾਨਿਆ ਹੀ ਪਰੰਤੂ ਆਪਣੇ ਸਤਿਗੁਰੂ ਜੀ ਨੂੰ ਸਦਾ ਅਕਾਲ ਪੁਰਖ ਸਮਝਿਆ ਅਤੇ ਆਪ ਦੀ ਅਨੁਕੰਪਾ ਸਦਾ ਲੋਚੀ।**

ਮਾਤਾ ਜੀ, ਸ੍ਰੀ ਮਾਤਾ ਜੀ, ਸ੍ਰੀ ਮਾਤਾ ਚੰਦ ਕੌਰ ਜੀ ਜਾਂ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੇ ਮਹਿਲ ਜਿਵੇਂ ਵੀ ਸੰਬੋਧਨ ਕਰ ਲਈਏ ਜਗਤ ਮਾਤਾ ਪਰਮ ਪੂਜਯ ਸਾਦਗੀ ਦੀ ਸੀਤਲ ਸੁਭਾਅ ਵਾਲੀ ਮੂਰਤ, ਅਣਭਿਜ, ਸਾਤਵਿਕ, ਨਿਰਲੇਪ, ਪਵਿੱਤਰ ਸੇਵਾ ਸਿਮਰਨ ਵਾਲੀ ਆਤਮਾ ਸਰੀਰ ਕਰਕੇ ਸਾਡੇ ਕੋਲ ਕੁੱਝ ਬੇਰਹਿਮ ਨਿਰਦਈ ਲੋਕਾਂ ਨੇ ਨਹੀਂ ਰਹਿਨ ਦਿੱਤੀ। ਇਸ ਨੂੰ ਭਾਣਾ ਕਹਿ ਮੰਨਣਾਂ ਵੀ ਅਤਿ ਔਖਾ ਲਗਦਾ ਹੈ, ਪਰ ਇਹ ਹੋਣੀ ਅਤਿ ਕੌੜੀ ਸੱਚਾਈ ਦਾ ਰੂਪ ਧਾਰ ਗਈ ਹੈ। ਇਸ ਪਵਿੱਤਰ ਆਤਮਾ ਨੇ ਕਿਸੇ ਦਾ ਕਦੀ ਮਾੜਾ ਕਰਨਾ ਤੇ ਕੀ ਸੀ ਕਦੀ ਸੋਚਿਆ ਵੀ ਨਹੀਂ ਹੋਣਾ। ਬਹੁਤ ਵੱਡੀ ਸੁਵੇਰ ਤੋਂ ਲੈ ਕੇ ਦੇਰ ਰਾਤ ਦਰਸ਼ਨਾਂ-ਅਭਿਲਾਸ਼ੀਆਂ ਦੀਆਂ ਉਹਨਾਂ ਆਲੇ ਦੁਆਲੇ ਤੁਰੀਆਂ ਰਹਿੰਦੀਆਂ ਕਤਾਰਾਂ ਅੱਜ ਵੀ ਅਖੋਂ ਉਹਲੇ ਨਹੀਂ ਹੁੰਦੀਆਂ। ਉਹਨਾਂ ਦੇ ਸੋਹਲ ਤੇ ਕੋਮਲ 84 ਸਾਲ ਦੇ ਸਰੀਰ ਨੂੰ ਤਾਂ ਸੰਗਤਾਂ ਸਪਰਸ਼ ਕਰਨ ਨੂੰ ਤਰਸਦੀਆਂ ਹੁੰਦੀਆਂ ਸਨ, ਬੀਬੀਆਂ ਨੇ ਗੱਲ ਵਕੜੀਆਂ ਪਾ ਅਪਨੇ ਅਪਨੇ ਸਰੀਰਾਂ ਨੂੰ ਠੰਡ ਪਾਉਣੀ, ਭਾਈਆਂ ਨੇ ਮੱਥਾ ਟੇਕ ਚਰਨ ਸਪਰਸ਼ ਦੀ ਆਗਿਆ ਲੈ ਚਰਨਾਂ ਨੂੰ ਫੜੀ ਰੱਖਣਾ ਦਾ ਯਤਨ ਕਰ ਅਪਨੀ ਆਤਮਾ ਵਿੱਚ ਅਤਿ ਦੀ ਠੰਡ ਤੇ ਸ਼ਾਂਤੀ ਮਹਸੂਸ ਕਰਨੀ। ਪਤਾ ਨਹੀਂ ਕਿਤਨੀ ਕੁ ਕੀਮਤ ਲੈ ਉਸ ਨਿਰਦਈ ਹਤਿਆਰੇ ਨੇ ਸ੍ਰੀ ਮਾਤਾ ਜੀ ਦੇ ਸਰੀਰ ਵਿੱਚ ਦੋ ਗੋਲੀਆਂ ਠੋਕ ਦਿੱਤੀਆਂ। ਅੱਜ ਜ਼ਰੂਰ ਉਸ ਨੂੰ ਵੀ ਪਛਤਾਵਾ ਹੋ ਰਿਹਾ ਹੋਵੇਗਾ। ਪਰ ਕੀਹ ਲਾਭ। ਜਗਤ ਮਾਤਾ ਦੇ ਤੁਰਦੀ ਫਿਰਦੀ ਸਾਡੇ ਚੋਂ ਜੈਸਾ ਲੋਚਦੀ ਸੀ ਵੈਸੇ ਹੀ ਸੋਚਦੀ ਸੋਚਦੀ ਸਾਨੂੰ ਸਦਾ ਵਾਸਤੇ ਅਤਿ ਦਾ ਸੰਤਾਪ ਦੇ ਕੇ ਹਮੇਸ਼ਾ ਵਾਸਤੇ ਚਲੀ ਗਈ।

ਮਾਤਾ ਜੀ ਦੋ ਅਪਰੈਲ ਨੂੰ ਦਿੱਲੀ ਸਨ, ਮੈਨੂੰ ਪੂਰਵ ਨਿਰਧਾਰਿਤ ਕਾਰਯ ਕਰਮ ਕਾਰਨ ਉਸ ਦਿਨ ਪਟਿਆਲਾ ਜਾਣਾ ਪਿਆ। ਮਾਤਾ ਜੀ ਦੇ ਦਰਸ਼ਨਾਂ ਦਾ ਲਾਭ ਨ ਮਿਲ ਸੱਕਿਆ, ਤਿਨ ਤਾਰੀਖ਼ ਨੂੰ ਰਮੇਸ਼ ਨਗਰ ਸੰਤ ਚਰਨ ਸਿੰਘ ਹੁਰਾਂ ਦੇ ਭੋਗ ਸਮੇਂ ਸਟੇਜ ਤੇ ਹੀ ਦਰਸ਼ਨ ਹੋਏ। ਉਪਰੰਤ ਸ੍ਰੀ ਸਤਿਗੁਰੂ ਜੀ ਨਾਲ ਕੁਝ ਜ਼ਰੂਰੀ ਅਰਜ਼ਾਂ ਕਰਨ ਕਾਰਨ ਹਵਾਈ ਅੱਡੇ ਜਾਣ ਦਾ ਮੈਨੂੰ ਲਾਭ ਪ੍ਰਾਪਤ ਹੋਇਆ। ਵਾਪਸੀ ਤੇ ਹਰਜੀ ਤੇ ਸੁੰਦਰ ਨੇ ਦੱਸਿਆ ਕਿ ਮਾਤਾ ਜੀ ਤੇ ਸ੍ਰੀ ਭੈਣੀ ਸਾਹਿਬ ਪਰਤ ਗਏ ਹਨ। ਮੈਂ ਹੈਰਾਨ ਵੀ ਤੇ ਪਰੇਸ਼ਾਨ ਵੀ ਕਿ ਐਤਕੀਂ ਉਹਨਾਂ ਦੇ ਦਰਸ਼ਨਾਂ ਤੋਂ ਵੰਚਿਤ ਰਹਿ ਗਿਆ। ਇਹਨਾਂ ਬੱਚਿਆਂ ਨੇ ਮੇਰੀ ਕੇਸਰ ਸਿੰਘ (ਲਾਡੀ) ਦੇ ਫੋਨ ਤੇ ਅਰਜ਼ ਕਰਵਾ ਦਿੱਤੀ। ਮੈਂ ਗੈਰ ਹਾਜ਼ਰੀ ਦੀ ਖ਼ਿਮਾ ਮੰਗੀ ਤੇ ਮਾਤਾ ਜੀ ਨੇ ਅਪਨੇ ਸਰਲ ਸੁਭਾਅ ਅਨੁਸਾਰ ਇਹ ਕਹਿ ਮੇਰੀ ਤਸਲੀ ਕਰਵਾਉਣ ਦੀ ਕੋਸ਼ਸ਼ ਕੀਤੀ ਚਲੋਂ ਕੋਈ ਗੱਲ ਨਹੀਂ।

ਜੈਸਾ ਸਭ ਨੂੰ ਪਤਾ ਹੈ ਵੇਹਲੇ ਤੇ ਉਹਨਾਂ ਨੇ ਬੈਠਨਾ ਨਹੀਂ ਹੁੰਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦਾ

***ਅਖੀਰਲੇ ਸਾਲਾਂ ਵਿੱਚ ਮਾਤਾ ਜੀ ਨੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਨਿਜੀ ਤੌਰ ਤੇ ਆਪਣੇ ਹੱਥਾਂ ਵਿੱਚ ਰਖੀ। ਸ੍ਰੀ ਸਤਿਗੁਰੂ ਜੀ ਦੀ ਹਰ ਤਰ੍ਹਾਂ ਦੀ ਸੁਖ ਸੁਵਿਧਾ ਦਾ ਧਿਆਨ ਆਪ ਰੱਖਣਾ। ਅਰਜ਼ਾਂ ਬੇਨਤੀਆਂ ਵੀ ਕਰਨੀਆਂ। ਉਹਨੀਂ ਦਿਨੀ ਮਾਤਾ ਜੀ ਦਸਦੇ ਸੀ, ਸੱਚੇ ਪਾਤਸ਼ਾਹ ਜੀ ਦੀ ਰਜ਼ਾ ਸਦਾ ਰਹੀ ਅਤੇ ਹੁਕਮ ਕੀਤਾ, ਕਿ ਸਾਰਾ ਕੰਮ ਨਿੱਕੇ ਕਾਕੇ ਨੂੰ ਸੰਭਾਲ ਦਿਓ, ਉਹ ਪੂਰੀ ਤਰ੍ਹਾਂ ਇਸ ਦੇ ਯੋਗ ਹੈ।***

ਕੰਮ ਪੂਰਾ ਹੋ ਚੁੱਕਾ ਸੀ। ਫੋਨ ਤੇ ਹੁਕਮ ਕੀਤਾ ਹੁਣ ਦੋ ਕੰਮ ਛੇਤੀ ਕਰਨ ਵਾਲੇ ਹਨ ਇੱਕ ਤੇ ਅਕਾਲ ਬੁੰਗੇ ਦਾ ਤੇ ਦੂਸਰਾ ਰਾਈਆਂ ਦਾ। ਤੁਸੀਂ ਕਦੋਂ ਸ੍ਰੀ ਭੈਣੀ ਸਾਹਿਬ ਆਉਣਾ ਹੈ। ਮੈਂ ਅਰਜ਼ ਕੀਤੀ ਇਹਨਾਂ ਥਾਵਾਂ ਬਾਰੇ ਸ੍ਰੀ ਸਤਿਗੁਰੂ ਜੀ ਦੇ ਕੁਝ ਪਲਾਨਸ (ਯੋਜਨਾਵਾਂ)ਹਨ, ਆਪ ਜੀ ਅਰਜ਼ ਕਰ ਲਵੋ ਜੈਸਾ ਹੁਕਮ ਹੋਵੇਗਾ ਕਰ ਕਰੀ ਜਾਵਾਂਗੇ। ਮੈਂ ਅਰਜ਼ ਕਰ ਲਵਾਂਗੀ, ਤੁਸੀਂ ਛੇਤੀ ਛੇਤੀ ਸ੍ਰੀ ਭੈਣੀ ਸਾਹਿਬ ਆਇਆ ਕਰੋ।ਫੋਨ ਕਾਰ ਚੋਂ ਹੋ ਰਿਹਾ ਸੀ, ਫੋਨ ਕੱਟਿਆ ਕੀ ਗਿਆ, ਇਹ ਆਖ਼ਰੀ ਹੋ ਨਿਬੜਿਆ।

ਮਾਤਾ ਜੀ ਦਾ ਰੁਤਬਾ ਕਹਿਨ ਕਥਨ ਤੋਂ ਕਿਤੇ ਉੱਚਾ ਤੇ ਸੁੱਚਾ ਸੀ। ਜੋ ਮੁਖਾਰ ਬਿੰਦ ਤੋਂ ਭਾਵੇਂ ਸਹਿਸੁਭਾ ਕਿਹਾ ਪੂਰਾ ਹੋਇਆ। ਪਤਾ ਨਹੀਂ ਕਿਤਨੇ ਕੁ ਘਰ ਵਸਾਏ, ਕਿਤਨਿਆ ਕੁ ਨੂੰ ਬੱਚੇ ਦਿੱਤੇ, ਹਰ ਤਰ੍ਹਾਂ ਦੇ ਲੋੜ ਵੰਦਾ ਦੀਆਂ ਲੋੜਾਂ ਪੂਰੀਆਂ ਕੀਤੀਆਂ, ਬਿਮਾਰਾਂ ਦੇ ਇਲਾਜ ਕਰਵਾਏ, ਘਰ ਬਨਾਂ ਕੇ ਦਿੱਤੇ, ਗੱਲ ਕੀਹ ਜਿਹੋ ਜਹੀ ਭਾਵਨਾ ਨਾਲ ਕੋਈ ਵੀ ਮਾਈ-ਭਾਈ ਆਇਆ ਉਸਦੀ ਭਾਵਨਾ ਜ਼ਰੂਰ ਪੂਰੀ ਕੀਤੀ। ਅਖੀਰ ਹਤਿਆਰੇ ਦੀ ਭਾਵਨਾ ਪੂਰੀ ਕਰ ਸਾਨੂੰ ਸਾਰਿਆ ਨੂੰ ਸਦੀਵੀ ਵਿਛੋੜਾ ਦੇ ਗਏ।

ਇਹ ਸੰਨ 1961 ਦੀ ਗੱਲ ਹੈ, ਜਦੋਂ K-17 ਰਾਜੌਰੀ ਗਾਰਡਨ ਅਸੀਂ ਸ੍ਰੀ ਸਤਿਗੁਰੂ ਜੀ ਦੀ ਬਖ਼ਸ਼ਸ਼ ਨਾਲ ਬਣਾਇਆ ਸੀ। ਇਸ ਦੀ House warming Ceremony ਦੀ ਸ਼ੁਰੂਆਤ ਦੀ ਕਿਰਪਾ ਸੰਤ ਦਰਸ਼ਨ ਸਿੰਘ ਖਜਾਨ ਸਿੰਘ ਹੁਰਾਂ ਤੋਂ ਆਸਾ ਦੀ ਵਾਰ ਲਵਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਆਪ ਕੀਤੀ ਸੀ। ਅਤੇ ਗਰੀਬ ਨਿਵਾਜ ਜੀ ਕਿਰਪਾ ਕਰ ਮੈਨੂੰ ਅਪਨੀ ਨੇੜਤਾ ਬਖ਼ਸ਼ਣੀ ਸ਼ੁਰੂ ਕੀਤੀ। ਉਹਨੀ ਦਿਨੀ ਸੱਚੇ ਪਾਤਸ਼ਾਹ ਜੀ ਦਿੱਲੀ ਅਕਸਰ ਦਰਸ਼ਨ ਦੇਂਦੇ ਸਨ, ਮਾਤਾ ਜੀ ਨਾਲ ਨਹੀਂ ਸਨ ਹੁੰਦੇ। ਪਤਾ ਨਹੀਂ ਕਿਉਂ ਮੈਨੂੰ ਉਦੋਂ ਤੋਂ ਹੀ ਮਾਤਾ ਜੀ ਚੰਗੇ ਚੰਗੇ ਲਗਦੇ ਸਨ। ਮੈਂ ਹਿੰਮਤ ਜੁਟਾ ਅਰਜ਼ ਕਰ ਦਿੱਤੀ ਕਿ ਮਾਤਾ ਜੀ ਨੂੰ ਭੀ ਨਾਲ ਲਿਆਉਣ ਦੀ ਕਿਰਪਾ ਕਰਿਆ ਕਰੋ। ਜ਼ਰਾ ਕੁ ਸੋਚ ਬਚਨ ਕੀਤਾ 'ਮੈਨੂੰ ਸੰਗ ਜਹੀ ਆਉਂਦੀ ਹੈ'। ਅਗਲੀ ਵਾਰੀ ਮਾਤਾ ਜੀ ਨਾਲ ਸਨ, ਗੱਡੀ ਚੋਂ ਉਤਰੇ ਬਚਨ ਨਹੀਂ ਕੀਤਾ, ਉਂਗਲੀ ਨਾਲ ਮਾਤਾ ਜੀ ਵਲ ਇਸ਼ਾਰਾ ਕਰ ਮੈਨੂੰ ਦਸਿਆ ਕਿ ਮਾਤਾ ਜੀ ਨਾਲ ਸਨ। ਮੈਨੂੰ ਇਹ ਵੇਖ ਜਾਣ ਅਤਿਅੰਤ ਪ੍ਰਸਨੰਤਾ ਹੋਈ।

ਮਾਤਾ ਜੀ ਦੇ ਦਰਸ਼ਨ ਅਭਿਲਾਸ਼ੀਆਂ ਚੋਂ ਨਾਮਧਾਰੀ ਸਿੱਖਾਂ ਤੋਂ ਇਲਾਵਾ ਗੈਰ ਨਾਮਧਾਰੀ ਸਿੱਖਾਂ ਦੀਆਂ ਵਹੀਰਾਂ ਵੀ ਬਹੁਤ ਹੋਣੀਆਂ। ਸਭ ਨੂੰ ਆਖਣਾ ਸਵੇਰੇ ਉੱਠ ਸਣਕੇਸੀ ਇਸ਼ਨਾਨ ਕਰ ਭਜਨ ਕਰਿਆ ਕਰੋ, ਸਤਿਗੁਰੂ ਸੱਚੇ ਪਾਤਸ਼ਾਹ ਜ਼ਰੂਰ ਕਿਰਪਾ ਕਰਨਗੇ। ਲੋੜਵੰਦਾ ਦੀਆਂ ਨੌਜਵਾਨ ਬੀਬੀਆਂ ਦੇ ਨਿਰੇ ਅਨੰਦ ਕਾਰਜ ਹੀ ਨਹੀਂ ਕਰਨੇ, ਉਹਨਾਂ ਦੇ ਕਾਰੋਬਾਰ, ਨੌਕਰੀਆਂ ਦੇ ਪ੍ਰਬੰਧ ਵੀ ਕਰ ਕੇ ਦੇਣ ਦਾ ਆਪ ਧਿਆਨ ਰਖਣਾ।

ਉਦਮੀ ਬਹੁਤ ਸਨ, ਆਲਸ ਦਾ ਨਾਂ ਨਿਸ਼ਾਨ ਨਹੀਂ ਸੀ। ਸਦਾ ਵੱਡੀ ਸੋਧ ਵਿੱਚ ਰਹਿਣਾ। ਤੁਰਦਿਆਂ ਫਿਰਦਿਆ, ਕੰਮ ਕਰਦਿਆ ਕਰਦਿਆਂ, ਜੇ ਕੋਈ ਨਾਲ ਲਗ ਗਿਆ, ਕੁਝ ਨਹੀਂ ਆਖਣਾ, ਗੁੱਸਾ ਤੇ ਹੈ ਹੀ ਨਹੀਂ ਸੀ, ਪਤਾ ਨਹੀਂ ਲਗਣ ਦੇਣਾ, ਆਪਣੇ ਨਿਵਾਸ ਸਥਾਨ ਤੇ ਜਾ ਇਸ਼ਨਾਨ ਕਰ ਸਤਿਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਹੋ ਜਾਣਾ।

ਬਹੁਤ ਸਮਾਂ ਸ੍ਰੀ ਭੈਣੀ ਸਾਹਿਬ ਇੱਕ ਨੰਬਰ ਕੋਠੀ ਜਿਸ ਨੂੰ ਪੁਰਾਨੀ ਕੋਠੀ ਵੀ ਕਿਹਾ ਜਾਂਦਾ ਹੈ, ਵਿੱਚ ਬੀਬੀਆਂ ਦਾ ਜਾਣਾ ਪੂਰੀ ਤਰ੍ਹਾਂ ਵਰਜਿਤ ਸੀ, ਮਾਤਾ ਜੀ ਦਾ ਵੀ। ਇਸ ਕੋਠੀ ਦਾ renovation ਹੋ ਰਿਹਾ ਸੀ। ਕੁਝ ਬੀਬੀਆਂ ਦੇ ਆਖਣ ਤੇ ਮਾਤਾ ਜੀ ਵੇਖਣ ਚਲੇ ਗਏ ਕਿ ਚਲੋ ਵੇਖ ਆਈਏ ਕੀ ਕੰਮ ਹੋ ਰਿਹਾ ਹੈ। ਗਰੀਬ ਨਿਵਾਜ ਦੇ ਹੁਕਮਾਂ ਦੀ ਉਲੰਘਣਾ ਸੀ। ਸੋ ਤੁਰੰਤ ਜਾ ਮਾਫੀ ਮੰਗ ਆਪਣੇ ਆਪ ਨੂੰ ਸੁਰਖਰੂ ਕੀਤਾ। ਸਤਿਗੁਰੂ ਜੀ ਹੁਕਮ ਕੀਤਾ ਠੀਕ ਹੈ ਦੁਬਾਰਾ ਐਸਾ ਨ ਹੋਵੇ। ਬਹੁਤ ਨੇੜਿਓ ਹੋ ਵੇਖਨ ਦਾ ਸਮਾਂ ਬਣਦਾ ਰਿਹਾ, ਮਾਤਾ ਜੀ ਦੀ ਘੋਰ ਕੋਸ਼ਸ਼ ਹੁੰਦੀ ਸੀ ਜਾਣੇ ਅਣਜਾਣੇ ਵੀ ਕੋਈ ਉਲੰਘਣਾ ਨਾ ਹੋਵੇ, ਸਦਾ ਹੁਕਮ ਵਿੱਚ ਰਹਿਣ ਦੀ ਅਰਜ਼ ਕਰਦੇ ਰਹਿਣਾ।

ਮਾਤਾ ਜੀ ਦਸਦੇ ਸੀ ਕਿਸੇ ਦੇ ਬੱਚੇ ਵਾਸਤੇ ਅਰਜ਼ ਕਰਨੀ ਤੇ ਸੱਚੇ ਪਾਤਸ਼ਾਹ ਜੀ ਹੁਕਮ ਕਰਨਾ ਪੁਛੋਂ ਕਿਹੋ

ਜਿਹਾ ਬੱਚਾ ਚਾਹੀਦਾ ਹੈ, ਜਿਹੋਂ ਜਿਹਾ ਆਖਣਾ ਵੈਸਾ ਹੀ ਹੋ ਜਾਣਾ। ਮਾਤਾ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪਤੀ ਪਰਮੇਸ਼ਵਰ ਤੇ ਜਾਨਿਆ ਹੀ ਪਰੰਤੂ ਆਪਣੇ ਸਤਿਗੁਰੂ ਜੀ ਨੂੰ ਸਦਾ ਅਕਾਲ ਪੁਰਖ ਕਰ ਜਾਨਿਆ ਅਤੇ ਆਪ ਦੀ ਅਨੁਕੰਪਾ ਸਦਾ ਲੋਚੀ। ਕਈ ਦਫਾ ਸਿੱਖਾਂ ਸਾਧਾ ਪਾਸੋਂ ਮਾਤਾ ਜੀ ਪ੍ਰਤੀ ਜ਼ਿਆਦਤੀਆਂ ਵੀ ਹੋ ਜਾਣੀਆਂ, ਪਰ ਆਪ ਨੇ ਸਤਿਗੁਰੂ ਜੀ ਦੇ ਸਿੱਖ ਹੋਣ ਕਾਰਨ ਉਹਨਾਂ ਦੀ ਗ਼ਲਤੀ ਨੂੰ ਜਾਂ ਅਣਗੌਲਿਆਂ ਕਰ ਦੇਣਾ ਜਾਂ ਮੁਆਫ ਕਰ ਆਪਣੇ ਸੇਵਾ ਦੀ routine ਵਿੱਚ ਫਰਕ ਨਹੀਂ ਸੀ ਪੈਣ ਦੇਂਦੇ। ਸਦਾ ਯਾਦ ਰਖਣਾ ਖਿਮਾ ਧੀਰਜ ਵਾਲਿਆਂ ਵੱਲ ਸਤਿਗੁਰੂ ਹੁੰਦਾ ਹੈ।

ਸ੍ਰੀ ਭੈਣੀ ਸਾਹਿਬ ਦੇ ਰਾਮ-ਸਰੋਵਰ ਦੀ ਅੱਜ ਦੀ ਬਨਤਰ design ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਬਖ਼ਸ਼ਸ਼ ਦਵਾਰਾ ਆਰਕੀਟੈਕਟ ਸ਼. ਮੇਹਰਬਾਨ ਸਿੰਘ ਦਿੱਲੀ ਵਾਲਿਆਂ ਅਠ-ਪਹਲੂ ਗੋਲ ਮੰਦਰ ਨੂੰ ਧਿਆਨ 'ਚ ਰਖ ਬਨਾਇਆ ਸੀ-ਜੋ ਗਰੀਬ ਨਿਵਾਜ ਜੀ ਨੂੰ ਬਹੁਤ ਪਸੰਦ ਆਇਆ। ਇਸ ਦੀ ਸਾਰੀ ਸੇਵਾ ਮਾਤਾ ਜੀ ਨੇ ਅਰਜ਼ ਕਰ ਆਪਣੇ ਹੱਥ ਲੈ ਲਈ। ਜੋ level ਪਾਨੀ ਦਾ ਉਸ ਸਮੇਂ ਸੀ ਉਸ ਤੋਂ 5 ਫੁੱਟ ਨੀਵਾਂ ਕਰ lintel ਪਾਇਆ ਗਿਆ ਸੀ। ਸਰੋਵਰ ਨੂੰ ਜੇ ਕਰ ਇੱਕ ਵਡਆਕਾਰੀ ਤਸ਼ਤਰੀ ਮਨ ਲਿਆ ਜਾਵੇ ਜਿਸਨੇ ਸਰੋਵਰ ਦੇ ਜਲ ਵਿੱਚ ਤਰਨਾ ਸੀ। ਸੋ design ਅਨੁਸਾਰ ਬਹੁਤ ਹੀ ਭਾਰੀ lintel ਪਾਇਆ ਜਾਣਾ ਸੀ ਤਾਂ ਜੋ ਸਦਾ ਸਰੋਵਰ ਵਿੱਚ ਧਰਤੀ ਦਾ natural water ਰਹਿ ਸੱਕੇ, ਭਾਵ ਸੋਧ ਦਾ ਜਲ ਪ੍ਰਾਪਤ ਹੋਵੇ। ਕਾਕੂ ਬਲਦੇਵ ਸਿੰਘ ਵੀ ਉਹਨੀਂ ਦਿਨੀ ਸਰੋਵਰ ਦੀ ਸੇਵਾ ਵਿੱਚ ਲੱਗੇ ਹੋਏ ਸੀ। ਉਹਨਾਂ ਦੇ ਦੱਸਣ ਅਨੁਸਾਰ ਕਈ ਸਿੱਖਾਂ, ਸੇਵਕਾਂ ਮਿਸਤਰੀਆਂ ਨੂੰ ਇਸ ਤੇ ਬਹੁਤ ਭਾਰੀ ਇਤਰਾਜ਼ ਸੀ ਕਿ ਇਤਨਾਂ ਖ਼ਰਚ ਕਿਉਂ ਕੀਤਾ ਜਾ ਰਿਹਾ ਸੀ। ਮਾਤਾ ਜੀ ਨੇ design ਮੁਤਾਬਕ ਪੂਰੀ ਰੇਤ, ਬਜਰੀ, ਸੀਮੈਂਟ, ਲੋਹਾ ਪੁਆਇਆ। ਲਾਭ ਇਹ ਹੋਇਆ ਸਰੋਵਰ ਦੇ ਸਟਰਕਚਰ ਵਿੱਚ ਅੱਜ ਤੱਕ ਨ ਕੋਈ ਤ੍ਰੇੜ ਆਈ ਅਤੇ ਨ ਹੀ ਕੋਈ ਨੁਕਸ ਪਿਆ।

ਅਖੀਰਲੇ ਸਾਲਾਂ ਵਿੱਚ ਮਾਤਾ ਜੀ ਨੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਨਿਜੀ ਤੌਰ ਤੇ ਆਪਣੇ ਹੱਥਾਂ ਵਿੱਚ ਰਖੀ। ਸ੍ਰੀ ਸਤਿਗੁਰੂ ਜੀ ਦੀ ਹਰ ਤਰ੍ਹਾਂ ਦੀ ਸੁਖ ਸੁਵਿਧਾ ਦਾ ਧਿਆਨ ਆਪ ਰੱਖਣਾ। ਅਰਜ਼ਾਂ ਬੇਨਤੀਆਂ ਵੀ ਕਰਨੀਆਂ। ਉਹਨੀਂ ਦਿਨੀ ਮਾਤਾ ਜੀ ਦਸਦੇ ਸੀ, ਸੱਚੇ ਪਾਤਸ਼ਾਹ ਜੀ ਦੀ ਰਜ਼ਾ ਸਦਾ ਰਹੀ ਅਤੇ ਹੁਕਮ ਕੀਤਾ, ਕਿ ਸਾਰਾ ਕੰਮ ਨਿੱਕੇ ਕਾਕੇ ਨੂੰ ਸੰਭਾਲ ਦਿਓ,ਉਹ ਪੂਰੀ ਤਰ੍ਹਾਂ ਇਸ ਦੇ ਯੋਗ ਹੈ। ਇੱਕ ਵਾਰੀ ਕੁਝ ਕੰਮਾਂ ਵਾਸਤੇ ਨਿੱਕਿਆਂ ਨੇ ਆਪ ਅਰਜ਼ਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਕੀਤੀਆਂ ਤਾਂ ਹੁਕਮ ਹੋਇਆ, ਕਾਕਾ ਤੂੰ ਆਪੇ ਹੀ ਸਭ ਕੁੱਝ ਠੀਕ ਕਰ ਲੈਣਾ ਹੈ। ਉਸ ਸਮੇਂ ਹੋਰਨਾਂ ਤੋਂ ਇਲਾਵਾ ਸੰਤ ਜਗਤਾਰ ਸਿੰਘ ਹੁਰੀਂ ਵੀ ਕੋਲ ਸਨ, ਉਹਨਾਂ ਦਾ ਕਹਿਣਾ ਸੀ, ਕਿਤਨਾ ਸਪਸ਼ਟ ਹੁਕਮ ਹੋਇਆ ਹੈ। ਸਮਾਂ ਆਉਣ ਤੇ ਭਾਵੇਂ ਨਿੱਕੇ ਆਪਣੇ ਵਿਹਾਰ ਕਾਰ ਕਾਰਨ ਨ ਨੁੱਕਰ ਕਰ ਰਹੇ ਸਨ, ਪਰੰਤੂ ਮਾਤਾ ਜੀ ਨੇ ਆਪਣੀ ਜ਼ੁੰਮੇਵਾਰੀ ਬਾਖੂਬੀ ਪੂਰੀ ਤਰ੍ਹਾਂ ਨਿਭਾਈ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਜ਼ਾ ਅਨੁਸਾਰ ਨਾਮਧਾਰੀ ਪੰਥ ਦੀਆਂ ਸਾਰੀਆਂ ਜ਼ੁੰਮੇਵਾਰੀਆਂ ਸ੍ਰੀ ਉਦੈ ਸਿੰਘ ਹੁਰਾਂ ਨੂੰ ਪੰਥ ਦੇ ਸਤਿਗੁਰੂ ਦੇ ਰੂਪ ਵਿੱਚ ਸੌਂਪ ਦਿੱਤੀਆਂ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਕੁੱਝ ਸਮਾਂ ਪਹਿਲੋਂ ਇਹ ਵੀ ਹੁਕਮ ਕਰ ਦਿੱਤਾ ਸੀ ਕਿ ਨਿੱਕੇ ਕਾਕੇ ਨੂੰ ਠਾਕੁਰ ਸ਼ਬਦ ਨਾਲ ਸੰਬੋਧਨ ਨਹੀਂ ਕਰਨਾ, ਜਿਵੇਂ ਕਿ ਆਮ ਕਰ ਕੇ ਪਰਚਲਤ ਸੀ। ਕੋਲੋਂ ਸਿੱਖਾਂ ਸੇਵਕਾਂ ਪੁਛਿਆ ਕੇ ਠਾਕੁਰ ਨਹੀਂ ਕਹਿਣਾ ਤੇ ਕੀਹ ਆਖ ਕੇ ਇਹਨਾਂ ਨੂੰ ਸੰਬੋਧਨ ਕਰਿਆ ਕਰੀਏ ? ਹੁਕਮ ਹੋਇਆ ਇਹਨੂੰ ਬਹੁਤ ਵੱਡੀ ਵਸਤੂ ਪ੍ਰਾਪਤ ਹੋਣੀ ਹੈ, ਜੋ ਮਰਜ਼ੀ ਆਖੋ ਠਾਕੁਰ ਸ਼ਬਦ ਨਾਲ ਸੰਬੋਧਨ ਨਹੀਂ ਕਰਨਾ। ਉਸ ਤੋਂ ਬਾਅਦ ਆਪ ਜੀ ਨੂੰ ਸ੍ਰੀ ਉਦੈ ਸਿੰਘ ਕਰ ਪੁਕਾਰਦੇ ਰਹੇ। ਸਮਾਂ ਆਉਣ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਾਕਾਂ ਅਨੁਸਾਰ ਮਾਤਾ ਚੰਦ ਕੌਰ ਜੀ ਨੇ ਨਾਮਧਾਰੀ ਪੰਥ ਦੇ ਸਿਰਤਾਜ ਬਣਾ ਸਤਿਗੁਰੂ ਉਦੈ ਸਿੰਘ ਜੀ ਨੂੰ ਸਭ ਤੋਂ ਪਹਿਲੋਂ ਆਪ ਮੱਥਾ ਟੇਕਿਆ।

ਸ੍ਰੀ ਮਾਤਾ ਜੀ ਦੀ ਦੁਖਦ ਘਟਨਾ ਤੋਂ ਬਾਅਦ ਅੱਜ ਇਹ ਸਤਰਾਂ ਲਿਖਨ ਤੱਕ ਪੂਰਾ ਇਕ ਸਾਲ ਹੋਣ ਵਾਲਾ ਹੈ। ਪੰਜਾਬ ਸਰਕਾਰ ਆਪਣੇ ਪੁਲੀਸ ਵਿਭਾਗ ਰਾਹੀਂ ਜ਼ਰੂਰ ਬੜੇ ਜ਼ੋਰ ਨਾਲ ਕੰਮ ਕਰ ਰਹੀ ਹੋਵੇਗੀ, ਪਰ ਕੋਈ ਸਿੱਟਾ ਅਜੇ ਤੱਕ ਨਿਕਲਿਆ ਨਹੀਂ ਲਗਦਾ। ਸਰਕਾਰ ਜ਼ਰੂਰ ਇਮਾਨਦਾਰ ਹੋਵੇਗੀ, ਪਰ ਪਿਛਲੇ 4 ਸਾਲ ਦੇ ਤਜਰਬੇ ਤੋਂ ਬਾਅਦ ਕਈ ਤਰ੍ਹਾਂ ਦੇ ਸ਼ਕ ਸੁਭਾਵਕ ਜਹੇ ਲਗਦੇ ਹਨ। 2012 ਵਿੱਚ ਸ. ਅਵਤਾਰ ਸਿੰਘ ਦਾ ਦਿਨ-ਦਿਹਾੜੇ ਕਟਾਣੀ ਵਿਖੇ AK-47 ਨਾਲ ਸਰੀਰ ਭੁਨਿਆ ਗਿਆ, ਅਜੇ ਤੱਕ ਕੋਈ ਨਤੀਜਾ ਪੰਜਾਬ ਪੁਲੀਸ ਨਹੀਂ ਕੱਢ ਸੱਕੀ। ਮੋਗਾ ਵਿਖੇ ਬੰਬ ਕਾਂਡ ਵਿੱਚ ਇੱਕ ਬੰਦਾ ਮਾਰਿਆ ਗਿਆ। ਦੋ ਬੰਬ ਉਹਨਾਂ ਪਾਸੋਂ ਹੋਰ ਫੜੇ ਗਏ, ਪਰ ਅੱਜੇ ਸਿੱਟੇ ਨਿਕਲਨੇ ਬਾਕੀ ਹਨ। ਇਹ ਆਸ ਕੀਤੀ ਜਾਂਦੀ ਹੈ ਪੰਜਾਬ ਸਰਕਾਰ ਤੇ ਪੰਜਾਬ ਪੁਲੀਸ ਆਪਣੀ ਜ਼ੁੰਮੇਵਾਰੀ ਨੂੰ ਬਾਖੂਬੀ ਨਿਭਾ ਕੇ ਦੇਸ਼ ਵਿਦੇਸ਼ ਵਿੱਚ ਰਹਿ ਰਹੇ ਲੱਖਾਂ ਨਾਮਧਾਰੀ ਸਿੰਘਾਂ ਦੇ ਹਿਰਦਿਆਂ ਨੂੰ ਠੰਡ ਪਾਏਗੀ। ਮਾਤਾ ਚੰਦ ਕੌਰ ਜੀ ਭਾਵੇਂ ਸਾਡੇ ਪਾਸ ਵਾਪਸ ਨਹੀਂ ਆ ਸਕਦੇ, ਪਰ ਉਹਨਾਂ ਦੀ ਗੁਰੂ ਘਰ ਵਿੱਚ 70 ਸਾਲਾਂ ਦੀ ਘਾਲਣਾ ਨੂੰ ਯਾਦ ਕਰ ਸੁਖਾਵੇਂ ਸਾਹ ਤੇ ਲੈ ਸੱਕਾਂਗੇ। ■



# ਅਕਾਲ ਪੁਰਖ - ਸਤਿਗੁਰੂ ਜੀ ਦੇ ਹੁਕਮ ਵਿਚ ਮਾਤਾ ਜੀ

✍ ਸੰਤ ਜਗਤਾਰ ਸਿੰਘ

ਮਾਤਾ ਚੰਦ ਕੌਰ ਜੀ ਵਲੋਂ ਮਿਲੇ ਨਿੱਘ, ਪਿਆਰ, ਅਪਣਤ ਅਤੇ ਕੰਮ ਕਰਨ ਵਿਚ ਦਿਤੇ ਇਸ਼ਾਰਿਆਂ ਨਾਲ ਮੈਂ ਆਪਣੇ ਆਪ ਨੂੰ ਖੁਸ਼ ਕਿਸਮਤ ਸਮਝਦਾ ਹਾਂ। ਉਹ ਆਪਣੀਆਂ ਸਰੀਰਕ ਤਕਲੀਫਾਂ ਦੀ ਪ੍ਰਵਾਹ ਨਾ ਕਰਦੇ ਹੋਏ ਸਦਾ ਸੇਵਾ ਵਿਚ ਲਗੇ ਰਹਿਣ ਵਿਚ ਅਨੰਦ ਲੈਂਦੇ ਸਨ। ਇਕ ਸਮੇਂ ਸੇਵਾ ਕਰਦਿਆਂ ਮਾਤਾ ਜੀ ਦੇ ਲੱਕ ਨੂੰ ਸੱਟ ਲੱਗ ਗਈ ਸੀ। ਡਾਕਟਰਾਂ ਅਨੁਸਾਰ Complete Bed Rest ਦਾ ਸੁਝਾਉ ਜ਼ਰੂਰੀ ਸੀ ਅਤੇ Allopathic ਦਵਾਈ ਖਾਣੀ ਵੀ ਜ਼ਰੂਰੀ ਸੀ। ਦੋਨੋਂ ਕੰਮਾਂ ਤੋਂ ਮਾਤਾ ਜੀ ਇਨਕਾਰੀ ਸਨ- ਸੇਵਾ ਤੇ ਜਾਣੋਂ ਹਟਦੇ ਨਹੀਂ ਸਨ ਅਤੇ ਅੰਗਰੇਜ਼ੀ ਦਵਾਈ ਦੇ ਕੱਟੜ ਵਿਰੋਧੀ ਸਨ। ਲੱਕ ਨੂੰ ਆਰਾਮ ਨਹੀਂ ਸੀ ਆ ਰਿਹਾ। ਡਾਕਟਰਾਂ ਦੀ ਚੇਤਾਵਨੀ ਸੀ ਕਿ ਜੇ ਕਰ Bed Rest ਨਾ ਕੀਤੀ ਤੇ ਐਸਾ ਨਾ ਹੋਵੇ ਕਿ ਮਾਤਾ ਜੀ ਨੂੰ ਸਦਾ ਵਾਸਤੇ ਮੰਜੇ ਤੇ ਹੀ ਪੈਣਾ ਪੈ ਜਾਵੇ। ਸੋ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੀ ਡਿਊਟੀ ਲਗਾਈ ਕਿ ਤੂੰ ਸਾਰਾ ਸਮਾਂ ਜਦੋਂ ਤੱਕ ਡਾਕਟਰ ਆਖਣ ਮਾਤਾ ਜੀ ਕੋਲ ਹੀ ਰਹਿਣਾ ਹੈ, ਅਤੇ ਦਵਾਈ ਵਾਸਤੇ ਸਮੇਂ ਸਿਰ ਪਾਤਸ਼ਾਹ ਜੀ ਆਪ ਦਰਸ਼ਨ ਦੇ ਕੇ ਆਪਣੇ ਸਾਹਮਣੇ ਦਵਾਈ ਦਾ ਸੇਵਨ ਕਰਵਾਉਂਦੇ ਰਹੇ। ਇਹ ਸਾਰੀ ਗੱਲ ਦੱਸਣ ਦਾ ਭਾਵ ਇਹ ਹੈ ਕਿ ਕੁਝ ਅੰਸਰ ਐਸੀ ਦੁਰਭਾਵਨਾ ਵੀ ਫੈਲਾਉਂਦੇ ਰਹੇ ਸਨ ਕਿ ਮਾਤਾ ਜੀ ਨਾਲ ਸਤਿਗੁਰੂ ਜੀ ਨਾਖੁਸ਼ ਰਹਿੰਦੇ ਸਨ ਕਿ ਉਹ ਹੁਕਮ ਨਹੀਂ ਮੰਨਦੇ। ਐਸਾ ਬਿਲਕੁਲ ਨਹੀਂ ਸੀ।

ਮਾਤਾ ਜੀ ਦੀ ਸਾਰੀ ਜ਼ਿੰਦਗੀ ਦਾ ਮਨੋਰਥ ਹੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨਾ ਰਿਹਾ ਹੈ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਵੀ ਮਾਤਾ ਜੀ ਦਾ ਬਹੁਤ ਬਰੀਕੀ ਨਾਲ ਧਿਆਨ ਰਖਦੇ ਸਨ - ਬਹੁਤ ਨੇੜੇ ਵਾਲਿਆਂ ਨੂੰ ਵੀ ਇਸ ਗੱਲ ਦਾ ਅਹਿਸਾਸ ਨਹੀਂ ਸਨ ਹੋਣ ਦਿੰਦੇ। ਉਹਨਾਂ ਦੇ ਭਾਣੇ ਤਾਂ ਸਤਿਗੁਰੂ ਜੀ ਨਾਰਾਜ਼ ਹੀ ਨਜ਼ਰ ਆਉਂਦੇ ਸਨ।

ਜਿਹੜੀ ਵੀ ਸੇਵਾ ਮਾਤਾ ਜੀ ਕਰਦੇ ਸੀ, ਪ੍ਰਵਾਨਗੀ ਤੋਂ ਬਗੈਰ ਨਹੀਂ ਸਨ ਕਰਦੇ। ਕਈ ਵਾਰੀ ਇਉਂ ਜਾਪਦਾ ਸੀ, ਮਾਤਾ ਜੀ ਮਨ ਮਰਜ਼ੀ

**ਮਾਤਾ ਜੀ ਦੀ ਸਾਰੀ ਜ਼ਿੰਦਗੀ ਦਾ ਮਨੋਰਥ ਹੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨਾ ਰਿਹਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਵੀ ਮਾਤਾ ਜੀ ਦਾ ਬਹੁਤ ਬਰੀਕੀ ਨਾਲ ਧਿਆਨ ਰਖਦੇ ਸਨ - ਬਹੁਤ ਨੇੜੇ ਵਾਲਿਆਂ ਨੂੰ ਵੀ ਇਸ ਗੱਲ ਦਾ ਅਹਿਸਾਸ ਨਹੀਂ ਸਨ ਹੋਣ ਦਿੰਦੇ। ਉਹਨਾਂ ਦੇ ਭਾਣੇ ਤਾਂ ਸਤਿਗੁਰੂ ਜੀ ਨਾਰਾਜ਼ ਹੀ ਨਜ਼ਰ ਆਉਂਦੇ ਸਨ।**

ਕਰਦੇ ਸਨ। ਸਮਝ ਉਦੋਂ ਆਉਂਦੀ ਸੀ, ਕਿ ਮਾਤਾ ਜੀ ਨੇ ਮਕਾਨ ਜਾਂ ਕੁਝ ਢਾਂਚੇ ਬਣਾਉਣੇ ਸਤਿਗੁਰੂ ਗਰੀਬ ਨਿਵਾਜ ਜੀ ਨੇ ਜਦੋਂ ਕਈ ਚਿਰ ਬਾਅਦ ਦੌਰੇ ਤੋਂ ਆਉਣਾ ਤੇ ਹੁਕਮ ਕਰ ਦੇਣਾ, ਇਹ ਠੀਕ ਨਹੀਂ ਹਨ, ਇਹਨਾਂ ਨੂੰ ਢਵਾ ਦਿਉ ਤਾਂ ਮਾਤਾ ਜੀ ਨੇ ਬਗੈਰ ਕਿਸੇ ਕਿੰਤੂ ਪਰੰਤੂ ਦੇ ਢਵਾ ਦੇਣੇ। ਇਹ ਬਹੁਤ ਕਠਿਨ ਕੰਮ ਹੈ। ਪਰ ਮਾਤਾ ਜੀ ਨੇ ਢਵਾ ਦੇਣੇ ਹੁਕਮ ਅਨੁਸਾਰ। ਫਿਰ ਖੁਸ਼ੀਆਂ ਹੀ ਖੁਸ਼ੀਆਂ।

ਮਾਤਾ ਜੀ ਜਦੋਂ ਸਰੋਵਰ ਦੀ ਸੇਵਾ ਕਰਵਾ ਰਹੇ ਸਨ, ਕਿਸੇ ਸਾਧ ਨੇ ਅਰਜ਼ ਕਰਕੇ ਮਾਤਾ ਜੀ ਨੂੰ ਸਰੋਵਰ ਦੀ ਸੇਵਾ ਤੋਂ ਛੁੱਟੀ ਦਵਾ ਦਿੱਤੀ। ਮਾਤਾ ਜੀ ਸਤ ਬਚਨ ਕਰ ਹਟ ਗਏ। ਕੰਮ ਕਰੀਬ ਬੰਦ ਹੋ ਗਿਆ। ਸਰੋਵਰ ਦਾ ਡਿਜ਼ਾਈਨ ਇਸ ਤਰ੍ਹਾਂ ਦਾ ਸੀ 30/35 ਫੁੱਟ ਜ਼ਮੀਨ ਤੋਂ ਥੱਲੇ ਜਾ ਕੇ ਅੱਠ ਕੋਣਾ 5/6 ਫੁੱਟ ਮੋਟਾ ਕਰੀਬ 50' ਚੌੜਾਈ ਵਾਲਾ ਲੈਂਟਰ ਪੈਣਾ ਸੀ। ਔਖਾ ਤੇ ਭਾਰੀ ਕੰਮ ਸੀ। ਮੁੜ ਅਰਜ਼ਾਂ ਹੋਈਆਂ ਤੇ ਫਿਰ ਮਾਤਾ ਜੀ ਨੂੰ ਹੁਕਮ ਹੋਇਆ ਤੇ ਉਹਨਾਂ ਦੁਬਾਰਾ ਕੰਮ ਸ਼ੁਰੂ ਕੀਤਾ। ਬਗੈਰ ਕਿਸੇ ਉਜਰ ਦੇ ਅਤੇ ਨੇਪਰੇ ਚਾੜ੍ਹਿਆ, ਜਿਹੜਾ ਅਤਿ ਕਠਿਨ ਤੇ ਜਟਿਲ ਸੀ। ਇਕ ਸਮੇਂ ਧਰਤੀ ਤੋਂ ਰੇਤੇ ਦੀ ਭਰੀ ਟਰਾਲੀ 30 ਫੁੱਟ ਥੱਲੇ ਰਿੜ੍ਹ ਗਈ ਜਿੱਥੇ ਮਿਸਤਰੀਆਂ ਮਜ਼ਦੂਰਾਂ ਤੋਂ ਮਾਤਾ ਜੀ ਆਪ ਖਲੋ ਕੇ ਕੰਮ ਕਰਵਾ ਰਹੇ ਸਨ। ਇਹ ਵੀ ਕਰਿਸ਼ਮਾ ਹੀ ਸੀ ਸਾਰੇ ਬੱਚ ਗਏ ਅਤੇ ਮਾਤਾ ਜੀ ਆਪ ਦੌੜ ਕੇ ਬਮੁਸ਼ਕਿਲ ਬਚੇ।

ਸੇਵਾ ਵਿਚ ਰੁਝੇ ਮਾਤਾ ਜੀ ਨੂੰ ਅਚਾਨਕ ਹੁਕਮ ਹੋ ਜਾਣਾ ਵਿਦੇਸ਼ ਦੌਰੇ ਤੇ ਨਾਲ ਜਾਣ ਵਾਸਤੇ। ਅਰਜ਼ ਕਰਨੀ ਕਿ ਮੈਂ ਇਥੇ ਰਹਿ ਕੇ ਕੁਝ ਕੰਮ ਕਰਵਾ ਲਵਾਂਗੀ। ਹੁਕਮ ਹੋਣਾ ਨਹੀਂ, ਨਾਲ ਚਲਣਾ ਹੈ। ਸਾਰਾ ਕੰਮ ਛੱਡ ਕੇ ਇਕ ਛੋਟੇ ਜਿਹੇ ਬੈਗ ਵਿਚ ਥੋੜ੍ਹੇ ਬਸਤਰ ਪਾਉਣੇ ਤੇ ਹੁਕਮ ਅਨੁਸਾਰ ਤੁਰ ਪੈਣਾ। ਸਤਿਗੁਰੂ ਜੀ ਦੇ ਹੁਕਮ ਨੂੰ ਪਤੀ ਦਾ ਨਹੀਂ ਅਕਾਲ ਪੁਰਖ ਦਾ ਹੁਕਮ ਕਰ ਜਾਣਿਆ ਸਾਰੀ ਉਮਰ।

ਗਰੀਬ ਨਿਵਾਜ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਉਹਨਾਂ ਦੀ ਰਜ਼ਾ ਨੂੰ ਜਾਣ ਸਵਾ ਲੱਖ ਸ਼ੁਰੂ ਕੀਤੇ ਪਾਠਾਂ ਨੂੰ ਸੰਪੂਰਨ ਕਰਨ ਦੀਆਂ ਵੱਖ ਵੱਖ ਵਿਉਂਤਾਂ ਬਣਾ, ਸੈਂਚੀਆਂ ਬਣਵਾ ਪਾਠਾਂ ਦਾ ਪ੍ਰਵਾਹ ਚਲਾਈ ਰੱਖਿਆ। ਬੀਬੀਆਂ ਨੂੰ ਕੋਠੀ ਵਿਚ ਬੁਲਾ ਪਾਠ ਸਿਖਾਉਣ ਦਾ ਪ੍ਰਬੰਧ ਕਰ ਉਹਨਾਂ ਤੋਂ ਪਾਠ ਕਰਵਾਉਣੇ ਪਾਸ ਬੈਠ। ਰਾਤ ਨੂੰ ਪ੍ਰਸ਼ਾਦਾ ਪਾਣੀ ਛੱਕਾਣ ਤੋਂ ਬਾਅਦ ਘਰ ਜਾਣ ਦੀ ਛੁੱਟੀ ਦੇਣੀ। ਬੀਬੀਆਂ ਨੂੰ ਵਿਸ਼ੇਸ਼ ਉਤਸ਼ਾਹ ਦੇਣਾ ਪਾਠ ਕਰਨ ਦਾ।

ਸ੍ਰੀ ਸਤਿਗੁਰੂ ਜੀ ਤੋਂ ਬਾਅਦ ਲੋੜਵੰਦਾਂ ਦੀਆਂ ਹਰ ਤਰ੍ਹਾਂ ਦੀਆਂ ਲੋੜਾਂ ਪੂਰੀਆਂ ਕਰਨ ਦੀ ਜ਼ੁੰਮੇਵਾਰੀ ਵੀ ਆਪਣੇ ਜ਼ੁੰਮੇ ਲੈ ਲਈ। ਸ਼ਾਇਦ ਹੀ ਕੋਈ ਲੋੜਵੰਦ ਖਾਲੀ ਜਾਂਦਾ ਹੋਵੇ। ਸਭ ਦੀ ਪੁਛਗਿਛ ਬਹੁਤ ਜ਼ਿਆਦਾ ਕਰਨੀ, ਮਾਤਾ ਜੀ ਦਾ ਸੁਭਾਵ ਹੀ ਬਣ ਗਿਆ ਹੋਇਆ ਸੀ।

ਏਸੇ ਤਰ੍ਹਾਂ ਮਰੀਜ਼ਾਂ ਦੇ ਇਲਾਜ ਬਾਰੇ, ਭਾਵੇਂ ਕੋਈ ਆ ਜਾਵੇ ਨਾਮਧਾਰੀ ਜਾਂ ਗੈਰ ਨਾਮਧਾਰੀ। ਗੈਰ ਤੇ ਕਿਸੇ ਨੂੰ ਸਮਝਣਾ ਨਹੀਂ। ਜੇ ਕਦੇ ਮੈਂ ਜਾਂ ਸਤਿਗੁਰੂ ਉਦੈ ਸਿੰਘ ਜੀ ਆਖਣਾ ਮਾਤਾ ਜੀ ਹਸਪਤਾਲ ਦਾ ਖਰਚਾ ਮਹੀਨੇ ਦਾ ਕਰੋੜਾਂ ਰੁਪਿਆਂ ਵਿਚ ਹੋ ਰਿਹਾ ਹੈ। ਆਖਣਾ, "ਕਾਕਾ ਇਹ ਤੁਸੀਂ ਆਪ ਹੀ ਵੇਖ ਲਵੋ, ਮੈਥੋਂ ਤੇ ਕਿਸੇ ਨੂੰ ਨਾਂ ਨਹੀਂ ਹੁੰਦੀ।"

ਮੇਰੇ ਘਰੋਂ ਬੀਬਾ ਸਾਹਿਬ ਕੌਰ ਬਾਰੇ ਇਕੋ ਗੱਲ ਆਖਦੇ ਸੀ, "ਮੈਂ ਇਹਨਾਂ ਨੂੰ ਕੁਝ ਨਹੀਂ ਆਖਣਾ, ਮੈਂ ਤਾਂ ਗੁੱਡੀ (ਬੀਬਾ ਜੀ) ਦੀ ਸੇਵਾ ਸਤਿਗੁਰੂ ਜੀ ਦੀ ਪੁੱਤਰੀ ਸਮਝ ਕੇ ਕਰ ਰਹੀ ਹਾਂ।" ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਤਾਂ ਹਰ ਸਿੱਖ ਆਖਦਾ ਹੀ ਹੈ ਕਿ ਸੱਚੇ ਪਾਤਸ਼ਾਹ ਮੇਰੇ ਨਾਲ ਬਹੁਤ ਪਿਆਰ ਕਰਦੇ ਸੀ। ਉਹਨਾਂ ਦੇ ਅਤਿ ਰੁਝੇਵਿਆਂ ਵਾਲੇ ਜੀਵਨ ਯਾਤਰਾ ਵਿਚ ਹਰ ਸਿੱਖ ਵਾਸਤੇ ਸਮਾਂ ਸੀ। ਬੀਬਾ ਜੀ ਵਾਸਤੇ ਵੀ ਉਹਨਾਂ ਨਾਲ ਲਾਡ ਕਰਨ ਵਾਸਤੇ ਸਮਾਂ ਉਚੇਚੇ ਕਢਦੇ ਸਨ। ■

# ਸੇਵਾ ਤੇ ਸਿਮਰਨ ਦੀ ਮੂਰਤ ਮਾਤਾ ਚੰਦ ਕੌਰ ਜੀ



✍ ਸ. ਜਸਵਿੰਦਰ ਸਿੰਘ ਹਿਸਟੋਰੀਅਨ

ਇਸ ਵਾਰ ਮਾਤਾ ਚੰਦ ਕੌਰ ਜੀ ਤੇ ਸਤਿਜੁਗ ਦਾ ਵਿਸ਼ੇਸ਼ ਅੰਕ ਪ੍ਰਕਾਸ਼ਤ ਹੋ ਰਿਹਾ ਹੈ। ਹੋਰ ਕਈ ਲੇਖਕਾਂ ਦੀ ਤਰ੍ਹਾਂ ਮੈਨੂੰ ਵੀ ਮਾਤਾ ਜੀ ਬਾਰੇ ਲੇਖ ਲਿਖ ਕੇ ਦੇਣ ਲਈ ਕਿਹਾ ਗਿਆ ਹੈ। ਮੈਂ ਇਸ ਬਾਰੇ ਥੋੜਾ ਅਸਮੰਜਸ ਵਿਚ ਹਾਂ ਕਿ ਸਰਬ ਗੁਣ ਸੰਪੰਨ ਮਾਤਾ ਚੰਦ ਕੌਰ ਜੀ ਦੇ ਕਿਸ ਪੱਖ ਬਾਰੇ ਲਿਖਾਂ। ਮੈਨੂੰ 1985 ਈ. ਤੋਂ ਲਗਭਗ 1998 ਈ. ਤੱਕ ਹਰ ਮਹੀਨੇ 10 ਤੋਂ 15 ਦਿਨ ਸ੍ਰੀ ਭੈਣੀ ਸਾਹਿਬ ਰਹਿਣ ਦਾ ਮੌਕਾ ਮਿਲਦਾ ਰਿਹਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕੀਤਾ ਹੋਇਆ ਸੀ ਕਿ ਸੰਤ ਸੰਤੋਖ ਸਿੰਘ ਦੀ ਅਪ੍ਰਕਾਸ਼ਿਤ ਰਚਨਾ 'ਸਤਿਗੁਰੂ ਬਿਲਾਸ' ਨੂੰ ਛਾਪਣ ਯੋਗ ਕਰਨਾ ਹੈ। ਇਸ ਕੰਮ ਲਈ ਮੇਰੇ ਨਾਲ ਕਵੀ ਪ੍ਰੀਤਮ ਸਿੰਘ, ਮਾਸਟਰ ਨਿਹਾਲ ਸਿੰਘ ਲਗਾਤਾਰ ਸਾਥ ਦਿੰਦੇ ਰਹੇ ਅਤੇ ਕਦੀ ਕਦੀ ਪੰਡਿਤ ਰਜਿੰਦਰ ਸਿੰਘ ਗੁਰੂਸਰ ਅਤੇ ਕੁੰਦਨ ਸਿੰਘ 'ਨਕਈ' ਵੀ ਆ ਬੈਠਦੇ। ਇਹ ਸਾਰੇ ਵਿਦਵਾਨ ਸਤਿਗੁਰੂ ਜੀ ਦੇ ਬਚਪਨ ਦੇ ਸਾਥੀ ਸਨ। ਇੱਕਠਿਆਂ ਬੈਠਦਿਆਂ ਕਈ ਤਰ੍ਹਾਂ ਦੇ ਵਿਚਾਰ ਵਟਾਂਦਰੇ ਹੁੰਦੇ ਸਨ ਪਰ ਇਸ ਲੇਖ ਵਿਚ ਮੈਂ ਜੋ ਇਸ ਸਮੇਂ ਦੌਰਾਨ ਨੇਤਰੀਂ ਦੇਖਿਆ ਸੀ ਉਹੀ ਲਿਖਦਾ ਹਾਂ।

ਜਦੋਂ ਵੀ ਅਸੀਂ ਸਵੇਰੇ ਬਾਹਰ ਨਿਕਲਣਾ ਟੈਹਲਣ ਲਈ, ਕਈ ਸੱਜਣਾਂ ਨੇ ਗੜਵੀ ਅਥਵਾ ਗੱੜਵਾ ਹੱਥ ਫੜੀ ਆਉਂਦੇ ਮਿਲਣਾ। ਜੇ ਉਹਨਾਂ ਨੂੰ ਪੁਛਣਾ ਕਿਧਰੋਂ ਆ ਰਹੇ ਹੋ ਸਵੇਰੇ ਸਵੇਰੇ, ਉਹਨਾਂ ਸਾਰਿਆਂ ਦਾ ਇਕੋ ਹੀ ਜਵਾਬ ਹੋਣਾ 'ਦੁੱਧ ਲੈ ਕੇ ਆਏ ਹਾਂ।' ਮਾਤਾ ਜੀ ਦੁੱਧ ਵੰਡਦੇ ਹਨ ਸਵੇਰੇ ਸਵੇਰੇ। ਸਾਨੂੰ ਤਾਂ ਕਿਸੇ ਤਰ੍ਹਾਂ ਦੀ ਲੋੜ ਨਹੀਂ ਸੀ ਹੁੰਦੀ, ਕਿਉਂਕਿ ਸਤਿਗੁਰੂ ਜੀ ਨੇ ਦਿਆਲ ਸਿੰਘ ਨੂੰ ਹੁਕਮ ਕੀਤਾ ਹੋਇਆ ਸੀ ਕਿ ਇਹਨਾਂ ਕੰਮ ਕਰਨ ਵਾਲੇ ਲਿਖਾਰੀਆਂ ਨੂੰ ਜੋ ਕੁੱਝ ਚਾਹੀਦਾ ਹੋਵੇ, ਤਸੀਂ ਮੁਹੱਈਆ ਕਰਵਾਣਾ ਹੈ। ਫੇਰ ਵੀ ਅਸੀਂ ਸੋਚਣਾ ਮਾਤਾ ਜੀ ਆਪ ਦੁੱਧ ਵੰਡਦੇ ਹਨ ! ਹੁੰਦਾ ਕੀ ਹੈ ਜਦੋਂ ਵੀ ਕੋਈ ਸ਼ਖ਼ਸੀਅਤ ਪ੍ਰਭਾਵਸ਼ਾਲੀ ਅਤੇ ਪ੍ਰਮੁੱਖ ਹੋ ਜਾਂਦੀ ਹੈ ਤਾਂ ਉਹ ਹੱਥੀਂ ਕੰਮ ਕਰਨ ਦੀ ਬਜਾਏ ਕੰਮ ਕਰਵਾਉਂਦੀ ਹੈ। ਹੁਕਮ ਦਿੰਦੀ ਹੈ ਸੇਵਕਾਂ ਨੂੰ ਅਥਵਾ ਕੰਮ ਕਰਨ ਵਲਿਆਂ ਨੂੰ। ਆਪ ਉਹ ਪ੍ਰਭਾਵਸ਼ਾਲੀ ਸਖਸ਼ੀਅਤ ਹੱਥੀਂ ਕੰਮ ਨਹੀਂ ਕਰਦੀ, ਸੁਪ੍ਰਵੀਜ਼ਨ ਹੀ ਕਰਦੀ ਹੈ। ਪਰ ਏਥੇ ਮਾਤਾ ਜੀ ਨਾਲ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਸੀ। ਕੰਮ ਕਰਨ ਵਾਲਿਆਂ, ਸੇਵਕਾਂ ਆਦਿ ਦੀ ਕੋਈ ਕਮੀ ਨਹੀਂ ਸੀ, ਫੇਰ ਵੀ ਮਾਤਾ ਜੀ ਆਪ ਹੱਥੀਂ ਕੰਮ ਕਰਕੇ ਦੂਸਰਿਆਂ ਨੂੰ ਪ੍ਰੇਰਨਾ ਦਿੰਦੇ ਸਨ। ਇਹ ਇੱਕ ਵਿਲੱਖਣ ਗੱਲ ਸੀ। ਸਿਰਫ ਦੁੱਧ ਵੰਡਣ ਦੀ ਹੀ ਗੱਲ ਨਹੀਂ ਸੀ, ਅਸੀਂ ਦੇਖਦੇ ਸਾਂ ਕਿ ਮੇਲਿਆਂ ਸਮੇਂ, ਭਾਵੇਂ ਉਹ ਮੇਲਾ ਹੋਲੇ ਦਾ ਹੋਵੇ ਅਥਵਾ ਅੱਸੂ ਦਾ ਹੋਵੇ ਮਾਤਾ ਜੀ ਲੰਗਰ ਵਿਚ ਜਾਕੇ ਆਪ ਹੱਥੀਂ ਕੰਮ ਕਰਦੇ ਸਨ। ਮਾਤਾ ਜੀ ਨੂੰ ਕੰਮ ਕਰਦਿਆਂ ਵੇਖ ਕੇ ਸੇਵਕ ਹੋਰ ਵੀ ਉਤਸ਼ਾਹ ਨਾਲ ਸੇਵਾ ਵਿਚ ਲੱਗ ਜਾਂਦੇ ਸਨ। ਮਾਤਾ ਜੀ ਚਾਹੁੰਦੇ ਤਾਂ ਕੁਰਸੀ ਡਾਹ ਕੇ, ਕੰਮਾਂ ਦੀ ਨਿਗਰਾਨੀ ਕਰ ਸਕਦੇ ਸਨ। ਸੇਵਕਾਂ ਦੀ ਉਹਨਾਂ ਕੋਲ ਕਮੀ ਨਹੀਂ ਸੀ, ਸਾਧਨ ਵੀ ਬਥੇਰੇ ਹੁੰਦੇ ਸਨ। ਪਰ ਫੇਰ ਵੀ ਮਾਤਾ ਜੀ ਹੱਥੀਂ ਸੇਵਾ ਕਰਦਿਆਂ ਹੋਇਆਂ ਨਿਗਰਾਨੀ ਵੀ ਕਰਦੇ ਰਹਿੰਦੇ। ਇਹ ਗੱਲ ਮਾਤਾ ਜੀ ਦੇ ਸੇਵਾ ਭਾਵ ਨੂੰ ਦਰਸਾਉਂਦੀ ਹੈ, ਹੱਥੀਂ ਸੇਵਾ ਕਰਨਾ ਉਹਨਾਂ ਦਾ ਸੁਭਾਅ ਸੀ।

ਸਿਰਫ ਲੰਗਰ ਦੀ ਸੇਵਾ ਹੀ ਨਹੀਂ, ਪਹਿਲਾਂ

ਭੈਣੀ ਸਾਹਿਬ ਕੱਚਾ ਹੁੰਦਾ ਸੀ। ਕੰਧਾਂ ਨੂੰ ਲਿੰਬਣਾ, ਥਾਵਾਂ ਦੀ ਨਿਗਰਾਨੀ ਕਰਕੇ ਉਹਨਾਂ ਨੂੰ ਠੀਕ ਕਰਨਾ, ਮਾਤਾ ਜੀ ਦਾ ਹੀ ਕੰਮ ਸੀ। ਮਸਤਾਨਗੜ੍ਹ ਦੀਆਂ ਕੰਧਾਂ ਹੋਣ ਜਾਂ ਪ੍ਰਤਾਪ ਮੰਦਰ ਦੀ ਉਸਾਰੀ ਦੇ ਕੰਮ, ਹਰ ਥਾਂ ਮਾਤਾ ਜੀ ਸੇਵਾ ਕਰਦੇ ਹੱਥ ਵਟਾਉਂਦੇ। ਅਸੀਂ ਦੇਖ ਸਕਦੇ ਸਾਂ ਕਿ ਜਦੋਂ ਹਰੀ ਮੰਦਰ ਦੀ ਐਕਸ਼ਟੈਨਸ਼ਨ ਹੋ ਰਹੀ ਸੀ, ਮਾਤਾ ਜੀ ਆਪ ਖਲੋ ਕੇ ਸਾਰੇ ਕੰਮਾਂ ਦੀ ਨਿਗਰਾਨੀ ਕਰਦੇ। ਦਿੱਲੀ ਕਲੋਨੀ ਵਾਲਾ ਕੰਮ ਵੀ ਆਪ ਜੀ ਦੀ ਨਿਗਰਾਨੀ ਵਿਚ ਹੀ ਹੋਇਆ। ਹੋਰ ਵੀ ਰਿਹਾਇਸ਼ੀ ਕਮਰੇ ਬਣਵਾਉਣੇ, ਮਾਤਾ ਜੀ ਦੇ ਉਦਮ ਸਦਕਾ ਹੀ ਸੀ। ਅਨੰਤਾ ਸਿੰਘ ਦਰਜੀ ਨੂੰ ਸ੍ਰੀ ਭੈਣੀ ਸਾਹਿਬ ਲਿਆ ਕੇ ਮਾਈਆਂ ਨੂੰ ਕੁੜਤੇ ਪਜਾਮੇ ਅਤੇ ਕਛਹਿਰੇ ਆਦਿ ਸਿਵਾਉਣ ਦੀ ਜਾਚ ਸਿਖਲਾਈ।

ਮਾਤਾ ਜੀ ਦੇ ਅੰਦਰ ਕਰੁਣਾ ਅਤੇ ਸੇਵਾ ਭਾਵ ਦੀ ਭਾਵਨਾ ਹੀ ਸੀ ਕਿ 1998 ਈ. ਨੂੰ ਖੰਨਾ ਨੇੜੇ ਜਦੋਂ ਭਿਆਨਕ ਰੇਲ ਹਾਦਸਾ ਹੋਇਆ ਤਾਂ ਆਪਣੇ ਸੇਵਕਾਂ ਨੂੰ ਨਾਲ ਲੈ ਕੇ ਰੇਲ ਹਾਦਸੇ ਦੇ ਪੀੜਤਾਂ ਦੀ ਮਦਦ ਲਈ ਤੁਰੰਤ ਜਾ ਪੁਜੇ ਅਤੇ ਉਹਨਾਂ ਦੀ ਸੇਵਾ ਵਿਚ ਜੁਟ ਗਏ। ਅਖ਼ਬਾਰਾਂ ਵਿਚ ਭਾਵੇਂ ਕਿਸੇ ਦਾ ਨਾਂ ਨਹੀਂ ਸੀ ਆਇਆ ਪਰ ਇਹ ਖ਼ਬਰਾਂ ਵਿਚ ਲਿਖਿਆ ਗਿਆ ਸੀ ਕਿ ਉਸ ਰੇਲ ਹਾਦਸੇ ਵਿਚ ਕਿਸੇ ਦੀ ਵੀ ਕੋਈ ਚੀਜ਼ ਨਹੀਂ ਸੀ ਗੁਆਚੀ। ਨਹੀਂ ਤੇ ਲੋਕ, ਪੀੜਤਾਂ ਦੇ ਗਹਿਣੇ, ਘੜੀਆਂ ਅਤੇ ਹੋਰ ਸਮਾਨ ਗਾਇਬ ਕਰ ਦਿੰਦੇ ਹਨ। ਹਾਲ ਹੀ ਮਾਤਾ ਜੀ ਦੀ ਸੇਵਾ ਦੀ ਭਾਵਨਾ ਜਦੋਂ ਤੋਂ ਵੀ ਉਹ ਵਿਆਹ ਕੇ ਆਏ ਲਗਾਤਾਰ ਚੱਲਦੀ ਰਹੀ। ਐਸੀ ਨਿਸ਼ਕਾਮ ਸੇਵਾ ਭਾਵਨਾ ਵਾਲੀ ਮਾਤਾ ਜੀ ਦੀ ਕਿਸ ਨਾਲ ਕੀ ਦੁਸ਼ਮਣੀ ਹੋ ਸਕਦੀ ਸੀ ?

ਚੌਰਾਸੀ ਸਾਲ ਦੀ ਬਿਰਧ ਅਵਸਥਾ ਸਮੇਂ ਵੀ ਮਾਤਾ ਜੀ ਕੰਮਕਾਰ ਵਿਚ ਸਰਗਰਮ ਸਨ ਅਤੇ ਘਟਨਾ ਵਾਲੇ ਦਿਨ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਵਿਚ ਸਕੂਲ ਦਾ ਨਵਾਂ ਸ਼ੈਸ਼ਨ ਸ਼ੁਰੂ ਹੋਣ ਵਾਲਾ ਸੀ, ਵਰਨੀ ਵਿਚ ਜਾਣ ਸਮੇਂ ਕਾਤਲਾਂ ਨੇ ਮਾਤਾ ਜੀ ਨੂੰ ਗੋਲੀਆਂ ਦਾ ਨਿਸ਼ਾਨਾ ਬਣਾ ਦਿੱਤਾ। ਸੇਵਾ ਦੀ ਮੂਰਤ ਮਾਤਾ ਚੰਦ ਕੌਰ ਜੀ ਦੀ ਸੰਸਾਰ ਯਾਤਰਾ ਸਮਾਪਤ ਕਰ ਦਿੱਤੀ। ਮਾਤਾ ਜੀ ਦਾ ਜੀਵਨ ਸਾਨੂੰ ਸਦਾ ਪ੍ਰੇਰਨਾ ਦਿੰਦਾ ਰਹੇਗਾ। ਉਨ੍ਹਾਂ ਦੀ ਯਾਦ ਸਦਾ ਸਾਡੇ ਦਿਲ ਵਿਚ ਰਹੇਗੀ। ਮਾਤਾ ਜੀ ਅਮਰ ਹਨ।

■

# ਮਾਤਾ ਜੀ ਦਾ ਸੁਨੇਹਾ

**✍ ਸੰਤ ਸੁਖਵਿੰਦਰ ਸਿੰਘ ਲਾਇਲ**

*ਮੈਂ ਕਿਤੇ ਵੀ ਨਹੀਂ ਗਈ ਮੇਰੇ ਬੱਚਿਓ*
*ਮੈਂ ਤਾਂ ਏਥੇ ਈ ਹਾਂ - ਤਹਾਡੇ ਕੋਲ*
*ਮੈਂ ਹਾਂ-*
*ਸਾਦਗੀ ਵਿੱਚ*
*ਨਿਮਰਤਾ ਵਿੱਚ*
*ਤਿਆਗ ਵਿੱਚ*
*ਮਿੱਠੇ ਬੋਲਾਂ ਵਿੱਚ*
*ਮਾਵਾਂ ਦੀ ਮਮਤਾ ਵਿੱਚ*
*ਬੱਚਿਆਂ ਦੀ ਮੁਸਕਰਾਹਟ ਵਿੱਚ*
*ਬਲਿਦਾਨ ਵਿੱਚ*

*ਤੁਸੀਂ ਜਦੋਂ ਕਿਸੇ ਲੋੜਵੰਦ ਦੀ ਮਦਦ ਕਰੋਗੇ*
*ਕਿਸੇ ਭੁੱਖੇ ਨੂੰ ਰੋਟੀ ਖੁਆਓਗੇ*
*ਨੰਗੇ ਦਾ ਤਨ ਢਕੋਗੇ*
*ਕਿਸੇ ਬਿਮਾਰ ਦੀ ਸੇਵਾ ਕਰੋਗੇ*
*ਹੱਥੀਂ ਸੇਵਾ ਕਰੋਗੇ ਲੰਗਰ ਦੀ-*
*ਭਾਂਡੇ ਮਾਂਜਣ ਦੀ - ਝਾੜੂ ਫੇਰਨ ਦੀ*
*ਤਾਂ ਮੈਨੂੰ ਆਪਣੇ ਕਰੀਬ ਪਾਵੋਗੇ-ਬਹੁਤ ਕਰੀਬ*

*ਮੈਂ ਤਾਂ ਤੁਹਾਡੀ ਮਾਂ ਹਾਂ - ਧਰਤੀ ਮਾਂ ਵਰਗੀ*
*ਤੇ ਧਰਤੀ ਮਾਂ ਤਾਂ ਦੇਂਦੀ ਹੀ ਹੈ-*
*ਆਪਣੇ ਬੱਚਿਆਂ ਨੂੰ*
*ਜੋ ਉਹਨਾਂ ਲਈ ਲਾਭਵੰਦ ਹੋਵੇ,*
*ਉਹਨਾਂ ਨੂੰ ਖੁਸ਼ੀਆਂ ਖੇੜੇ ਦੇਵੇ।*
*ਯਾਦ ਰੱਖਣਾ ਮੇਰੇ ਬਲਿਦਾਨ ਨੂੰ*
*ਸੱਚੇ ਪਾਤਸ਼ਾਹ ਦਾ ਇਹ ਘਰ*
*- ਭੈਣੀ ਸਾਹਿਬ - ਤੁਹਾਡਾ ਸਾਰਿਆਂ ਦਾ*
*ਇਸ ਦੀਆਂ ਇਮਾਰਤਾਂ ਵਿਚ ਤੁਹਾਡੀ ਮਾਂ ਨੇ*
*ਸੀਮੇਂਟ ਦੇ ਨਾਲ ਆਪਣਾ ਪਸੀਨਾਂ ਮਿਲਾਇਆ ਹੈ*
*ਹੁਣ ਤਾਂ ਇਹਦੀ ਧਰਤੀ 'ਚ ਮੇਰਾ ਲਹੂ ਵੀ ਹੈ।*

*ਇਸ ਘਰ ਦਾ ਮਾਲਕ*
*ਜਿਸਨੂੰ ਤੁਹਾਡੀ ਮਾਂ ਨੇ ਮੱਥਾ ਟੇਕ*
*ਸਿੱਖੀ ਦਾ ਫਰਜ਼ ਨਿਭਾਇਆ*
*ਤੁਸੀਂ ਉਹਦੇ ਕਹਿਣੇ 'ਚ ਰਹਿਣਾ*
*-ਸ਼ਰਧਾ ਤੇ ਪ੍ਰਤੀਤ ਰੱਖਣੀ, ਉਹਦੇ ਤੇ-*
*ਸੁਖ ਮਾਣੋਗੇ-ਸੱਚ ਕਰ ਜਾਨਣਾ*
*ਫੇਰ ਮੈਨੂੰ ਖੁਸ਼ੀ ਹੋਵੇਗੀ*
*ਫੇਰ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ*
*ਅਰਜ਼ ਕਰ ਸਕਾਂਗੀ*
*ਕਿ ਹੇ ਸੱਚੇ-ਪਾਤਸ਼ਾਹ ਜੀਓ*
*ਜੈਸਾ ਭੈਣੀ ਸਾਹਿਬ ਤੁਸੀਂ ਚਾਹੁੰਦੇ ਸੀ-*
*ਵੈਸਾ ਹੀ ਹੈ।*
*ਤੁਹਾਡੀ ਮਾਤਾ-ਚੰਦ ਕੌਰ*



# ਸੇਵਾ, ਸਿਮਰਨ, ਤਿਆਗ ਅਤੇ ਬਲਿਦਾਨ ਦੀ ਮੂਰਤ

## ਸ੍ਰੀ ਮਾਤਾ ਚੰਦ ਕੌਰ ਜੀ

✍ ਸ. ਸੁਵਰਨ ਸਿੰਘ ਵਿਰਕ

*ਸੇਵਾ, ਸਿਮਰਨ, ਤਿਆਗ,*
*ਵੈਰਾਗ 'ਚ ਜੀਵਨ ਜਿਸ ਬਿਤਾਇਆ।*
*ਪ੍ਰੇਮਾਂ-ਭਗਤੀ ਕਰਕੇ ਜਿਸਨੇ*
*ਵਰ ਪ੍ਰਮੇਸਰ ਪਾਇਆ।*
*ਦੀਨ ਦੁਨੀ ਦਾ ਵਾਲੀ ਸਤਿਗੁਰ*
*ਜਿਸ ਦੇ ਸਿਰ ਦਾ ਸਾਂਈ।*
*ਮਾਤਾ ਚੰਦ ਕੌਰ ਦੀ ਕਰਨੀ ਦਾ*
*ਸਭ ਨੇ ਜਸ ਗਾਇਆ।*

ਜੀਵਨ ਆਮ ਵਾਂਗ ਹੀ ਚਲ ਰਿਹਾ ਸੀ। ਨਾਮਧਾਰੀ ਪੰਥ ਵਾਸਤੇ ਇਹ ਸਾਲ 2016 ਚਿਰਾਂ ਤੋਂ ਉਡੀਕਿਆ ਜਾ ਰਿਹਾ ਸੀ। ਕਿਉਂ ਜੋ ਦੋ ਸਦੀਆਂ ਪਹਿਲਾਂ 1816 ਈ. ਵਿਚ ਬਸੰਤ ਦੇ ਦਿਹਾੜੇ, ਦੀਨ ਦੁਨੀਆਂ ਦੇ ਵਾਲੀ, ਪੰਜਾਬ ਦੇ ਪਹਿਲੇ ਆਜ਼ਾਦੀ ਘੁਲਾਟੀਏ, ਨਾਮਧਾਰੀ ਸੰਤ ਖਾਲਸਾ ਦੇ ਸਿਰਜਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ। ਇਸ 12 ਫਰਵਰੀ ਨੂੰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਛੱਤਰ ਛਾਇਆ ਹੇਠ, ਸ੍ਰੀ ਸਤਿਗੁਰੂ ਜੀ ਦੀ ਦੂਸਰੀ ਅਵਾਤਰ ਸ਼ਤਾਬਦੀ ਸ੍ਰੀ ਭੈਣੀ ਸਾਹਿਬ ਵਿਖੇ ਦੇਸ਼ ਵਿਦੇਸ਼ ਦੀਆਂ ਸੰਗਤਾਂ ਨੇ ਧੂਮ ਧਾਮ ਨਾਲ ਮਨਾਈ। ਇਸ ਤੋਂ ਸਵਾ ਕੁ ਮਹੀਨਾ ਬਾਅਦ ਇਥੇ ਹੀ ਸਾਲਾਨਾ ਹੋਲਾ ਮਹੱਲਾ ਦਾ ਪੁਰਬ ਬੜੀ ਸ਼ਰਧਾ ਸਤਿਕਾਰ ਨਾਲ ਮਨਾਇਆ ਗਿਆ, ਜਿਸਦਾ ਭੋਗ 27 ਮਾਰਚ ਨੂੰ ਪਾਇਆ ਗਿਆ। ਇਸ ਤੋਂ ਠੀਕ ਇਕ ਸਪਤਾਹ ਬਾਅਦ ਹੀ ਸੇਵਾ, ਸਿਮਰਨ, ਸੰਜਮ ਅਤੇ ਤਿਆਗ ਦੀ ਮੂਰਤੀ, ਜਗਤ ਮਾਤਾ ਚੰਦ ਕੌਰ ਜੀ ਦੀ, ਦੋ ਅਣਪਛਾਤੇ ਹਮਲਾਵਰਾਂ ਦੁਆਰਾ, ਸੁਬਹ ਸਵਾ ਕੁ ਦਸ ਵਜੇ, ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਮੇਨ ਗੇਟ ਦੇ ਬਾਹਰ, 4 ਅਪ੍ਰੈਲ ਨੂੰ ਗੋਲੀਆਂ ਮਾਰ ਕੇ ਹੱਤਿਆ ਕਰ ਦਿੱਤੀ ਗਈ। ਮਾਤਾ ਜੀ ਨੂੰ ਤੁਰੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਲੁਧਿਆਣਾ ਲਿਜਾਇਆ ਗਿਆ। ਡਾਕਟਰਾਂ ਦੀ ਨੱਠ ਭੱਜ ਅਤੇ ਤੋੜ ਕੋਸ਼ਿਸ਼ ਬਾਅਦ ਵੀ ਮਾਤਾ ਜੀ ਨੂੰ ਬਚਾਇਆ ਨਹੀਂ ਜਾ ਸਕਿਆ। ਸ਼ਾਮ ਤਕ ਆਪ ਜੀ ਦਾ ਸਰੀਰ ਸ੍ਰੀ ਭੈਣੀ ਸਾਹਿਬ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਵਾਸ ਅਤੇ ਤਪ ਅਸਥਾਨ ਵਾਲੀ, ਪੁਰਾਤਨ ਕੋਠੀ ਵਿਚ ਲਿਜਾਇਆ ਗਿਆ। ਮਾਤਾ ਜੀ ਦੀ ਦੇਹ ਦੇ ਆਸ ਪਾਸ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ, ਬੀਬੀ ਗੁਰਸ਼ਰਨ ਕੌਰ, ਸੰਤ ਜਗਤਾਰ ਸਿੰਘ ਪਨਿਹਾਰੀ, ਬੀਬਾ ਸਾਹਿਬ ਕੌਰ, ਸੰਤ ਜੈ ਸਿੰਘ,

ਬਲਦੇਵ ਸਿੰਘ ਕਾਕੂ, ਗੁਰੂ ਪਰਿਵਾਰ ਦੇ ਜੀਅ ਅਤੇ ਸਿੱਖ ਸੇਵਕ ਬੈਠੇ ਹੋਏ ਸਨ। ਸ਼ਾਮ ਤੋਂ ਹੀ ਸੰਗਤਾਂ ਦੀਆਂ ਲੰਮੀਆਂ ਕਤਾਰਾਂ ਦਰਸ਼ਨਾਂ ਲਈ ਲੱਗ ਚੁੱਕੀਆਂ ਸਨ ਕਿਉਂ ਜੁ ਮਾਤਾ ਜੀ ਦੇ ਇਸ ਦੁਖਦਾਈ ਨਿਧਨ ਦਾ ਹਿਰਦੇ ਵੇਧਕ ਸਮਾਚਾਰ, ਮਿੰਟਾਂ ਸਕਿੰਟਾਂ ਵਿਚ ਹੀ ਦੂਰ ਨੇੜੇ ਪੁੱਜ ਗਿਆ ਸੀ। ਨਾਮਧਾਰੀ ਸੰਗਤ ਵਿਚ ਇਕ ਸ਼ੋਕ ਦੀ ਇਕ ਲਹਿਰ ਫੈਲ ਗਈ ਸੀ। ਜਿਸ ਜਿਸ ਨੇ ਜਿਥੇ ਜਿਥੇ ਵੀ ਸੁਣਿਆ, ਸ੍ਰੀ ਭੈਣੀ ਸਾਹਿਬ ਵੱਲ ਚਲ ਪਿਆ। ਰਾਤ ਭਰ ਸੰਗਤਾਂ ਮਾਤਾ ਜੀ ਦੇ ਅੰਤਿਮ ਦਰਸ਼ਨ ਕਰਦੀਆਂ ਰਹੀਆਂ।

5 ਅਪ੍ਰੈਲ ਨੂੰ ਅੰਮ੍ਰਿਤ ਵੇਲੇ ਗੁਰੂ ਘਰ ਦੀ ਮਰਜਾਦਾ ਨੂੰ ਧਿਆਨ ਵਿੱਚ ਰੱਖਦਿਆਂ ਹਜ਼ੂਰੀ ਰਾਗੀ ਜਥੇ ਨੇ ਸ੍ਰੀ ਪ੍ਰਤਾਪ ਮੰਦਰ ਵਿਖੇ ਕੀਰਤਨ ਕੀਤਾ। ਕੀਰਤਨ ਤੋਂ ਬਾਅਦ ਫਿਰ ਸ੍ਰੀ ਸਤਿਗੁਰੂ ਜੀ ਮਾਤਾ ਜੀ ਦੀ ਦੇਹ ਪਾਸ ਆ ਕੇ, ਸੰਗਤਾਂ ਨੂੰ ਦਰਸ਼ਨਾਂ ਦੁਆਰਾ ਧੀਰਜ ਬੰਨਾਈ। ਸੰਗਤਾਂ ਦਾ ਚਾਰ ਚੁਫੇਰਿਉਂ ਆਣਾ ਜਾਰੀ ਸੀ। ਮਾਤਾ ਜੀ ਦੇ ਅੰਤਿਮ ਸਸਕਾਰ ਲਈ ਸ੍ਰੀ ਜਗਜੀਤ ਮੰਦਰ ਦੇ ਨਾਲ ਹੀ ਚੜ੍ਹਦੇ ਪਾਸੇ ਤਿਆਰੀ ਕੀਤੀ ਗਈ। ਸਸਕਾਰ ਵਾਸਤੇ ਬੇਰੀ ਅਤੇ ਚੰਦਨ ਦੀ ਲਕੜੀ ਵਰਤੀ ਗਈ। ਯਾਦ ਰਹੇ ਕਿ ਇਹ ਚੰਦਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਕੋਠੀ ਵਿਚ ਲੁਆਇਆ ਅਤੇ ਹੁਣ ਕੁਝ ਸਮੇਂ ਤੋਂ ਇਹ ਸੁੱਕ ਚੁੱਕਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅੰਤਿਮ ਸਸਕਾਰ, ਜਗਜੀਤ ਮੰਦਰ ਵਾਲੇ ਸਥਾਨ ਤੇ ਕੀਤਾ ਗਿਆ ਸੀ। ਜਿੱਥੇ ਅੱਜਕਲ ਲਗਾਤਾਰ ਅਖੰਡ ਪਾਠਾਂ ਦੇ ਪ੍ਰਵਾਹ ਚੱਲਦੇ ਹਨ। ਇਸ ਮੰਦਰ ਦੇ ਰਾਮਸਰ ਵਾਲੇ ਪਾਸੇ, ਰਾਗੀ ਸਿੰਘ ਆਪੋ ਆਪਣੇ ਸਾਜ਼ਾਂ ਸਮੇਤ ਆ ਸਜੇ ਅਤੇ ਕੋਈ ਸਵਾ ਚਾਰ ਘੰਟੇ ਗੁਰਬਾਣੀ ਦਾ ਵੈਰਾਗਮਈ, ਕਰੁਣਾ ਰਸ ਭਰਪੂਰ, ਭਗਤੀ ਭਾਵ ਵਾਲਾ ਕੀਰਤਨ ਕੀਤਾ। ਰਾਗੀ ਜਥੇ ਵਿਚ ਸ੍ਰੀ ਭੈਣੀ ਸਾਹਿਬ ਦੇ ਸਾਰੇ ਹੀ ਪਮੁੱਖ ਰਾਗੀ ਸੱਜਣ ਸਰਬ ਸ੍ਰੀ ਹਰਬੰਸ ਸਿੰਘ ਘੁੱਲਾ, ਬਲਵੰਤ ਸਿੰਘ, ਹਰਵਿੰਦਰ ਸਿੰਘ, ਸੁਰਮੁੱਖ ਸਿੰਘ, ਸ਼ਾਮ ਸਿੰਘ, ਹਰਪ੍ਰੀਤ ਸਿੰਘ ਸੋਨੂੰ, ਸੁਖਦੇਵ ਸਿੰਘ, ਗੁਰਲਾਲ ਸਿੰਘ, ਵੀਰ ਸਿੰਘ, ਰਤਨ ਸਿੰਘ, ਈਸ਼ਰ ਸਿੰਘ, ਠਾਕੁਰ ਸਿੰਘ, ਗੁਰਪ੍ਰੀਤ ਸਿੰਘ ਸ਼ਾਮਿਲ ਸਨ। ਇਸ ਦੌਰਾਨ ਸ੍ਰੀ ਸਤਿਗੁਰੂ ਜੀ ਵੀ ਕੀਰਤਨ ਵਿਚ ਸੁਸ਼ੋਭਿਤ ਸਨ। ਦੋ ਕੁ ਵਜੇ ਆਪ ਕੀਰਤਨ ਵਿਚੋਂ ਕੋਠੀ ਵਿੱਚ ਪੁੱਜੇ ਅਤੇ ਮਾਤਾ ਜੀ ਦੇ ਅੰਤਿਮ ਇਸ਼ਨਾਨ ਤੋਂ ਬਾਅਦ ਆਪ ਜੀ, ਸੰਤ ਜਗਤਾਰ ਸਿੰਘ, ਜੈ ਸਿੰਘ, ਬਲਦੇਵ ਸਿੰਘ ਕਾਕੂ, ਅਮਰ ਸਿੰਘ ਅੰਬਾ, ਮਾਨਵਜੀਤ ਸਿੰਘ, ਕੇਸਰ ਸਿੰਘ ਲਾਡੀ, ਉਤਮ ਸਿੰਘ ਅਤੇ ਹੋਰ ਨਜ਼ਦੀਕੀ ਅਤੇ ਸਿੱਖ ਸੇਵਕ ਮਾਤਾ ਜੀ ਦੇ ਬਿਬਾਨ ਨੂੰ ਲੈ ਕੇ ਚੱਲੇ। ਮਾਸਟਰ ਦਰਸ਼ਨ ਸਿੰਘ, ਜਥੇਦਾਰ ਜਸਵਿੰਦਰ ਸਿੰਘ ਭਿੰਡਰ, ਜਥੇਦਾਰ ਕਮਾਲ ਸਿੰਘ, ਨਿਸ਼ਾਨ ਸਿੰਘ ਦਿੱਲੀ, ਜਥੇਦਾਰ ਬਲਬੀਰ ਸਿੰਘ ਆਦਿ ਢੋਲਕੀ ਛੈਣਿਆਂ ਨਾਲ ਕੀਰਤਨ ਕਰਦੇ ਆਏ। ਠੀਕ ਸਵਾ ਤਿੰਨ ਵਜੇ ਦਿਨੇ ਸੰਤ ਜੈ ਸਿੰਘ, ਕਾਕਾ ਯੁਵਰਾਜ ਸਿੰਘ, ਉਤਮ ਸਿੰਘ, ਕੇਸਰ ਸਿੰਘ ਲਾਡੀ, ਬਲਦੇਵ ਸਿੰਘ ਕਾਕੂ ਅਤੇ ਅਮਰ ਸਿੰਘ ਅੰਬਾ ਨੇ ਮਾਤਾ ਜੀ ਦੀ ਦੇਹ ਨੂੰ ਅਗਨ ਭੇਟ ਕਰ ਦਿੱਤਾ। ਇਸ ਸਮੇਂ ਅਰਦਾਸ ਦੀ ਸੇਵਾ ਸੂਬਾ ਬਲਵਿੰਦਰ ਸਿੰਘ ਝੱਲ ਨੇ ਨਿਭਾਈ ਅਤੇ ਕੀਰਤਨ ਸੋਹਿਲੇ ਦਾ ਪਾਠ ਮਾਸਟਰ ਦਰਸ਼ਨ ਸਿੰਘ ਨੇ ਕੀਤਾ। ਸੰਗਤਾਂ ਦਾ ਇਕ ਸੈਲਾਬ ਚਾਰ ਚੌਫੇਰੇ ਨਜ਼ਰ ਆ ਰਿਹਾ ਸੀ। ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਸਮੇਤ ਪ੍ਰਮੁੱਖ ਧਾਰਮਿਕ, ਸਮਾਜੀ ਅਤੇ ਸਿਆਸੀ ਹਸਤੀਆਂ ਵੱਡੀ ਗਿਣਤੀ ਵਿਚ, ਮਾਤਾ ਜੀ ਦੇ ਅੰਤਿਮ ਦਰਸ਼ਨਾਂ ਲਈ ਆਈਆਂ। ਸ੍ਰੀ ਸਤਿਗੁਰੂ ਜੀ ਨੇ ਇਸ ਸਮੇਂ ਆਪਣੇ ਪ੍ਰਵਚਨ ਵਿਚ ਸੰਗਤਾਂ ਨੂੰ ਧੀਰਜ ਰੱਖਣ ਅਤੇ ਬਿਲਕੁਲ ਸ਼ਾਂਤ ਰਹਿਣ ਲਈ ਕਿਹਾ। ਮਾਤਾ ਜੀ ਨਮਿਤ ਗੁਰਬਾਣੀ ਪਾਠਾਂ ਦੇ ਭੋਗ 10 ਅਪ੍ਰੈਲ ਨੂੰ ਪਾਏ ਗਏ। 6 ਅਪ੍ਰੈਲ ਨੂੰ ਸਵੇਰੇ ਮਾਤਾ ਜੀ ਦਾ ਅੰਗੀਠਾ ਇਕੱਤਰ ਕਰਕੇ ਸ੍ਰੀ ਸਤਿਗੁਰੂ ਜੀ, ਸੰਤ ਜਗਤਾਰ ਸਿੰਘ, ਬੀਬੀ ਸਾਹਿਬ ਕੌਰ, ਬੀਬੀ ਗੁਰਸ਼ਰਨ ਕੌਰ ਜੀ, ਬੀਬੀ ਪ੍ਰੀਤਮ ਕੌਰ, ਸੰਤ ਜੈ ਸਿੰਘ, ਬਲਦੇਵ ਸਿੰਘ ਕਾਕੂ ਗੁਰੂ ਪਰਿਵਾਰ ਅਤੇ ਸਿੱਖ ਸੇਵਕਾਂ ਦੀ ਮੌਜੂਦਗੀ ਵਿਚ ਸਰਹਿੰਦ ਨਹਿਰ ਵਿਚ ਆਪਣੇ ਡੇਰੇ ਦੇ ਪਾਸ ਜਲ ਪ੍ਰਵਾਹ ਕਰ ਦਿੱਤਾ ਗਿਆ।

ਮਾਤਾ ਚੰਦ ਕੌਰ ਜੀ ਦਾ ਜਨਮ 1932 ਈ. ਵਿਚ ਪਿਤਾ ਸਰਵਣ ਸਿੰਘ ਸਿੱਧੂ ਬਰਾੜ ਅਤੇ ਮਾਤਾ ਸਮਾਂ ਕੌਰ ਜੀ ਦੇ ਕਿਸਾਨ ਪਰਿਵਾਰ ਵਿੱਚ, ਪਿੰਡ ਬੁਰਜ ਥਰੋੜ (ਬਠਿੰਡਾ) ਵਿਖੇ ਹੋਇਆ। ਇਹ ਪਿੰਡ ਮਾਤਾ ਜੀ ਦਾ ਨਾਨਕਾ ਪਿੰਡ ਸੀ। ਆਪ ਜੀ ਦੇ ਪਿਤਾ ਜੀ ਦਾ ਪਿੰਡ ਬਾਜਾਖਾਨਾ (ਬਠਿੰਡਾ) ਸੀ। ਦਰਅਸਲ ਮਾਤਾ ਜੀ ਦਾ ਪਿਤਾ ਸ. ਸਰਵਣ ਸਿੰਘ ਨਾਮਧਾਰੀ ਨਹੀਂ ਸੀ। ਉਸ ਸਮੇਂ ਨਾਮਧਾਰੀ ਸਿੱਖ, ਗੈਰ ਨਾਮਧਾਰੀ ਪਰਿਵਾਰਾਂ ਵਿਚ ਲੜਕੀ ਨਹੀਂ ਵਿਆਹੁੰਦੇ ਸਨ। ਬਾਜਾਖਾਨਾ ਦੇ ਹੀ ਨਾਮਧਾਰੀ ਸਿੱਖ ਗੁਰਦਿਆਲ ਸਿੰਘ ਨੇ, ਆਪਣੇ ਸ਼ਰੀਕੇ ਦੇ ਸਰਵਣ ਸਿੰਘ ਵਾਸਤੇ, ਮੇਨਾ ਸਿੰਘ ਦੀ ਪੁੱਤਰੀ ਦਾ ਸਾਕ ਕਰਵਾਇਆ ਸੀ। ਰੋਡੇ ਪਿੰਡ ਦੇ ਸੂਬਾ ਇੰਦਰ ਸਿੰਘ

**ਸ੍ਰੀ ਸਤਿਗੁਰੂ ਜੀ ਦੀ ਇਛਾ ਸ੍ਰੀ ਜੀਵਨ ਨਗਰ ਇਲਾਕੇ ਵਿਖੇ, ਡੇਰਾ ਮਸਤਾਨਗੜ੍ਹ ਆਬਾਦ ਕਰਨ ਦੀ ਹੋਈ। ਸਤਿਗੁਰੂ ਜੀ ਦੇ ਹਿਰਦੇ ਵਿਚ ਜਿਸ ਇਛਾ ਦੀ ਕੋਈ ਕਰੂੰਬਲ ਫੁੱਟਦੀ, ਉਹ ਉਸ ਨੂੰ ਭਾਂਪ ਕੇ ਉਸ ਦੀ ਪੂਰਤੀ ਹਿੱਤ ਲੱਕ ਬੰਨ੍ਹ ਕੇ ਜੁੱਟ ਜਾਂਦੇ ਸਨ।**

ਜੀ ਦੀ ਭੈਣ ਦੈਆ ਕੌਰ, ਮੰਨਾ ਸਿੰਘ ਹੋਰਾਂ ਨਾਲ ਵਿਆਹੀ ਸੀ। ਇਹ ਅਨੰਦ ਕਾਰਜ ਬਾਬਾ ਬਦਨ ਸਿੰਘ ਚੜ੍ਹਿੱਕ ਨੇ ਕਰਵਾਇਆ। ਸੂਬਾ ਇੰਦਰ ਸਿੰਘ ਭਣੇਵੀਂ ਦੇ ਵਿਆਹ ਵਿਚ ਸ਼ਾਮਲ ਨਾ ਹੋਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਨਮਤ ਕਰਨ ਤੇ ਗੁਰਦਿਆਲ ਸਿੰਘ ਅਤੇ ਬਾਬਾ ਬਦਨ ਸਿੰਘ ਨੂੰ ਤਨਖਾਹ ਲਾਈ। ਇਸ ਸਮੇਂ ਸਤਿਗੁਰੂ ਜੀ ਨੇ ਇਹ ਵੀ ਫੁਰਮਾਇਆ ਸੀ- "ਸਰਵਣ ਸਿੰਘ, ਕੂਕੇ ਦੀ ਧੀ ਲੈ ਕੇ ਸਨਮੁਖ ਸਿੰਘ ਭੀ ਰਹੇਗਾ ਅਤੇ ਸਾਨੂੰ (ਕੂਕਿਆਂ ਨੂੰ) ਧੀ ਦੇਵੇਗਾ ਵੀ।" ਸਮੇਂ ਦੇ ਨਾਲ ਸਤਿਗੁਰੂ ਜੀ ਦਾ ਇਹ ਬਚਨ ਪੂਰਾ ਵੀ ਹੋਣਾ ਸੀ। ਸਰਵਣ ਸਿੰਘ ਹੁਰਾਂ ਨੇ ਪਰਿਵਾਰ ਸਮੇਤ ਆਪਣੇ ਅਨੰਦ ਕਾਰਜ ਵਾਲੇ ਦਿਨ ਤੋਂ ਹੀ ਜੀਵਨ ਅੰਤ ਤੱਕ ਵੱਡੀ ਸੋਧ ਮਰਯਾਦਾ ਨਿਭਾਈ।

ਸ. ਸਰਵਣ ਸਿੰਘ ਦੇ ਵਡੇ ਭਾਈ ਸ. ਅਰਜਨ ਸਿੰਘ ਸਨ। ਸਰਵਣ ਸਿੰਘ ਦੇ ਪਰਵਾਰ ਵਿੱਚ ਮਾਤਾ ਚੰਦ ਕੌਰ ਜੀ ਸਭ ਤੋਂ ਵੱਡੇ ਸਨ। ਮਾਤਾ ਜੀ ਦੇ ਪੇਕੇ ਪਰਿਵਾਰ ਵਿਚ ਆਪ ਸਣੇ ਤਿੰਨ ਭੈਣਾਂ ਅਤੇ ਤਿੰਨ ਹੀ ਭਾਈ ਹਨ। ਮਾਤਾ ਜੀ ਸਭ ਤੋਂ ਵੱਡੇ ਸਨ। ਆਪ ਤੋਂ ਛੋਟੇ ਦੋ ਭਾਈ ਬਲੀ ਸਿੰਘ ਅਤੇ ਗੁਰਦੇਵ ਸਿੰਘ, ਗੁਰਦੇਵ ਸਿੰਘ ਤੋਂ ਛੋਟੀ ਬੀਬੀ ਗੁਰਨਾਮ ਕੌਰ, ਮਹਿੰਦਰ ਸਿੰਘ ਪੁੱਤਰ ਸ. ਰਤਨ ਸਿੰਘ ਭਮੀਪੁਰਾ ਨਾਲ ਵਿਆਹੀ ਗਈ। ਗੁਰਦੇਵ ਸਿੰਘ ਤੋਂ ਹੀ ਛੋਟਾ ਭਾਈ ਗੁਰਨਾਮ ਸਿੰਘ ਹੈ। ਸਾਰਿਆਂ ਤੋਂ ਛੋਟੀ ਬੀਬੀ ਰਿਛਪਾਲ ਕੌਰ ਦਮਦਮਾ ਪਿੰਡ ਦੇ ਸ. ਰਤਨ ਸਿੰਘ ਕੂਕਾ ਦੇ ਪੋਤਰੇ ਲੰਬੜਦਾਰ ਅਜੀਤ ਸਿੰਘ ਪੁੱਤਰ ਸ੍ਰੀ ਮੇਜਰ ਸਿੰਘ ਨਾਲ ਵਿਆਹੀ ਹੈ। ਅੱਜਕਲ ਅਰਜਨ ਸਿੰਘ ਸਰਵਣ ਸਿੰਘ ਦੋਹਾਂ ਦੇ ਪਰਿਵਾਰ ਸ੍ਰੀ ਜਗਜੀਤ ਨਗਰ (ਸਰਸਾ) ਵਿਖੇ ਵੱਸਦੇ ਹਨ। ਇਸ ਦਾ ਪਹਿਲਾਂ ਨਾਮ ਚੰਨੇ ਦਾ ਟਿਊਬਵੈਲ ਸੀ। ਮਾਤਾ ਜੀ ਦੇ ਪੇਕੇ ਪਰਿਵਾਰ ਦੇ ਨਿਵਾਸ ਸਦਕਾ ਹੀ ਇਸਦਾ ਨਾਮ 1970 ਦੇ ਆਸ-ਪਾਸ ਜਗਜੀਤ ਨਗਰ ਕਰ ਦਿੱਤਾ ਗਿਆ ਸੀ। ਮਾਤਾ ਜੀ ਦੇ ਤਿੰਨਾਂ ਵਿਚੋਂ ਵੱਡੇ ਭਾਈ ਸ. ਬਲੀ ਸਿੰਘ ਦੇ ਦੋਵੇਂ ਬੇਟੇ 'ਕਾਕੂ' ਅਤੇ 'ਅੰਬਾ' ਆਪ ਜੀ ਦੇ ਹੁਕਮ ਅਨੁਸਾਰ 1975 ਤੋਂ ਸ੍ਰੀ ਭੈਣੀ ਸਾਹਿਬ ਵੱਸ ਗਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ, ਬਾਬਾ ਜਗਜੀਤ ਸਿੰਘ ਜੀ ਦਾ ਪਹਿਲਾ ਅਨੰਦ ਕਾਰਜ ਸ. ਊਧਮ ਸਿੰਘ ਕਾਲੂ ਵਾਹਰ (ਹੁਸ਼ਿਆਰਪੁਰ) ਦੀ ਸਪੁੱਤਰੀ ਬੀਬੀ ਰਜਿੰਦਰ ਕੌਰ ਨਾਲ ਹੋਇਆ ਸੀ। ਇਹ ਬੀਬੀ ਜੀ ਛੇਤੀਂ ਹੀ ਹੁਕਮ ਸਤਿ ਹੋ ਗਏ ਸਨ। ਇਸ ਲਈ ਬਾਬਾ ਜੀ ਦੇ ਦੂਸਰੇ ਅਨੰਦ ਕਾਰਜ ਵਾਸਤੇ ਸੂਬਾ ਇੰਦਰ ਸਿੰਘ ਰੋੜਿਆਂ ਵਾਲਿਆਂ ਨੇ, ਸਤਿਗੁਰੂ ਪ੍ਰਤਾਪ ਸਿੰਘ ਜੀ ਤੱਕ ਪਹੁੰਚ ਕੀਤੀ। ਮਾਤਾ ਚੰਦ ਕੌਰ ਜੀ ਦਾ ਪੇਕਾ ਨਾਮ ਕਰਤਾਰ ਕੌਰ ਸੀ। ਬੀਬੀ ਕਰਤਾਰ ਕੌਰ ਅਪਣੇ ਪੇਕੇ ਪਰਿਵਾਰ ਨਾਲ ਜਿਥੇ ਵੀ ਨਾਮਧਾਰੀ ਸੰਗਤ ਦੇ ਜੋੜ ਮੇਲੇ ਹੁੰਦੇ, ਪੈਦਲ ਤੁਰ ਕੇ ਵੀ ਪੁੱਜਦੇ ਸਨ। ਸੰਨ 1945 ਈ. ਵਿਚ ਆਪਣੀ ਮਾਤਾ ਦੇ ਮਾਮਾ ਜੀ, ਸੂਬਾ ਇੰਦਰ ਸਿੰਘ ਨਾਲ ਸ੍ਰੀ ਭੈਣੀ ਸਾਹਿਬ ਜਪ ਪ੍ਰਯੋਗ ਦੇ ਦਿਨਾਂ ਵਿਚ ਆਏ ਸਨ। ਬੀਬੀ ਜੀ ਨੇ ਇਹਨਾ ਦਿਨਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਤੇ, ਮੇਲੇ ਦੌਰਾਨ ਬਹੁਤ ਸੇਵਾ ਕਰਕੇ, ਆਪ ਜੀ ਦੀਆਂ ਖੁਸ਼ੀਆਂ ਲਈਆਂ ਸੋ ਸੂਬਾ ਜੀ ਦੀ ਅਰਜ਼ ਪ੍ਰਵਾਨ ਹੋਈ। ਬਾਬਾ ਜਗਜੀਤ ਸਿੰਘ ਜੀ ਨਾਲ ਬੀਬੀ ਕਰਤਾਰ ਕੌਰ ਜੀ ਦਾ ਅਨੰਦ ਕਾਰਜ ਕਰਨ ਲਈ ਸੂਬਾ ਜੀ ਨੇ ਆਪਣੇ ਪਿੰਡ ਰੋੜੇ ਵਿਚ ਬਸੰਤ ਪੰਚਮੀ ਤੇ ਮੇਲਾ ਕਵਾਇਆ। ਸਾਰੀ ਰਾਤ ਕੀਰਤਨ ਹੋਇਆ। ਪ੍ਰਸਿੱਧ ਜਥੇਦਾਰ ਅਤਰ ਸਿੰਘ, ਸੇਵਾ ਸਿੰਘ ਭਗਤਾ, ਦਾਨ ਸਿੰਘ, ਮਸਤਾਨ ਸਿੰਘ, ਕਰਤਾਰ ਸਿੰਘ ਬਿਜਲੀਵਾਲਾ, ਪੰਡਿਤ ਗੋਪਾਲ ਸਿੰਘ, ਨਿਰੰਜਨ ਸਿੰਘ ਕੱਕੜ ਆਦਿ ਦੇ ਦਿਵਾਨ ਲੱਗੇ। ਪੰਡਾਲ ਪਿੰਡੋਂ ਬਾਹਰ ਸੀ। 19 ਮਾਘ 2002 ਬਿ. ਮੁਤਾਬਿਕ ਜਨਵਰੀ 1946 ਈ. ਨੂੰ ਆਸਾ ਦੀ ਵਾਰ ਦੇ ਭੋਗ ਤੋਂ ਬਾਅਦ ਬਾਬਾ ਜਗਜੀਤ ਸਿੰਘ ਅਤੇ ਬੀਬੀ ਕਰਤਾਰ ਕੌਰ ਦਾ ਅਨੰਦ ਕਾਰਜ ਹੋਇਆ। ਸੰਤ ਪ੍ਰੀਤਮ ਸਿੰਘ ਚੇਲੇਕਿਆਂ ਵਾਲਿਆਂ ਜੋੜੀ ਨੂੰ ਅੰਮ੍ਰਿਤ ਛਕਾਇਆ ਅਤੇ ਸੰਤ ਰਲਾ ਸਿੰਘ ਨੇ ਭਜਨ ਦੱਸਿਆ। ਇਸ ਸਮੇਂ ਅਨੰਦ ਕਾਰਜ ਦੀ ਖੁਸ਼ੀ ਵਜੋਂ ਦੋ ਸਿੱਖਾਂ ਨੇ

ਪਟਾਕੇ ਚਲਾਏ ਜਿਨ੍ਹਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਸਮੇਂ ਪੰਜ ਪੰਜ ਰੁਪੈ ਡੰਨ ਲਾਇਆ ਕਿ ਮਨਮੱਤ ਨਾ ਕਰੋ।

ਅਨੰਦ ਕਾਰਜ ਤੋਂ ਬਾਅਦ ਆਪ ਨੇ ਗੁਰੂ ਪਰਿਵਾਰ ਦੇ ਅੰਗਸੰਗ ਵਜੋਂ ਸ੍ਰੀ ਭੈਣੀ ਸਾਹਿਬ ਨਿਵਾਸ ਕਰ ਲਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਭਰਾਤਾ, ਮਹਾਰਾਜ ਗੁਰਦਿਆਲ ਸਿੰਘ ਹੁਰਾਂ ਦੀ ਸੁਪਤਨੀ ਦਾ ਨਾਮ ਵੀ ਬੀਬੀ ਕਰਤਾਰ ਕੌਰ ਹੀ ਸੀ। ਸੋ ਸਤਿਗੁਰੂ ਜੀ ਨੇ ਬੀਬੀ ਕਰਤਾਰ ਕੌਰ ਹੁਰਾਂ ਦਾ ਨਾਮ ਬਦਲ ਕੇ ਚੰਦ ਕੌਰ ਕਰ ਦਿੱਤਾ।

ਆਪ ਜੀ ਦੇ ਸ੍ਰੀ ਭੈਣੀ ਸਾਹਿਬ ਆਉਣ ਬਾਅਦ, ਗੁਰੂ ਪਰਿਵਾਰ ਵਿਚ ਖੁਸ਼ੀਆਂ ਤੇ ਖੇੜੇ ਆ ਗਏ। ਮਾਤਾ ਜੀ ਕਿਉਂਕਿ ਕਿਸਾਨ ਪਰਿਵਾਰ ਵਿਚੋਂ ਆਏ ਸਨ ਇਸ ਲਈ ਹਰ ਤਰ੍ਹਾਂ ਦੀ ਸੇਵਾ ਨਿਭਾਉਣ ਵਿਚ ਆਪ ਨਿਪੁੰਨ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਸੁਯੋਗ ਨੂੰਹ ਨੂੰ ਹੁਕਮ ਕੀਤਾ, "ਬੀਬੀ ਗੁਰੂ ਘਰ ਦੀ ਸੇਵਾ ਕਰੋ।" ਇਸ ਸਮੇਂ ਆਪ ਮਾਈ ਗੋਬਿੰਦਨੀ, ਗੁਰਨਾਮ ਕੌਰ, ਤੇਜ ਕੌਰ ਮੰਡੀ ਤੇ ਮਾਨ ਕੌਰ ਜੰਮੂ ਆਦਿ ਬੀਬੀਆਂ ਸਮੇਤ ਸੇਵਾ ਵਿੱਚ ਜੁੱਟ ਗਏ। ਅੰਮ੍ਰਿਤ ਵੇਲੇ ਉਠਣਾ ਇਸ਼ਨਾਨ ਪਾਣੀ ਤੋਂ ਬਾਅਦ ਆਸਾ ਦੀ ਵਾਰ ਵਿਚੋਂ ਆ ਕੇ ਜਲ ਪਾਣੀ ਛਕ ਕੇ ਸਿਰ ਤੇ ਟੋਕਰੀ ਚੁੱਕ ਕੇ, ਪਸ਼ੂਆਂ ਦੇ ਗੋਹੇ ਕੂੜੇ ਦੀ ਸੇਵਾ ਕਰਦੇ। ਲੰਗਰ ਵਾਸਤੇ ਦਾਣੇ ਛੱਟਦੇ। ਦਾਣੇ ਸਾਫ਼ ਕਰਨ ਲਈ ਮਸ਼ੀਨ ਵੀ ਗੇੜਦੇ। ਸਤਿਗੁਰੂ ਜੀ ਦੇ ਪ੍ਰਸ਼ਾਦਿਆਂ ਲਈ ਹੱਥ ਵਾਲੀ ਚੱਕੀ ਤੇ ਵੀ ਆਟਾ ਪੀਸਦੇ।

ਉਦੋਂ ਡੇਰਾ ਸ੍ਰੀ ਭੈਣੀ ਸਾਹਿਬ ਦਾ ਕੱਚਾ ਹੀ ਹੁੰਦਾ ਸੀ। ਲਿਪਾਈ ਪੋਚੇ ਦਾ ਕੰਮ ਆਪਣੇ ਜ਼ਿੰਮੇ ਲੈ ਲਿਆ। ਪੋਚੇ ਲਈ ਗੋਹਾ ਪਿੰਡ ਵਿਚੋਂ ਇਕੱਠਾ ਕਰਵਾ ਕੇ ਵੀ ਲਿਆਉਣਾ ਅਤੇ ਰਾਈਆਂ, ਕੋਟ ਰੀਗੂ ਰਾਏ, ਛੋਟੀ ਕਟਾਣੀ ਅਦਿ ਪਿੰਡਾਂ ਤੋਂ ਵੀ। ਸੇਵਾ ਕਰਦਿਆਂ ਕਾਹਲੇ ਨਹੀਂ ਪੈਣਾ। ਸਭ ਸੇਵਾਦਾਰਾਂ ਨੂੰ ਦੁੱਧ ਘਿਓ ਅਤੇ ਹੋਰ ਪਦਾਰਥਾਂ ਦੇ ਖੁਲ੍ਹੇ ਗੱਫੇ ਵਰਤਾਉਣੇ।। ਇਸ ਸਮੇ ਡੇਰੇ ਵਿਚ ਦੁੱਧ ਸਾਂਭਣ, ਰਿੜਕਨ ਦੀ ਸੇਵਾ ਭਾਈ ਪ੍ਰੇਮ ਸਿੰਘ ਚਾਲੀ, ਗਿਆਨ ਸਿੰਘ ਤੇ ਸੋਹਣ ਸਿੰਘ ਕਰਦੇ ਸਨ। ਆਉਣ ਤੋਂ ਬਾਅਦ ਦੁੱਧ ਦੀ ਸੇਵਾ ਵੀ ਮਾਤਾ ਜੀ ਨੇ ਆਪਣੇ ਜ਼ਿੰਮੇ ਲੈ ਲਈ। ਕਈ ਕਈ ਮਣ ਦੁੱਧ ਸੂਰਜ ਨਿਕਲਦੇ ਨੂੰ ਰਿੜਕ ਲੈਣਾ। ਇਸ ਸਮੇ ਹੱਥ ਮਧਾਣੀ ਗੇੜਦੇ, ਰਸਨਾ ਭਜਨ ਕਰਦੀ।

1947 ਵਿਚ ਆਜ਼ਾਦੀ ਵੀ ਆਈ ਤੇ ਦੇਸ਼ ਦੀ ਵੰਡ ਵੀ ਹੋਈ। ਪੱਛਮੀ ਪੰਜਾਬ ਤੋਂ ਉਜੜ ਕੇ ਹਿੰਦੂ ਸਿੱਖ ਪੂਰਬੀ ਪੰਜਾਬ ਵਿਚ ਆਏ ਅਤੇ ਮੁਸਲਮਾਨ ਉਧਰ ਚਲੇ ਗਏ। ਉੱਜੜ ਕੇ ਜਾਣ ਵਾਲੇ ਮੁਸਲਮਾਨਾਂ ਪ੍ਰਤੀ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਸੰਗਤ ਦਾ ਸੁਹਿਰਦ ਵਤੀਰਾ ਰਖਵਾਇਆ ਅਤੇ ਉੱਜੜ ਕੇ ਆਇਆਂ ਨੂੰ ਵੀ ਗਲ ਨਾਲ ਲਾਇਆ। ਆਪ ਦੇ ਹੁਕਮ ਤੇ ਉਸ ਸਮੇਂ ਦੇ ਬਾਬਾ ਜਗਜੀਤ ਸਿੰਘ, ਜੀਵਨ ਨਗਰ (ਸਰਸਾ) ਦੀ ਨਵੀਂ ਨਾਮਧਾਰੀ ਬਸਤੀ ਵਿਚ ਆਉਣ ਵਾਲਿਆਂ ਲਈ ਭੋਜਨ, ਬਸਤਰ, ਰਿਹਾਇਸ਼, ਗਰਮ ਕੱਪੜੇ, ਦਵਾਈਆਂ ਆਦਿ ਜੁੱਟਾ ਰਹੇ ਸਨ। ਸ੍ਰੀ ਭੈਣੀ ਸਾਹਿਬ ਦੇ ਲੰਗਰ ਨੇ ਇਧਰੋਂ ਜਾਂਦਿਆਂ ਨੂੰ ਵੀ ਭੁੱਖਿਆ ਨਾ ਜਾਣ ਦਿੱਤਾ ਅਤੇ ਉਧਰੋਂ ਆਉਂਦਿਆਂ ਨੂੰ ਵੀ ਜੀਉ ਅਇਆਂ ਕਿਹਾ। ਇਸ ਸਮੇਂ ਸ੍ਰੀ ਭੈਣੀ ਸਾਹਿਬ ਵਿਚ ਹੋਰਨਾਂ ਮਾਈਆਂ ਬੀਬੀਆਂ ਨੂੰ ਨਾਲ ਲੈ ਕੇ ਮਾਤਾ ਜੀ ਨੇ ਲੰਗਰ ਤਿਆਰ ਕਰਨ, ਪ੍ਰਸ਼ਾਦੇ ਪਕਾਉਣ ਦੀ ਵੱਡੀ ਸੇਵਾ ਨਿਭਾਈ। ਗੁਰੂ ਕੇ ਲੰਗਰ ਦੀ ਸੇਵਾ ਤਾਂ ਆਪ ਦੇ ਰੋਮ ਰੋਮ ਵਿੱਚ ਰਚੀ ਹੋਈ ਸੀ। ਪੂਰੇ ਸੱਤਰ ਸਾਲ, ਸ੍ਰੀ ਭੈਣੀ ਸਾਹਿਬ ਲੋਹ ਲੰਗਰ ਦੀ ਸੇਵਾ ਵਿੱਚ ਲਾ ਗਏ। ਲੰਗਰ ਦੇ ਜੂਠੇ ਬਰਤਣ ਮਾਂਜਣੇ। ਲੰਗਰ ਲਈ ਬਾਹਰੋਂ ਬਾਲਣ ਮੰਗਵਾਉਣਾ। ਸ੍ਰੀ ਜੀਵਨ ਨਗਰ ਰਹਿੰਦਿਆਂ ਵੱਡੇ ਖੂਹ ਤੋਂ ਸੈਂਕੜੇ ਘੜੇ ਜਲ ਦੇ ਰੋਜ਼ਾਨਾ ਭਰ ਕੇ ਲੰਗਰ ਵਿਚ ਲਿਆਉਣੇ।

ਇਲਾਕਾ ਜੀਵਨ ਨਗਰ ਵਿਚ ਉਸ ਸਮੇਂ ਆਧੁਨਿਕ ਜੀਵਨ ਦੀਆਂ ਸੁਖ ਸੁਵਿਧਾਵਾਂ ਦਾ ਕੋਈ ਨਾਮ ਤੱਕ ਨਹੀਂ ਸੀ ਜਾਣਦਾ। ਨਾ ਰਾਹ ਖਹਿੜੇ, ਨਾ ਸੜਕਾਂ, ਬਿਜਲੀ ਤਾਂ ਬਹੁਤ ਸਾਲ ਬਾਅਦ ਆਈ। ਆਪਣੇ ਗੁਰੂ ਕਾਲ ਤੋਂ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਤੇ ਅਮਲ ਕਰਦਿਆਂ ਆਉਣ ਵਾਲੇ ਸਿੱਖਾਂ ਨੂੰ ਇਲਾਕੇ ਵਿਚ ਵਸਾਇਆ, ਟਿਕਾਇਆ ਅਤੇ ਜੇ ਕੋਈ ਓਦਰ ਕੇ ਹੋਰ ਇਲਾਕਿਆਂ ਵਿਚ ਜਾਣ ਲੱਗਦਾ ਉਸਦੇ ਸਾਹਵੇਂ ਹੱਥ ਵੀ ਜੋੜੇ ਕਿ ਟਿਕੇ ਰਹੋ। ਇਸ ਸਾਰੇ ਕਾਰਜ ਵਿਚ ਮਾਤਾ ਚੰਦ ਕੌਰ ਜੀ ਆਪ ਦੇ ਸਹਾਇਕ ਹੁੰਦੇ ਸਨ। ਆਪ ਦੇ ਹੁਕਮ ਅਨੁਸਾਰ, ਕਦੇ ਸ੍ਰੀ ਜੀਵਨ ਨਗਰ ਅਤੇ ਕਦੇ ਸ੍ਰੀ ਭੈਣੀ ਸਾਹਿਬ ਵਿਖੇ ਰਹਿ ਕੇ ਗੁਰੂ ਘਰ ਦੀ ਸੇਵਾ ਨੂੰ ਨਿਯਮ ਪੂਰਵਕ ਨਿਭਾਉਂਦੇ।

ਅਕਤੂਬਰ 1951 ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਬੀਰ ਸਿੰਘ ਜੀ ਦਾ ਅਨੰਦ ਕਾਰਜ ਬੱਪੀਆਣਾ (ਮਾਨਸਾ) ਦੇ ਸ. ਨਰਾਇਣ ਸਿੰਘ ਦੀ ਪੁੱਤਰੀ ਬੀਬੀ ਦਲੀਪ ਕੌਰ

**ਸੱਚੇ ਪਾਤਸ਼ਾਹ ਫੁਰਮਾਇਆ ਕਰਦੇ ਸਨ, "ਮੇਰੀ ਸਿੰਘਣੀ ਸੇਵਾ ਤਾਂ ਬਹੁਤ ਕਰਦੀ ਹੈ ਪਰ ਇਸਦੀ ਇਸ਼ਤਿਹਾਰਬਾਜੀ ਨਹੀਂ ਕਰਦੀ। ਸਤਿਗੁਰੂ ਜੀ ਦੇ ਸ਼ਬਦਾਂ ਵਿਚ "ਬੇਸ਼ਕ ਸਭ ਕੁਝ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਜ਼ਾ ਵਿਚ ਹੋ ਰਿਹਾ ਸੀ ਪਰ ਮਾਤਾ ਚੰਦ ਕੌਰ ਜੀ ਅਜੋਕੇ ਭੈਣੀ ਸਾਹਿਬ ਦੇ ਸਿਰਜਕ ਸਨ।"**

ਨਾਲ ਹੋ ਗਿਆ ਸੀ। ਜਿਨ੍ਹਾਂ ਦੇ ਗ੍ਰਿਹਿ ਵਿਖੇ 22 ਜੁਲਾਈ 1958 ਈ. ਨੂੰ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ।

ਮਾਤਾ ਚੰਦ ਕੌਰ ਜੀ ਨੇ ਆਪਣੇ ਗ੍ਰਹਿਸਤ ਜੀਵਨ ਦੇ ਪਹਿਲੇ ਤੇਰ੍ਹਾਂ ਵਰ੍ਹੇ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨੂੰਹ ਦੇ ਰੂਪ ਵਿਚ ਸੇਵਾ ਕਰਦਿਆਂ ਬਿਤਾਏ। 22 ਅਗਸਤ 1959 ਈ. ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾ ਗਏ। ਨਾਮਧਾਰੀ ਪੰਥ ਦੀ ਗੁਰਤਾ ਦਾ ਭਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਉਂਪਿਆ ਗਿਆ। ਮਾਤਾ ਜੀ ਦੇ ਹਿਰਦੇ ਵਿਚ ਲੇਸ ਮਾਤਰ ਵੀ ਹਉਮੈ ਦਾ ਇਹ ਅੰਸ਼ ਵੇਖਣ ਨੂੰ ਨਹੀਂ ਮਿਲਿਆ ਕਿ ਹੁਣ ਉਹ ਗੁਰੂ ਮਹਿਲ ਹੋ ਗਏ ਅਤੇ ਹੋਰ ਸਿੱਖ ਸੇਵਕ ਬਹੁਤ ਹਨ ਸੇਵਾ ਵਾਸਤੇ। ਉਹਨਾਂ ਸੇਵਾ ਦੀ ਰਫ਼ਤਾਰ ਨੂੰ ਹੋਰ ਤੇਜ਼ ਕਰ ਦਿੱਤਾ। ਜੀਵਨ ਨਗਰ ਜਾਂ ਸ੍ਰੀ ਭੈਣੀ ਸਾਹਿਬ ਜਿਥੇ ਵੀ ਹੁੰਦੇ ਸੇਵਾ ਵਿਚ ਜੁੱਟੇ ਰਹਿੰਦੇ। ਆਪਣੇ ਕੋਲ ਆਉਣ ਜਾਣ ਵਾਲੀ ਸੰਗਤ, ਇਥੋਂ ਤਕ ਕਿ ਆਪਣੇ ਭੈਣਾਂ ਭਰਾਵਾਂ ਜਾਂ ਹੋਰ ਨਿਕਟ ਸੰਬੰਧੀਆਂ ਨੂੰ ਵੀ ਇਹੋ ਹੁਕਮ ਕਰਦੇ- "ਸੇਵਾ ਕਰੋ".............ਸੇਵਾ ਕਰੋ"। ਗੁਰੂ ਘਰ ਦੀ ਜ਼ਿੰਮੇਵਾਰੀਆਂ ਨੂੰ ਆਪ ਹਰ ਤਰ੍ਹਾਂ ਨਾਲ ਨਿਭਾਉਣ ਦੇ ਸਮਰੱਥ ਸਿੱਧ ਹੋਏ। ਡੇਰੇ ਵਿੱਚ ਆਉਣ ਵਾਲੀ ਸੰਗਤ ਦੀ ਲੋੜ ਸਾਹਵੇਂ, ਆਪ ਨੇ ਬੀਬੀਆਂ ਨੂੰ ਚਰਖੇ ਡਾਹੁਣ ਲਈ ਪ੍ਰੇਰਿਆ। ਰੂੰ ਕੱਤਿਆ ਜਾਂਦਾ, ਸੂਤ ਅਟੇਰਿਆ ਜਾਂਦਾ। ਮਾਤਾ ਜੀ ਨੇ ਆਪਣੀ ਭੈਣ ਬੀਬੀ ਗੁਰਨਾਮ ਕੌਰ ਅਤੇ ਤਾਇਆ ਜੀ ਦੀ ਨੂੰਹ ਸੁਰਜੀਤ ਕੌਰ ਨੂੰ ਵੀ ਸੱਦ ਲਿਆ। ਉਪਲਾਂ ਤੋਂ ਮਿੱਤ ਸਿੰਘ ਅਤੇ ਬਿਜਲੀਪੁਰੋਂ ਧੰਨਾ ਸਿੰਘ ਨੂੰ ਬੁਲਾ ਲਿਆ। ਨਾਮ ਸਿਮਰਨ ਦੇ ਨਾਲ ਬੀਬੀਆਂ ਖੱਡੀ ਚਲਾਉਂਦੀਆਂ। ਚਾਰ ਸੋ ਖੇਸ ਤਿਆਰ ਕਰਕੇ ਪੇਟੀਆਂ ਭਰ ਲਈਆਂ।

ਡੇਰੇ ਦੀਆਂ ਸੰਗਤਾਂ ਵਾਸਤੇ ਬਸਤਰ, ਕੁੜਤੇ, ਪਜਾਮੇ, ਕਛਹਿਰੇ ਆਦਿ ਸਿਊਣ ਲਈ, ਸ੍ਰੀ ਭੈਣੀ ਸਾਹਿਬ ਵਿਚ ਰਹਿਣ ਵਾਲੇ ਦਰਜੀ, ਭਾਈ ਅਨੰਤਾ ਸਿੰਘ ਨੂੰ ਬੁਲਾਇਆ। ਭੈਣ ਬੀਬੀ ਗੁਰਨਾਮ ਕੌਰ ਅਤੇ ਹੋਰ ਬੀਬੀਆਂ, ਬੱਚੀਆਂ ਨੂੰ ਸੰਤ ਜੀ ਤੋਂ ਨਾਮਧਾਰੀ ਬਸਤਰਾਂ ਦੀ ਕਾਟ ਸਿਖਲਾਈ, ਸਿਊਣ ਪਰੋਣ ਦੀ ਜਾਚ ਦੁਆਰਾ ਇੱਕ ਬੰਨੇ ਡੇਰੇ ਦੀ ਸੰਗਤ ਦੀ ਲੋੜ ਜੋਗੇ ਛਿਮਾਹੀ ਦੇ ਬਸਤਰ ਸੀਤੇ ਗਏ, ਦੂਜੇ ਪਾਸੇ ਸਿਖਲਾਈ ਪ੍ਰਾਪਤ ਬੱਚੀਆਂ, ਇਸ ਹੁਨਰ ਦੇ ਸਿਰ ਤੇ ਆਪਣੇ ਪੈਰਾਂ ਸਿਰ ਖਲੋਣ ਜੋਗੀਆਂ ਹੋ ਗਈਆਂ। ਇਸੇ ਕਾਰਨ ਆਪਣੇ ਆਖਰੀ ਸਮੇਂ ਵਿਚ, ਮਾਤਾ ਜੀ ਬਹੁਤ ਸਾਰੀਆਂ ਲੜਕੀਆਂ ਤੋਂ ਸਧਾਰਨ ਪਾਠ ਕਰਵਾਇਆ ਕਰਦੇ ਸਨ। ਆਪਣੀ ਨਵੀਂ ਬਣੀ ਕੋਠੀ ਵਿਚ ਪਿਛਲੇ ਸਾਲ ਹੀ ਬੀਬੀਆਂ ਤੋਂ ਦੋ ਵੇਰ ਅਖੰਡ ਪਾਠ ਕਰਵਾਏ। ਉਹ ਔਰਤਾਂ ਲਈ ਪੁਰਖਾਂ ਦੇ ਬਰਾਬਰ ਹੀ ਧਾਰਮਿਕ ਮਰਜਾਦਾ ਵਿਚ ਭਾਗ ਲੈਣ ਦੇ ਹਮਾਇਤੀ ਸਨ।

ਸ੍ਰੀ ਭੈਣੀ ਸਾਹਿਬ ਦੀਆਂ ਵਿਸ਼ੇਸ਼ ਬੁਖਾਰੀਆਂ ਲੰਗਰ ਦੇ ਅਨਾਜ ਲਈ ਆਪ ਨੇ ਹੀ ਬਣਵਾਈਆਂ। ਮੰਡੀ (ਹਿਮਾਚਲ ਪ੍ਰਦੇਸ) ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਅਨੇਕ ਯਾਦਾਂ ਜੁੜੀਆਂ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਤਾ ਜੀ ਨੂੰ ਆਦੇਸ਼ ਦੇ ਕੇ ਮੰਡੀ ਵਿਚ ਬਿਆਸਾ ਦਰਿਆ ਦੇ ਕਿਨਾਰੇ, ਇਕ ਕੋਠੀ ਤਿਆਰ ਕਰਵਾਈ। ਮਾਤਾ ਜੀ ਆਪ ਸੰਗਤ ਨਾਲ ਇੱਟ ਵੱਟੇ, ਸੀਮਿੰਟ, ਬੱਜਰੀ ਲਿਆਉਣ ਲੈ ਜਾਣ ਵਿਚ ਸਹਾਈ ਹੁੰਦੇ। ਕੋਠੀ ਦੇ ਆਲੇ ਦੁਆਲੇ ਫਲਦਾਰ ਰੁੱਖ ਵੀ ਲੁਆਏ। ਮੰਡੀ ਦੀ ਕੋਠੀ ਤੋਂ ਬਾਅਦ ਨੇਰੂ ਚੌਂਕ ਵਿਚ ਵੀ ਕੋਠੀ ਬਣਾਈ। ਇਸ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਦੇ ਲੰਗਰ ਅਤੇ ਪਸ਼ੂ ਤਬੇਲੇ ਦੀ ਸੇਵਾ ਕਰਵਾਈ।

ਹੁਣ ਸ੍ਰੀ ਸਤਿਗੁਰੂ ਜੀ ਦੀ ਇਛਾ ਸ੍ਰੀ ਜੀਵਨ ਨਗਰ ਇਲਾਕੇ ਵਿਖੇ, ਡੇਰਾ ਮਸਤਾਨਗੜ੍ਹ ਆਬਾਦ ਕਰਨ ਦੀ ਹੋਈ। ਸਤਿਗੁਰੂ ਜੀ ਦੇ ਹਿਰਦੇ ਵਿਚ ਜਿਸ ਇਛਾ ਦੀ ਕੋਈ ਕਰੂੰਬਲ ਫੁੱਟਦੀ, ਉਹ ਉਸ ਨੂੰ ਭਾਂਪ ਕੇ ਉਸ ਦੀ ਪੂਰਤੀ ਹਿੱਤ ਲੱਕ ਬੰਨ੍ਹ ਕੇ ਜੁੱਟ ਜਾਂਦੇ ਸਨ। ਮਸਤਾਨਗੜ੍ਹ ਡੇਰਾ ਕੋਈ 400 ਏਕੜ ਜ਼ਮੀਨ ਵਿਚ ਹੈ। ਇਸ ਵਿਚੋਂ ਕੋਈ 125 ਏਕੜ ਭੂਮੀ, ਤਿੰਨ ਵੱਡੀਆਂ ਖਾਈਆਂ ਵਿਚ ਸੀ। ਇਥੇ ਕੁ ਜਿਹੇ ਹੀ ਸਿਕੰਦਰੀ ਨਾਲਾ ਵੀ ਲੰਘਦਾ ਸੀ। ਜੋ ਇਸ ਖਿੱਤੇ ਦੀ ਘੱਟ ਵਰਖਾ ਵਾਲੇ ਸਮੇਂ ਸਿੰਚਾਈ ਦਾ ਸਰੋਤ ਸੀ। ਸਕਿੰਨਰ ਇਕ ਅੰਗਰੇਜ਼ ਸੀ ਜੋ ਮੁਗਲ ਸਲਤਨਤ ਦੇ ਜ਼ਵਾਲ ਸਮੇਂ ਹਾਂਸੇ ਦੇ

ਪਰਗਣੇ ਦਾ ਮਾਲਕ ਸੀ। ਚਚਾਲ ਕੋਠੀ, ਜੀਵਨ ਨਗਰ ਦਾ ਪਹਿਲਾ ਨਾਮ ਕਿਸੇ ਸਮੇਂ ਸਕਿੰਨਰ ਐਸਟੇਟ ਵਿੱਚ ਸੀ। ਉਸ ਤੋਂ ਚੁਰੂ ਦੇ ਸੇਠਾਂ ਪਾਸ ਗਈ ਜਿਹਨਾਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਸੰਗਤ ਨੂੰ ਵਸਾਉਣ ਲਈ ਖਰੀਦੀ ਸੀ। ਇਸ ਖਾਟੀਆਂ ਵਾਲੀ ਊਬੜ ਖਾਬੜ ਜ਼ਮੀਨ ਨੂੰ ਸਮਤਲ ਕਰਨਾ ਬੜਾ ਬਿਖਮ ਕਾਰਜ ਸੀ। ਘੱਗਰ ਨਾਲੀ ਦਾ ਬੰਨ੍ਹ 1964-65 ਵਿਚ ਬਝਿੱਆ ਸੀ। ਇਸ ਤੋਂ ਤੁਰੰਤ ਬਾਅਦ ਇਹ ਕਾਰਜ 1967-68 ਵਿਚ ਸ਼ੁਰੂ ਹੋਇਆ। ਉਸ ਸਮੇਂ ਮਾਤਾ ਜੀ ਪਾਸ ਉਹਨਾਂ ਦੇ ਹੁਕਮ ਵਿਚ ਰਹਿਕੇ ਸੇਵਾ ਕਰਾਉਣ ਵਾਲੇ, ਸੰਤ ਗੁਰਬਚਨ ਸਿੰਘ ਪਿੰਡ ਘਣੀਏਕੇ ਫਿਰ ਨਿੰਮ ਵਾਲੀ ਹਾਰਨੀ ਦਸਦੇ ਹਨ ਕਿ ਉਹ 1965 ਈ. ਤੋਂ ਸ੍ਰੀ ਭੈਣੀ ਸਾਹਿਬ ਨਹਿਰ ਵਾਲੇ ਡੇਰੇ, ਕਮਾਦ ਪੀੜਨ ਸਮੇਂ ਆਏ ਸਨ। ਕੁਝ ਚਿਰ ਉਗਰਾਹੀ ਕੀਤੀ। 1968 ਵਿਚ ਮਸਤਾਨਗੜ੍ਹ ਦਾ ਕੰਮ ਸ਼ੁਰੂ ਹੋਇਆ। ਪਹਿਲੇ ਕੁੱਝ ਦਿਨ ਰਾਤਾਂ ਸਤਿਗੁਰੂ ਜੀ ਅਤੇ ਮਾਤਾ ਜੀ ਇੱਥੇ ਖੁਲ੍ਹੇ ਆਸਮਾਨ ਹੇਠ ਵੀ ਕੱਟੇ। ਨਰਮੇ ਚੁਗਣ ਚੁਗਾਉਣ ਦੀ ਸੇਵਾ ਮਾਤਾ ਜੀ ਕਰਦੇ ਸਨ। ਜਦੋਂ ਇਥੇ ਕੰਮ ਆਰੰਭ ਹੋਇਆ, ਮਾਤਾ ਜੀ ਇਕ ਛੋਟੇ ਜਿਹੇ ਕਮਰੇ ਵਿਚ ਰਹਿੰਦੇ ਸਨ।

ਜਦੋਂ ਖਾਟੀਆਂ ਸਮਤਲ ਕਰਨ ਦਾ ਕੰਮ ਸ਼ੁਰੂ ਹੋਣਾ ਸੀ। ਮਾਤਾ ਜੀ ਨੂੰ ਘੋੜੀ ਤੇ ਚੜ੍ਹਕੇ ਇਹ ਸਾਰਾ ਇਲਾਕਾ ਵੇਖਣ ਲਈ ਕਿਹਾ ਗਿਆ ਕਿ ਸਰਵੇ ਕਰਕੇ ਆਉਣ। ਜੀਵਨ ਨਗਰ ਤੋਂ ਵੀ ਫਾਸਲਾ ਪੰਜ ਕਿਲੋਮੀਟਰ ਤੋਂ ਵੱਧ ਹੈ। ਮਾਤਾ ਜੀ ਨੇ ਇਹ ਕਹਕੇ ਘੋੜੀ ਮੋੜ ਦਿੱਤੀ ਕਿ ਜੇ ਅੱਜ ਹੀ ਘੋੜੀ ਤੇ ਗਏ ਤਾਂ ਸੇਵਾ ਤੁਰ ਕੇ ਫਿਰ ਨਹੀਂ ਹੋਣੀ। ਪੈਦਲ ਸਾਰਾ ਸਰਵੇ ਕੀਤਾ। ਖਾਟੀਆਂ ਵਿਚ ਪਾਣੀ ਭਰਿਆ ਹੁੰਦਾ ਸੀ। ਜਿਤਨਾ ਕੁ ਥਾਂ ਇਕ ਦਿਨ ਵਿਚ ਬਰਾਬਰ ਕਰਨਾ ਹੁੰਦਾ ਸੀ, ਉਸ ਦੇ ਦੋਹੀਂ ਪਾਸੀਂ ਪਹਿਲਾਂ ਬੰਨ੍ਹ ਬਣਾਉਣਾ, ਫਿਰ ਉਸ ਵਿਚੋਂ ਪਾਣੀ ਬਾਹਰ ਝੱਟ ਕੇ ਸੁੱਟਣਾ। ਮਾਤਾ ਜੀ ਸਾਰਾ ਦਿਨ ਧੁੱਪੇ ਉਹਨਾਂ ਖਾਟੀਆਂ ਵਿੱਚ ਬੰਨ੍ਹ ਪਾਸ ਬੈਠੇ ਰਹਿੰਦੇ। ਸੇਵਾਦਾਰਾਂ ਨੂੰ ਉਤਸ਼ਾਹ ਮਿਲਦਾ। ਲੋੜ ਵੇਲੇ ਜਲ ਪ੍ਰਸ਼ਾਦਾ ਆਦਿਕ। ਇਕ ਇਕ ਦਿਨ ਵਿਚ ਇਲਾਕੇ ਵਿਚੋਂ 100-100 ਟਰੈਕਟਰ ਸਿੰਘਾਂ ਨੇ ਲੈ ਆਉਣੇ। ਬਲਬੀਰ ਸਿੰਘ ਪੁੱਤਰ ਸੰਤ ਲਛਮਣ ਸਿੰਘ ਫਗਵਾੜਾ ਅਤੇ ਸੁਖਦੇਵ ਸਿੰਘ ਸੁਹੇਵਾ ਸਾਹਬੀਆ ਆਦਿਕ ਨੇ ਸਾਲਾਂ ਬੱਧੀ ਸੇਵਾ ਕੀਤੀ। ਸ਼ਾਮ ਨੂੰ ਵਾਪਸੀ ਤੇ ਸਭ ਨੂੰ ਤੇਲ ਪੁਆ ਦੇਣਾ ਅਤੇ ਨਾਲ ਹੀ ਸ਼ਕਰ ਘਿਉ ਦੇ ਖੁਲ੍ਹੇ ਗੱਫੇ। ਦੋ ਮਹੀਨਿਆਂ ਦੇ ਰਿਕਾਰਡ ਸਮੇਂ ਵਿਚ ਖਾਟੀਆਂ ਵਾਲਾ ਰਕਬਾ ਪੱਧਰਾ ਹੋ ਗਿਆ।

ਹੁਣ ਮਾਤਾ ਜੀ ਦੇ ਧਿਆਨ ਵਿਚ ਡੇਰਾ ਮਸਤਾਨਗੜ੍ਹ ਦੀ ਇਮਾਰਤਸਾਜ਼ੀ ਸੀ। ਚਾਰ ਦੀਵਾਰੀ, ਲੰਗਰ, ਤਬੇਲਾ, ਸੇਵਕਾਂ ਦੀਆਂ ਰਿਹਾਇਸ਼ ਗਾਹਵਾਂ ਵੀ ਬਣੀਆਂ ਅਤੇ ਸਤਿਗੁਰੂ ਜੀ ਵਾਲੀ ਕੋਠੀ ਸ਼ੁਰੂ ਕਰਵਾਈ। ਇੱਥੇ ਫਿਰ ਚੱਲ ਸੋ ਚੱਲ ਮਾਤਾ ਜੀ ਸੇਵਾ ਦੇ ਹਰ ਕਾਰਜ ਨੂੰ ਖਿੜੇ ਮੱਥੇ ਨਿਭਾਉਂਦੇ ਸਿਰ ਤੇ ਬੱਠਲ, ਟੋਕਰੀਆਂ। ਪਹਿਲੀ ਮੰਜ਼ਲ ਬਣ ਕੇ ਤਿਆਰ ਹੋ ਗਈ। ਇਕ ਵੇਰ ਕੰਮ ਰੁਕਣ ਲੱਗਾ ਤਾਂ ਫਿਰ ਮਾਤਾ ਜੀ ਨੇ ਕਮਰ ਕੱਸ ਲਈ ਕਿ ਹੁਣ ਲੱਗਦੇ ਹੱਥ ਦੂਜੀ ਮੰਜਿਲ ਵੀ ਤਿਆਰ ਹੋ ਜਾਏ। 1969-70 ਵਿਚ ਦੋਹਾਂ ਮੰਜ਼ਲਾਂ ਦਾ ਕੰਮ ਮੁਕਾ ਲਿਆ ਗਿਆ। ਇਸ ਕੋਠੀ ਦੀ ਸੇਵਾ ਸਮੇਂ ਮਿਸਤਰੀ ਖਜ਼ਾਨ ਸਿੰਘ ਨੇ ਰਾਜਗਿਰੀ ਦਾ ਕੰਮ ਕੀਤਾ ਅਤੇ ਮਿਸਤਰੀ ਬਹਾਦਰ ਸਿੰਘ ਨੇ ਲਕੜੀ ਦਾ। ਮਾਤਾ ਜੀ ਨੇ ਸਤਿਗੁਰੂ ਜੀ ਪਾਸ ਅਰਜ਼ ਕੀਤੀ ਕਿ ਮਸਤਾਨਗੜ੍ਹ ਨੂੰ ਆਬਾਦ ਕਰਦਿਆਂ ਟਰੈਕਟਰਾਂ ਦੀਆਂ ਤਵੀਆਂ ਹੇਠਾਂ ਆ ਕੇ, ਬਹੁਤ ਸਾਰੇ ਸੱਪ ਵੱਢੇ ਗਏ ਹਨ। ਦੀਨ-ਦਿਆਲ, ਸਤਿਗੁਰੂ ਜੀ ਉਹਨਾਂ ਜੀਵਾਂ ਨਮਿਤ ਆਪਣੇ ਧਾਰਮਿਕ ਅਕੀਦੇ ਅਨੁਸਾਰ, ਭਜਨ ਬਾਣੀ ਕਰਨ ਲਈ 1970 ਈ. ਦਾ ਅੱਸੂ ਦਾ ਮੇਲਾ ਮਸਤਾਨਗੜ੍ਹ ਕਰਨ ਦਾ ਹੁਕਮ ਦੇ ਦਿੱਤਾ। ਮਾਤਾ ਜੀ ਦੀ ਸਰਪਰਸਤੀ ਹੇਠ ਇਲਾਕਾ ਭਰ ਤੋਂ ਵੀ ਅਤੇ ਬਾਹਰੋਂ ਵੀ ਸੰਗਤਾਂ ਨਵੀਆਂ ਆਬਾਦ ਧਰਤੀਆਂ ਵਿਚ ਆ ਲੱਥੀਆਂ। ਮੇਲਾ ਧੂਮ-ਧਾਮ ਨਾਲ ਮਨਾਇਆ ਗਿਆ। ਇਹ ਖਿੱਤਾ ਇਲਾਕਾ ਜੀਵਨ ਨਗਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁਪਨਿਆਂ ਦੀ ਧਰਤੀ ਸੀ। ਸਤਿਗੁਰੂ ਜੀ ਚਾਹੁੰਦੇ ਸਨ ਕਿ ਕੋਈ ਐਸਾ ਇਲਾਕਾ ਹੋਵੇ ਜਿੱਧਰ ਤੁਰੇ ਜਾਈਏ ਆਪਣੇ ਹੀ ਆਪਣੇ ਹੋਣ। ਤੇ

**ਹੋਲਾ ਮਹੱਲਾ ਹੋਵੇ, ਅੱਸੂ ਦਾ ਮੇਲਾ ਜਾਂ ਕੋਈ ਹੋਰ ਪੁਰਬ ਇਸ ਦਾ ਸਾਰਾ ਭਾਰ ਮਾਤਾ ਜੀ ਆਪਣੇ ਉਪਰ ਲੈ ਕੇ ਬਾਕੀ ਪ੍ਰਬੰਧਕਾਂ ਨੂੰ ਬੇਫਿਕਰ ਰੱਖਦੇ।**

ਉਹਨਾਂ ਦੇ ਸੁਪਨਿਆਂ ਵਿਚ ਰੰਗ ਭਰਨ ਦਾ ਕੰਮ ਸਤਿਗੁਰੂ ਜਗਜੀਤ ਸਿੰਘ ਜੀ ਤੇ ਉਹਨਾਂ ਦੇ ਨਿਰਦੇਸ਼ਨ ਹੇਠ ਮਾਤਾ ਚੰਦ ਕੌਰ ਜੀ ਨੇ ਕੀਤਾ। ਸਮੂੰਹ ਨਾਮਧਾਰੀ ਸੰਗਤਾਂ ਦੇ ਦੁੱਖ ਦਰਦ ਵੰਡਾਉਣ ਲਈ ਮਾਤਾ ਜੀ ਸਦਾ ਬਹੁੜਦੇ ਰਹੇ। 2010 ਈ. ਵਿਚ ਘੱਗਰ ਦੇ ਹੜ੍ਹ ਨੇ ਨਾਲੀ ਦੇ ਉੱਤਰੀ ਪਾਸੇ ਕਹਿਰ ਮਚਾਇਆ। ਮਾਤਾ ਜੀ ਨੇ ਸਤਿਗੁਰੂ ਜੀ ਦੇ ਹੁਕਮ ਤੇ ਅਗਸਤ ਵਿਚ ਹੜ੍ਹ ਮਾਰੇ ਪਿੰਡਾਂ ਦਾ ਦੌਰਾ ਕੀਤਾ। ਨਾਮਧਾਰੀ, ਗੈਰ-ਨਾਮਧਾਰੀ ਦੇ ਵਿਤਕਰੇ ਬਿਨਾਂ, ਲੋੜਵੰਦਾਂ ਦੀ ਅਨਾਜ, ਤੂੜੀ ਪੱਠਾ ਅਤੇ ਮਾਇਆ ਦੀ ਵੀ ਮਦਦ ਕੀਤੀ। ਇਸੇ ਤਰ੍ਹਾਂ ਹੀ 1988 ਵਿਚ ਸ੍ਰੀ ਭੈਣੀ ਸਾਹਿਬ ਦੇ ਆਸ ਪਾਸ, ਸਤਿਲੁਜ ਦੇ ਹੜ੍ਹਾਂ ਵੇਲੇ, ਉਹ ਲੋੜਵੰਦਾਂ ਦੇ ਅਬੋਲ ਸਹਾਇਕ ਬਣਦੇ ਰਹੇ।

ਮਾਤਾ ਜੀ ਦੇ ਉਸਾਰੀ ਕਾਰਜਾਂ ਦਾ ਤਾਂ ਬੇਅੰਤ ਲੇਖਾ ਹੈ। ਮਸਤਾਨਗੜ੍ਹ ਤੋਂ ਬਾਅਦ ਮਾਤਾ ਜੀ ਨੇ ਹਿਮਾਚਲ ਵਿਚ ਬਰਫਾਨੀ ਹਵਾਵਾਂ ਤੋਂ ਬਚਾਅ ਲਈ ਮਨਾਲੀ ਦੀ ਕੋਠੀ ਉਸਰਵਾਈ।

ਸੰਨ 1976 ਵਿਚ ਮਾ. ਨਿਹਾਲ ਸਿੰਘ ਦੇ ਲਿਖਣ ਮੁਤਾਬਿਕ "ਗੁਰੂ ਕੇ ਲਾਲ ਸ. ਨਿਰਮਲ ਸਿੰਘ ਰਿਟਾਇਰਡ ਇੰਨਜੀਨੀਅਰ ਆ ਹਾਜ਼ਰ ਹੋਏ, ਜਿਹੜੇ ਆਪ ਹੀ ਡਰਾਫਟਸ ਮੈਨ, ਆਪ ਹੀ ਆਰਚੀਟੈਕਟ। ਆਪ ਹੀ ਕਲਰਕ ਤੇ ਆਪ ਹੀ ਸੁਪਰਵਾਈਜ਼ਰ। ਇਹ ਸ੍ਰੀ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਡੀਜ਼ਾਇਨ ਬਣਾ ਕੇ ਪ੍ਰਵਾਨਗੀ ਲੈਂਦੇ ਤੇ ਮਾਤਾ ਜੀ ਦੀ ਸੇਵਾ ਵਿਚ ਹਾਜ਼ਰ ਹੁੰਦੇ। ਬੱਸ ਮੁੜ ਚੱਲ ਸੁ ਚੱਲ।

ਸੰਮਤ 2038 ਮੁਤਾਬਿਕ 1981 ਈ. ਦਾ ਜੱਪ ਪ੍ਰਯੋਗ ਮੇਲਾ ਮਾਈਆਂ ਨੇ ਸਤਿਗੁਰੂ ਜੀ ਤੋਂ ਮੰਗਿਆ ਸੀ, ਇਸ ਨੂੰ ਸਿਰੇ ਚੜ੍ਹਾਉਣ ਲਈ ਸਤਿਗੁਰੂ ਜੀ ਦੇ ਹੁਕਮ ਤੇ ਮਾਤਾ ਜੀ ਨੇ ਸ. ਜਸਵੰਤ ਸਿੰਘ ਕੱਲ੍ਹਾ ਹੋਰਾਂ ਨੂੰ ਨਾਲ ਲੈ ਕੇ, ਦਿਨ ਰਾਤ ਲੋੜੀਦੇ ਕਾਰਜਾਂ ਵਿਚ ਜੁੱਟ ਗਏ। ਇਸ ਮੇਲੇ ਵਿਚ ਹਰ ਦੂਜੇ ਤੀਜੇ ਦਿਨ ਸੰਗਤ ਮਨ ਭਾਉਂਦੇ ਪਦਾਰਥ ਛਕਦੀ। ਜਪ ਪ੍ਰਯੋਗ ਬੜਾ ਸਫਲ ਰਿਹਾ। ਹੋਲਾ ਮਹੱਲਾ ਹੋਵੇ, ਅੱਸੂ ਦਾ ਮੇਲਾ ਜਾਂ ਕੋਈ ਹੋਰ ਪੁਰਬ ਇਸ ਦਾ ਸਾਰਾ ਭਾਰ ਮਾਤਾ ਜੀ ਆਪਣੇ ਉਪਰ ਲੈ ਕੇ ਬਾਕੀ ਪ੍ਰਬੰਧਕਾਂ ਨੂੰ ਬੇਫਿਕਰ ਰੱਖਦੇ।

ਮਾਤਾ ਜੀ ਦੇ ਗ੍ਰਹਿਸਤ ਜੀਵਨ ਦੇ ਫ਼ਲ ਵਜੋਂ ਆਪ ਦੇ ਗ੍ਰਹਿ ਵਿਖੇ ਇਕ ਸਪੁੱਤਰੀ ਬੀਬਾ ਸਾਹਿਬ ਕੌਰ ਦਾ ਜਨਮ ਹੋਇਆ। ਮਾਤਾ ਜੀ ਨੇ ਉਹਨਾਂ ਨੂੰ ਆਪਣਾ ਪੂਰਾ ਪਿਆਰ ਬਖਸ਼ਿਆ ਅਤੇ ਉਹਨਾਂ ਦੀ ਦੇਖ-ਭਾਲ ਪੁੱਤਰਾਂ ਨਾਲੋਂ ਵੱਧ ਕੀਤੀ। ਬੀਬੀ ਨਰਿੰਦਰ ਕੌਰ ਧਰਮ ਪਤਨੀ ਸੰਤ ਜਸਵੰਤ ਸਿੰਘ ਕੱਲ੍ਹਾ ਅਫਰੀਕਾ ਨੂੰ, ਬੀਬਾ ਜੀ ਦੀ ਮੁੱਢਲੀ ਸਿੱਖਿਆ ਸੌਂਪੀ। ਉਹ ਬੀਬਾ ਜੀ ਦੇ ਉਸਤਾਨੀ ਵੀ ਬਣੇ। ਬੀਬਾ ਜੀ ਦਾ ਅਨੰਦ ਕਾਰਜ, ਸਰਹਾਲੀ (ਅੰਮ੍ਰਿਤਸਰ) ਦੇ ਉੱਘੇ ਕੂਕਾ ਆਗੂ ਬਾਬਾ ਸ਼ਾਮ ਸਿੰਘ ਜੀ ਦੇ ਪੁੱਤਰ ਸੰਤ ਜਿਊਣ ਸਿੰਘ ਸਰਹਾਲੀ ਦੇ ਪੋਤਰੇ ਸੰਤ ਮਹਿੰਦਰ ਸਿੰਘ ਪਨਿਹਾਰੀ (ਸਿਰਸਾ) ਦੇ ਛੋਟੇ ਸਪੁੱਤਰ ਸੰਤ ਜਗਤਾਰ ਸਿੰਘ ਹੋਰਾਂ ਨਾਲ 2 ਦਸੰਬਰ 1979 ਈ. ਨੂੰ ਸ੍ਰੀ ਭੈਣੀ ਸਾਹਿਬ ਵਿਖੇ ਜਪ ਪ੍ਰਯੋਗ ਦੇ ਦੂਸਰੇ ਮੇਲੇ ਸਮੇਂ ਹੋਇਆ। ਅਨੰਦ ਕਾਰਜ ਤੋਂ ਬਾਅਦ ਬੀਬੀ ਜੀ ਦੇ ਨਾਲ ਉਹਨਾਂ ਦੇ ਸੋਹਰੇ ਪਰਿਵਾਰ ਵਿਖੇ ਛੱਡਣ ਲਈ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨੰਬਰਦਾਰ ਜੀਤ ਸਿੰਘ ਜੋ ਬੀਬਾ ਜੀ ਦੇ ਮਾਸੜ ਹਨ ਗਏ। ਬੀਬਾ ਜੀ ਦੇ ਘਰ 10 ਦਸੰਬਰ 1980 ਨੂੰ ਕਾਕਾ ਜੈ ਸਿੰਘ ਅਤੇ 3 ਦਸੰਬਰ 1986 ਨੂੰ ਗੁੱਡੀ ਜੈ ਕੌਰ ਦਾ ਜਨਮ ਹੋਇਆ। ਦੋਹਤੇ ਦੇ ਆਉਣ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਵਿਚਾਰਾਂ ਦਾ ਇਉਂ ਪ੍ਰਗਟਾਵਾ ਕੀਤਾ ਸੀ ਕਿ ਇਸ ਸਮੇਂ ਮੈਨੂੰ ਉਹ ਸੱਜਣ ਹੀ ਵਧਾਈ ਦੇਵੇ ਜਿਹਨੇ ਬੀਬਾ ਸਾਹਿਬ ਕੌਰ ਦੇ ਆਉਣ ਤੇ ਮੈਨੂੰ ਵਧਾਈ ਦਿੱਤੀ ਹੋਵੇ। ਗੁਰੂ ਘਰ ਵਿਚ ਕੁੜੀ ਜਾਂ ਮੁੰਡੇ ਦਾ ਫ਼ਰਕ ਨਹੀਂ ਸਮਝਿਆ ਜਾਂਦਾ ਹੈ। ਹੁਣ ਮਾਤਾ ਜੀ ਨੂੰ ਜੇ ਕਦੇ ਕਦਾਈਂ ਕੰਮ ਵਿਚੋਂ ਫੁਰਸਤ ਮਿਲਦੀ ਤਾਂ ਇਹਨਾਂ ਬੱਚਿਆਂ ਨੂੰ ਦੁਲਾਰਦੇ, ਜਦੋਂ ਬੀਬਾ ਜੀ ਇਹਨਾਂ ਪਾਸ ਆਉਂਦੇ ਸਨ।

ਜਦੋਂ ਮਸਤਾਨਗੜ੍ਹ ਦੀ ਉਸਾਰੀ ਸ਼ੁਰੂ ਹੋਈ ਤਾਂ ਬੀਬੀ ਗੁਰਨਾਮ ਕੌਰ ਨੇ ਅਰਜ਼ ਕੀਤੀ ਕਿ ਮਾਤਾ ਜੀ ਕੰਮ ਤਾਂ ਸ਼ੁਰੂ ਕਰਨ ਲੱਗੇ ਹਾਂ ਸਾਧ ਸੰਗਤ ਲਈ ਦੁੱਧ ਕਿੱਥੋਂ ਆਵੇਗਾ ? ਮਾਤਾ ਜੀ ਨੇ ਸੁਭਾਵਿਕ ਬਚਨ ਕੀਤਾ, "ਗੁਰਨਾਮ, ਸਤਿਗੁਰੂ ਏਨੀ ਬਖਸ਼ਿਸ਼ ਕਰਨਗੇ ਕਿ ਦੁੱਧ ਸਾਂਭਿਆ ਨਹੀਂ ਜਾਣਾ।" ਕੁਝ ਹੀ ਦਿਨ ਬੀਤੇ ਕਿ 20 ਕਿਲੋ ਰੋਜ਼ਾਨਾ ਦੁੱਧ ਦੇਣ ਵਾਲੀ ਮੱਝ ਆ ਗਈ। ਮਾਤਾ ਜੀ ਆਪਣੇ ਭਵਿੱਖ ਪ੍ਰਤੀ ਕਦੇ ਵੀ ਚਿੰਤਾਤੁਰ ਨਹੀਂ ਹੁੰਦੇ ਸਨ।

ਤਪੋ ਭੂਮੀ ਸ੍ਰੀ ਭੈਣੀ ਸਾਹਿਬ ਵਿਖੇ ਹੀ ਰਾਮ ਸਰੋਵਰ ਸਥਿਤ ਹੈ। ਜਿਸਨੂੰ ਪੁਰਾਣਿਕ ਸਮੇਂ ਦਾ 'ਤੀਰਥ' ਕਿਹਾ ਜਾਂਦਾ ਹੈ। ਇਸ ਦੀਆਂ ਪੱਕੀਆਂ ਬਾਹੀਆਂ ਦੀ ਸੇਵਾ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ 1949 ਈ. ਵਿਚ ਹੋਈ ਸੀ ਸਮਾਂ ਪਾ ਕੇ ਕਿ ਉਸ ਸਮੇਂ ਦੀਆਂ ਬਣੀਆਂ ਪੌੜੀਆਂ ਭੁਰ ਗਈਆਂ ਸਨ। ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪੱਕਾ ਸਰੋਵਰ ਬਣਾਉਣ ਦੀ ਇੱਛਾ

ਦੁਬਾਰਾ ਹੋਈ। ਵਿਡੰਬਨਾ ਇਹ ਸੀ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਦੇ ਕੁਝ ਪ੍ਰਬੰਧਕ ਚਾਹੁੰਦੇ ਸਨ ਕਿ ਇਹ ਕਾਰਜ ਉਹ ਬਿਨਾਂ ਮਾਤਾ ਜੀ ਦੇ ਸਹਿਯੋਗ ਤੋਂ ਹੀ ਕਰਕੇ, ਗੁਰੂ ਕੀਆਂ ਖੁਸ਼ੀਆਂ ਲੈਣ। ਸਤਿਗੁਰੂ ਜੀ ਵੀ ਉਹਨਾਂ ਦੀ ਇਸ ਚਾਹਤ ਦਾ ਵਿਰੋਧ ਨਹੀਂ ਕਰ ਰਹੇ ਸਨ। ਪਰ ਜਦੋਂ ਕੰਮ ਕਿਸੇ ਤਰ੍ਹਾਂ ਵੀ ਕਿਤਨਾ ਹੀ ਸਮਾਂ ਸ਼ੁਰੂ ਨਾ ਹੋ ਸਕਿਆ ਤਾਂ ਫਿਰ ਉਹਨਾਂ ਸੱਜਣਾਂ ਨੇ ਹੀ ਸਤਿਗੁਰੂ ਜੀ ਨੂੰ ਅਰਜ਼ ਕਰਕੇ ਮਾਤਾ ਜੀ ਨੂੰ ਆਪਣੀ ਅਗੁਵਾਈ ਕਰਨ ਲਈ ਕਿਹਾ। ਵਿਸਾਖ 1991 ਈ. ਨੂੰ ਸਤਿਗੁਰੂ ਜੀ ਨੇ ਆਪਣੇ ਕਰ-ਕੰਵਲਾਂ ਦੁਆਰਾ ਇਸ ਸਰੋਵਰ ਦਾ ਨੀਂਹ ਪੱਥਰ ਰੱਖਿਆ। ਜਿਸਦਾ ਡੀਜ਼ਾਈਨ ਮਿਹਰਬਾਨ ਸਿੰਘ ਦਿੱਲੀ ਨੇ ਤਿਆਰ ਕੀਤਾ। ਇਹ ਸਰੋਵਰ 1992 ਈ. ਦੇ ਅਖੀਰ ਤੱਕ ਬਣਕੇ ਤਿਆਰ ਹੋ ਗਿਆ, ਜਿਸ ਦੀਆਂ 8 ਭੁਜਾਵਾਂ ਹਨ। ਸਤਿਗੁਰੂ ਜੀ ਦੇ ਵਿਸ਼ੇਸ਼ ਹੁਕਮ ਸਦਕਾ। ਇਸ ਸਰੋਵਰ ਵਿਚ ਧਰਤੀ ਹੇਠਲਾਂ ਜਲ ਹੀ ਲਿਆ ਗਿਆ ਹੈ। ਕੰਮ ਦੀਆਂ ਸ਼ਿਫਟਾਂ ਬਦਲਣ ਸਮੇਂ ਸੇਵਕਾਂ ਦੀ ਸ਼ਿਫਟ ਤਾਂ ਬਦਲ ਜਾਂਦੀ ਸੀ ਪਰ ਮਾਤਾ ਜੀ ਦੀ ਸ਼ਿਫਟ ਨਹੀਂ ਸੀ ਬਦਲਦੀ। ਉਹ ਸਿੱਖਾਂ-ਸੇਵਕਾਂ ਤੋਂ ਹੱਲਾ ਸ਼ੇਰੀ ਨਾਲ ਕੰਮ ਲੈ ਰਹੇ ਸਨ। ਉਥੇ ਸੱਚੇ ਪਾਤਸ਼ਾਹ ਨੇ ਮੁਸਕਰਾਉਂਦਿਆਂ ਬਚਨ ਕੀਤਾ, "ਮੇਰੀ ਸਿੰਘਣੀ ਨੂੰ ਵੀ ਆਰਾਮ ਵਾਸਤੇ ਛੁੱਟੀ ਦੇ ਦਿਆ ਕਰੋ।" ਮਾਸਟਰ ਜੀ ਲਿਖਦੇ ਹਨ, "ਮਾਤਾ ਜੀ ਤਾਂ ਮਾਤਾ ਜੀ ਹੀ ਹਨ, ਉਹ ਉਸ ਦਿਨ ਹੀ ਛੁੱਟੀ ਕਰਨਗੇ, ਜਿਸ ਦਿਨ ਨਵੀਂ ਉਸਾਰੀ ਆਰੰਭਣਗੇ।

ਕੁਦਰਤੀ ਆਫਤਾਂ ਜਿਉਂ ਹੀ ਹੋਣੀ ਦੇ ਕਰੂਰ ਵਰਤਾਰਿਆਂ ਸਮੇਂ ਵੀ ਮਾਤਾ ਜੀ ਲੋੜਵੰਦਾਂ ਨੂੰ ਸਹਾਇਕ ਹੁੰਦੇ। 1984 ਵਿਚ ਇੰਦਰਾ ਗਾਂਧੀ ਦੇ ਕਤਲ ਬਾਅਦ, ਦਿੱਲੀ ਸਮੇਤ ਕਈ ਸ਼ਹਿਰਾਂ ਵਿਚ ਸਿੱਖ ਵਿਰੋਧੀ ਹਿੰਸਾ, ਸਾੜ-ਫੂਕ, ਲੁੱਟ-ਮਾਰ ਹੋਈ। ਬਹੁਤ ਸਾਰੀ ਨਾਮਧਾਰੀ ਸੰਗਤ, ਸ੍ਰੀ ਭੈਣੀ ਸਾਹਿਬ ਆ ਗਈ। ਸਤਿਗੁਰੂ ਜੀ ਨੇ ਉਹਨਾਂ ਨੂੰ ਆਪਣੇ ਪਰਿਵਾਰਾਂ ਦੇ ਜੀਅ ਵਾਂਗ ਗਲੇ ਲਾਇਆ। ਧੀਰਜ ਦਿੱਤੀ ਕਿ ਜੱਦ ਤੱਕ ਤੁਸੀ ਦੁਬਾਰਾ ਆਪਣੇ ਕੰਮ ਤੇ ਨਹੀਂ ਲੱਗਦੇ ਇਹ ਤੁਹਾਡਾ ਘਰ ਹੈ, ਬੇਫਿਕਰ ਹੋ ਕੇ ਰਹੋ। ਮਾਤਾ ਜੀ ਨੇ ਹਰ ਤਰ੍ਹਾਂ ਨਾਲ ਉਹਨਾਂ ਦੀ ਦੇਖਭਾਲ ਕੀਤੀ, ਦਵਾ ਦਾਰੂ ਕਰਵਾਈ, ਭੈਣੀ ਸਾਹਿਬ ਦੇ ਸਾਰੇ ਕਮਰੇ ਖਾਲੀ ਕਰਵਾਕੇ ਉਹਨਾਂ ਦੇ ਹਵਾਲੇ ਕਰਕੇ ਲੰਗਰ, ਲੀੜਾ, ਕੱਪੜਾ ਆਦਿ ਦਿੱਤਾ। ਕਈਆਂ ਨੂੰ ਆਰਥਿਕ ਮਦਦ ਵੀ ਦਿੱਤੀ। 1988 ਈ. ਵਿਚ ਖੰਨੇ ਦੇ ਨੇੜੇ ਕੌੜੀ ਪਿੰਡ ਪਾਸ

---

***ਮਾਤਾ ਜੀ ਦੀ ਸਪੁੱਤਰੀ ਬੀਬਾ ਸਾਹਿਬ ਕੌਰ ਨੇ ਰੁਧਰ ਕੰਠ ਨਾਲ ਕਿਹਾ ਮਾਤਾ ਜੀ ਨੇ ਸਭ ਨੂੰ ਹਮੇਸ਼ਾਂ ਪਿਆਰ ਵੰਡਿਆ ਜੇ ਮੈਂ ਕਦੇ ਗੁੱਸੇ ਵੀ ਹੋਣਾ ਤੇ ਮੈਨੂੰ ਕਹਿਣਾ, "ਗੁੱਡੀ ਤੂੰ ਗੁੱਸਾ ਨਾ ਕਰਿਆ ਕਰ।" ਕਈ ਵੇਰ ਮਾਤਾ ਜੀ ਨੇ ਉਹਨਾਂ ਨੂੰ ਤਿੰਨ ਵਜੇ ਉਠਾ ਕੇ ਲੰਗਰ ਵਿਚ ਪ੍ਰਸ਼ਾਦੇ ਪਕਾਉਣ ਲਾ ਲੈਣਾ। ਜੇ ਬੀਬੀਆਂ ਦੀ ਥੁੜ ਹੋਣੀ ਤਾਂ ਆਸਾ ਦੀ ਵਾਰ ਵਿਚੋਂ ਉਠਾਕੇ ਲੈ ਆਉਣੀਆਂ। ਆਖਰੀ ਰਾਤ ਦਿਲੀਓ ਆਏ। ਬਹੁਤ ਚਿਰ ਅਸੀਂ ਕੋਲ ਬੈਠੇ ਰਹੇ। ਗੱਲਾਂ ਕਰਦੇ ਰਹੇ....।***

---

ਭਿਆਨਕ ਰੇਲ ਹਾਦਸਾ ਵਾਪਰਿਆ ਜਿਥੇ ਦੋ ਟਰੇਨਾਂ ਆਹਮਣੇ ਸਾਹਮਣੇ ਭਿੜੀਆਂ। ਇਸ ਸਮੇਂ ਮਾਤਾ ਜੀ ਵਲੋਂ ਪੀੜਤਾਂ ਦੀ ਮਲ੍ਹਮ ਪੱਟੀ, ਕਪੜੇ ਅਤੇ ਲੰਗਰ ਛਕਾ ਕੇ ਸੇਵਾ ਕੀਤੀ ਗਈ।

ਸ੍ਰੀ ਭੈਣੀ ਸਾਹਿਬ ਦੇ ਨਵ-ਨਿਰਮਾਣ ਅਤੇ ਇਸ ਦੀ ਆਧੁਨਿਕ ਦਿੱਖ ਪਿਛੇ ਮਾਤਾ ਜੀ ਦੀ ਪ੍ਰਮੁੱਖ ਭੂਮਿਕਾ ਹੈ। ਸਤਿਗੁਰੂ ਜੀ ਦੀ ਇਛਾ ਦੇ ਅਨੁਰੂਪ ਸੰਤ ਜਗਤਾਰ ਸਿੰਘ ਪਨਿਹਾਰੀ ਦੇ ਸਹਿਯੋਗ ਨਾਲ ਪਿਛਲੇ ਦੋ ਦਹਾਕਿਆਂ ਤੋਂ ਸ੍ਰੀ ਭੈਣੀ ਸਾਹਿਬ ਰਾਈਆਂ ਦੇ ਨਵ ਨਿਰਮਾਣ ਬਹੁਤ ਵਡੇ ਕਾਰਜ ਵਿਚ ਹੋਏ ਹਨ। ਸ੍ਰੀ ਭੈਣੀ ਸਾਹਿਬ ਇਕ ਇਤਿਹਾਸਕ ਨਗਰੀ ਹੈ ਅਤੇ ਇਹਨੂੰ ਇਕ ਦਰਸ਼ਨੀ ਸਥਾਨ ਦਾ ਰੂਪ ਦੇਣ ਲਈ, ਇਹ ਸਾਰੇ ਕਾਰਜ ਲੋੜੀਂਦੇ ਸਨ। ਇਸ ਨਵ-ਨਿਰਮਾਣ ਦੀ ਖੂਬੀ ਇਹ ਹੈ ਕਿ ਇਸ ਵਿਚ ਇਤਿਹਾਸਕ ਸਥਾਨਾਂ ਦੀ ਪੁਰਾਤਨ ਦਿੱਖ ਨੂੰ ਜਿਉਂ ਦਾ ਤਿਉਂ ਰੱਖਿਆ ਗਿਆ ਹੈ। ਮਾਤਾ ਜੀ ਨੇ ਸ੍ਰੀ ਭੈਣੀ ਸਾਹਿਬ ਡੇਰੇ ਦੀ ਪੁਰਾਣੀ ਜਗ੍ਹਾ ਦਾ ਅਤੇ ਰਾਈਆਂ ਵਾਲੇ ਪ੍ਰਕਾਸ਼ ਅਸਥਾਨ ਦਾ ਕਹੀ ਗੁਣਾਂ ਵਿਸਤਾਰ ਕਰ ਦਿੱਤਾ ਹੈ। ਲੰਗਰ ਅਤੇ ਰਾਮ ਮੰਦਰ ਦੇ ਚਾਰ ਚੁਫੇਰੇ ਵਸੋਂ ਵਾਲੇ ਘਰਾਂ ਨੂੰ, ਕਿਸੇ ਵੀ ਭਾਅ ਖਰੀਦ ਕੇ ਉਹਨਾਂ ਨੂੰ ਉਹਨਾਂ ਦੇ ਥਾਂ ਤੋਂ ਵੱਧ ਥਾਂ ਛੱਡ ਕੇ, ਜ਼ਿਆਦਾ ਲਾਭ ਦੇ ਕੇ ਹਾਸਿਲ ਕੀਤਾ ਅਤੇ ਸੰਗਤ ਦੇ ਟਿਕਣ ਲਈ ਉਸਾਰੀ ਕਰਵਾਈ। ਇਹ ਵੱਡਾ ਕਾਰਜ ਮਾਤਾ ਜੀ ਨੇ ਧੀਰਜਵਾਨ ਅਤੇ ਉਦਾਰ ਚਿੱਤ ਸੁਭਾਓ ਬਿਨਾਂ ਸਿਰੇ ਨਹੀਂ ਸੀ ਚੜ੍ਹਨਾ। ਡੇਰੇ ਵਾਸਤੇ ਆਪ ਨੇ ਸ੍ਰੀ ਭੈਣੀ ਸਾਹਿਬ ਦੇ ਆਲੇ ਦੁਆਲੇ ਬਹੁਤ ਸਾਰੀ ਭੂਮੀ ਵੀ ਖਰੀਦ ਲਈ। ਸ੍ਰੀ ਸਤਿਗੁਰੂ

ਪ੍ਰਤਾਪ ਸਿੰਘ ਹਸਪਤਾਲ ਦੇ ਨਿਰਮਾਣ ਸਮੇਂ ਵੀ ਮਾਤਾ ਜੀ ਉਸਦੇ ਆਰਥਿਕ ਸਹਿਯੋਗੀ ਰਹੇ। ਹੁਣ ਮਾਤਾ ਜੀ ਦੀ ਅਗਲੀ ਯੋਜਨਾ ਰਾਈਆਂ ਪ੍ਰਕਾਸ਼ ਅਸਥਾਨ ਅਤੇ ਅਕਾਲ ਬੁੰਗੇ ਦੀ ਸਾਂਭ ਸੰਭਾਲ ਵੱਲ ਕਾਰਜਸ਼ੀਲ ਹੋਣਾ ਸੀ, ਪਰ ਉਹਨਾਂ ਨੂੰ ਵਿਚਾਲੇ ਹੀ ਦਰਗਾਹੀ ਸੱਦਾ ਆ ਗਿਆ।

ਮਾਤਾ ਜੀ ਦੀ ਦਿਨ ਚਰਿਆ ਪੂਰੀ ਤਰ੍ਹਾਂ ਅਨੁਸ਼ਾਸ਼ਨ ਬੱਧ ਸੀ। ਉਹ ਆਮ ਕਰਕੇ ਵੱਡੇ ਤੜਕੇ ਦੋ ਵਜੇ ਉਠ ਬੈਠਦੇ ਸਨ। ਇਸ ਸਮੇਂ ਆਪਣੀ ਸਿਹਤ ਵੱਲ ਉਚੇਚਾ ਧਿਆਨ ਦਿੰਦੇ। ਕੁਝ ਯੋਗਾ ਵੀ ਕਰਦੇ। ਰਾਮਸਰ ਦੇ ਗਿਰਦ ਸੈਰ ਵੀ ਹੁੰਦੀ, ਫਿਰ ਆਸਾ ਦੀ ਵਾਰ ਦਾ ਕੀਰਤਨ ਸੁਣਨਾ, ਰੋਜ਼ਾਨਾ ਦਾ ਨਿਤਨੇਮ ਕਰਨਾ, ਕੁਝ ਜਲਪਾਨ ਕਰਕੇ ਸਾਰਾ ਦਿਨ ਖੜੀ ਲੱਤ ਸੇਵਾ ਕਰਨੀ। ਨੌ ਦਸ ਵਜੇ ਦੇ ਵੇਲੇ ਰਾਤ ਨੂੰ ਬਿਰਾਜਣਾ। ਗਰਮੀਆਂ ਵਿਚ ਘੰਟਾਂ ਕੁ ਦਿਨੇ ਬਿਰਾਜਦੇ। ਦੁਪਹਿਰ ਦਾ ਨਿਤਨੇਮ, ਦਿਵਾਨ, ਰਾਤ ਦਾ ਨਿਤਨੇਮ ਇਹ ਵੀ ਜਾਰੀ ਰਹਿੰਦਾ।

ਪ੍ਰਸ਼ਾਦਾ ਪਹਿਲਾਂ ਅੱਠੀਂ ਪਹਿਰੀ ਛਕਦੇ। ਪ੍ਰਤੂੰ 1991 ਈ. ਵਿਚ ਸਤਿਗੁਰੂ ਜੀ ਦੀ ਬਾਈਪਾਸ ਸਰਜਰੀ ਤੋਂ ਬਾਅਦ ਉਹ ਦੋ ਵੇਰ ਛਕਦੇ ਸਨ ਤਾਂ ਆਪ ਵੀ ਦੋ ਵੇਰ ਪ੍ਰਸ਼ਾਦਾ ਛਕਣ ਲੱਗ ਪਏ। ਦੁੱਧ ਬੜੇ ਪ੍ਰੇਮ ਨਾਲ ਛੱਕਦੇ ਸਨ। ਉਹਨਾਂ ਦੇ ਦੁੱਧ ਪਿਆਰ ਦਾ ਹੀ ਇਕ ਨਮੂਨਾ ਸੀ ਕਿ ਸਮਾਗਮਾਂ ਵਿਚ ਲੋੜਵੰਦਾਂ ਨੂੰ ਹੱਥੀਂ ਦੁੱਧ ਵਰਤਾਇਆ ਕਰਦੇ ਸਨ। ਸਖਾਵਤ ਦਾ ਇਹ ਪ੍ਰਮਾਣ ਹੈ ਕਿ ਸਤਿਗੁਰੂ ਜੀ ਅਨੇਕ ਸਿਖਾਂ ਸੇਵਕਾਂ ਨੂੰ ਵਧੀਆ ਸੁਖ ਸੁਵਿਧਾਵਾਂ ਨਾਲ ਆਧੁਨਿਕ ਕੋਠੀ ਨੁਮਾ ਮਕਾਨ ਦੇ ਮਾਲਕ ਹੀ ਨਹੀਂ, ਸਗੋਂ ਜ਼ਮੀਨਾਂ ਜਾਇਦਾਦਾਂ ਬਣਵਾਕੇ ਦਿੱਤੀਆਂ। ਕਾਰੋਬਾਰ ਚਲਵਾਏ। ਸਿੱਖਿਆ ਵਾਸਤੇ ਉਮਰ ਭਰ ਯਤਨਸ਼ੀਲ ਰਹੇ। ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਸਥਾਪਤ ਕਰਵਾਕੇ, ਬੱਚਿਆਂ ਦੀ ਰਿਹਾਇਸ਼, ਖਾਧ ਖੁਰਾਕ ਦਾ ਪ੍ਰਬੰਧ ਕੀਤਾ। ਇਕ ਵੇਰ ਇਕ ਗਰੀਬ ਬੱਚਾ ਆਇਆ ਜਿਸ ਦਾ ਸਿਰ ਜੂੰਆਂ ਨਾਲ ਭਰਿਆ ਪਿਆ ਸੀ। ਪਹਿਲਾਂ ਮਾਤਾ ਜੀ ਨੇ ਉਸ ਦੀਆਂ ਜੂੰਆਂ ਚੁਗੀਆਂ ਫਿਰ ਸਿਰ ਦੇ ਜ਼ਖ਼ਮ ਠੀਕ ਕੀਤੇ। ਉਹ ਇਹਨਾਂ ਕਾਰਜਾਂ ਵਿਚ ਨਾ ਅੱਕਦੇ ਸਨ ਨਾ ਥੱਕਦੇ। ਮਾਤਾ ਜੀ ਵਾਤਸਲ ਪ੍ਰੇਮ ਦਾ ਮੁਜੱਸਮਾ ਸਨ। ਬਿਰਧਸ਼ਾਲਾ ਦੇ ਬਿਰਧਾਂ ਲਈ ਫਲ ਫਰੂਟ ਅਤੇ ਸਿਆਲ ਵਿਚ ਅਲਸੀ ਵਰੈਗਾ ਮੁੱਕਣ ਨਾ ਦਿੰਦੇ।

ਮਾਤਾ ਜੀ ਪਾਸ ਲੋੜਵੰਦਾਂ ਦੀਆਂ ਕਤਾਰਾਂ ਲਗੀਆਂ ਰਹਿੰਦੀਆਂ ਸਨ। ਕਿਸੇ ਪਤੀ ਵਲੋਂ ਪਤਨੀ ਨਾਲ ਦੁਰਵਿਹਾਰ, ਕਿਸੇ ਰੋਗੀ ਦੀ ਮਦਦ ਵਾਸਤੇ, ਕਿਸੇ ਮਾੜੇ ਦੀ ਬੇਟੀ ਲਈ ਰਿਸ਼ਤਾ ਵੀ ਚੰਗੇ ਘਰ ਦਾ ਲੱਭਣਾ ਅਤੇ ਉਸਦੇ ਵਿਆਹ ਦੇ ਸਾਰੇ ਲੋੜੀਂਦੇ ਪ੍ਰਬੰਧ ਵੀ ਮਾਤਾ ਜੀ ਨੇ ਆਪ ਕਰਨੇ। ਕੋਈ ਵਿਦਿਆਰਥੀ ਫੀਸ ਭਰਨ ਤੋਂ ਰਹਿੰਦਾ ਹੈ ਤਾਂ ਮਾਤਾ ਜੀ ਉਸ ਦੇ ਇਮਦਾਦੀ। ਜਦੋਂ ਕੋਈ ਵਿਅਕਤੀ ਪ੍ਰੇਸ਼ਾਨ ਹੋ ਕੇ ਆਪਣੀ ਪਰੇਸ਼ਾਨੀ ਬਾਰੇ ਦੱਸਦਾ ਤਾਂ ਮਾਤਾ ਜੀ ਦਾ ਜੁਆਬ ਹੁੰਦਾ, "ਭਾਈ ਮੈਂ ਜਦੋਂ ਵੀ ਕਦੇ ਪਰੇਸ਼ਾਨ ਹੋਵਾਂ ਮੈਂ ਤਾਂ ਸੇਵਾ ਕਰਨ ਲਗ ਜਾਂਦੀ ਹਾਂ, ਪਰੇਸ਼ਾਨੀ ਆਪੇ ਭੱਜ ਜਾਂਦੀ ਹੈ।

ਗੁਰੂ ਘਰ ਵਿਚ ਸੇਵਾ ਦੇ ਜੋ ਪ੍ਰਤੀਮਾਨ ਆਪ ਜੀ ਦੇ ਪੂਰਵਜਾਂ ਵਿਸ਼ੇਸ਼ ਕਰ, ਮਾਤਾ ਜੀਵਨ ਕੌਰ ਜੀ ਅਤੇ ਮਾਤਾ ਭੁਪਿੰਦਰ ਕੌਰ ਜੀ ਨੇ ਸਿਰਜੇ ਸਨ, ਮਾਤਾ ਜੀ ਉਹਨਾਂ ਤੇ ਖਰੇ ਉਤਰੇ। ਉਹ ਸੇਵਾ ਕਰਨ ਵਿਚ ਹੀ ਆਪਣੇ ਜੀਵਨ ਦੀ ਸਾਰਥਿੱਕਤਾ ਸਮਝਦੇ ਸਨ। ਬਲਦੇਵ ਸਿੰਘ ਕਾਕੂ ਦੱਸ ਰਹੇ ਸਨ ਕਿ ਰਾਮਸਰ ਦੀ ਸੇਵਾ ਤਿੰਨ ਦਿਨ ਅਤੇ ਤਿੰਨ ਰਾਤਾਂ ਲਗਾਤਾਰ ਚਲਦੀ ਰਹੀ। ਇਸ ਸਮੇਂ ਦੌਰਾਨ ਹੋਰ ਤਾਂ ਜਿਵੇਂ ਉੱਪਰ ਆਇਆ ਹੈ ਵਾਰੀ ਬਦਲ ਕੇ ਲੱਗਦੇ ਰਹੇ, ਪਰ ਮਾਤਾ ਜੀ ਲਗਾਤਾਰ ਸੇਵਾ ਵਿਚ ਜੁੱਟੇ ਰਹੇ। ਵੱਡੀਆਂ ਇਮਾਰਤਾਂ ਦੇ ਲੈਂਟਰ ਦੀ ਸੇਵਾ ਵੀ ਮਾਤਾ ਜੀ "ਨਾਨ ਸਟਾਪ" ਡਿਊਟੀ ਤੇ ਹੁੰਦੇ। ਵੱਡੇ ਤੇ ਭਾਰੇ ਕੰਮਾਂ ਸਮੇਂ ਸੇਵਾ ਕਰਨ ਲਈ ਮਾਤਾ ਜੀ ਦੇ ਲਾਡਲੇ ਸਿੱਖ ਸੇਵਕ ਦੂਰ ਦੁਰਾਡਿਉਂ ਹੁਕਮ ਸੁਣ ਕੇ ਹਾਜ਼ਰ ਰਹਿੰਦੇ। ਕੱਕੜ, ਮਨਸੂਰਵਾਲਾ, ਮਹਿਮੂਦਪੁਰ (ਹੁਸ਼ਿਆਰਪੁਰ), ਜਾਲਖੇੜੀ, ਬੀੜ ਭਮਾਰਸੀ ਦੀਆਂ ਸੰਗਤਾਂ ਹਰ ਸੇਵਾ ਦੇ ਮੌਕੇ ਤੇ ਮਾਤਾ ਜੀ ਦੇ ਹੁਕਮ ਤੇ ਫੁਲ ਚੜ੍ਹਾਉਣ

---

**ਮਾਤਾ ਜੀ ਨੂੰ ਖੇਤੀਬਾੜੀ ਅਤੇ ਗਊ ਪਾਲਣ ਨਾਲ ਵਿਸ਼ੇਸ਼ ਲਗਾਉ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਮੇਂ ਵਿਚ ਇਕ ਇਕ ਗਊ ਦੇ ਦੁੱਧ ਘਿਓ ਦਾ ਅਲੱਗ ਅਲੱਗ ਹਿਸਾਬ ਰੱਖਣ ਲਈ ਹੁਕਮ ਕਰਦੇ। ਸ੍ਰੀ ਭੈਣੀ ਸਾਹਿਬ ਅਤੇ ਜੀਵਨ ਨਗਰ ਰਹਿੰਦਿਆਂ, ਮਾਤਾ ਜੀ ਇਹ ਸਾਰਾ ਕਾਰਜ ਸੁਗਮਤਾ ਨਾਲ ਕਰਕੇ, ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕਰਦੇ ਸਨ।**

---

ਨੂੰ ਆਪਣੇ ਧੰਨਭਾਗ ਸਮਝਦੀਆਂ। ਰਾਮਪੁਰਾ ਫੂਲ, ਸੈਦੋ, ਜਲੰਧਰ, ਨਗਰ ਅਤੇ ਹੋਰ ਅਨੇਕ ਥਾਵਾਂ ਦੇ ਮਿਸਤਰੀ ਸਿੰਘ ਇਮਾਰਤਸਾਜੀ ਦੀ ਸੇਵਾ ਵਿਚ ਆਣ ਹਾਜ਼ਰ ਹੁੰਦੇ।

ਇਕ ਵਾਰ ਮਾਤਾ ਜੀ ਨੂੰ ਬੁਖਾਰ ਰਿਹਾ ਕਰੇ। ਡਾਕਟਰਾਂ ਨੇ ਕਿਹਾ ਕੁਝ ਸਮੇਂ ਲਈ ਆਪ ਮੁਕੰਮਲ ਆਰਾਮ ਕਰੋ। ਪਰ ਆਰਾਮ ਕਰਨਾ ਆਪ ਦੇ ਸੁਭਾਓ ਦਾ ਹਿੱਸਾ ਨਹੀਂ ਸੀ। ਸੇਵਾ ਤੇ ਜਾ ਲੱਗੇ। ਪੁੱਛਣ ਵਾਲਿਆਂ ਨੂੰ ਕਹਿੰਦੇ, "ਮੈਂ ਸੇਵਾ ਕਰਦੀ ਹੀ ਠੀਕ ਰਹਿੰਦੀ ਹਾਂ।" ਇਕ ਵੇਰ ਕੋਈ ਲੈਂਟਰ ਖੁੱਲ੍ਹ ਰਿਹਾ ਸੀ। ਆਪ ਦੇ ਲੱਕ ਵਿਚ ਪੀੜ ਹੁੰਦੀ ਸੀ, ਚੰਗੀ ਤਰ੍ਹਾਂ ਚੱਲ ਨਹੀਂ ਸਨ ਸਕਦੇ। ਉਥੇ ਜਾ ਕੇ ਇੱਟਾਂ ਰੋੜੇ ਚੁੱਕਣ ਦੀ ਸੇਵਾ ਕਰਨ ਲੱਗ ਪਏ। ਸੇਵਾ ਕਰਨ ਵਾਲਿਆਂ ਅਤੇ ਉਹਨਾਂ ਦੇ ਪਰਿਵਾਰ ਨਾਲ ਵੀ ਆਪ ਇਕ ਅਟੁੱਟ ਰਿਸ਼ਤੇ ਦੀ ਡੋਰ ਨਾਲ ਬੱਝ ਜਾਇਆ ਕਰਦੇ ਸਨ। ਲੰਗਰ ਦੀ ਸੇਵਾ ਕਰਦੇ ਹੋਏ ਆਪ ਦੇ ਤਿੰਨ ਪਿਆਰੇ ਸਿੱਖ ਭਾਈ ਬਖਸ਼ੀਸ਼ ਸਿੰਘ, ਬੇਅੰਤ ਸਿੰਘ ਅਤੇ ਬਲਜੀਤ ਸਿੰਘ ਦੁਆਬੇ ਵਿਚ ਗਿਆਂ ਇਕ ਹਾਦਸੇ ਵਿਚ ਅਕਾਲ ਚਲਾਣਾ ਕਰ ਗਏ। ਉਹਨਾਂ ਦੇ ਪਰਿਵਾਰ ਨੂੰ ਸੰਭਾਲਿਆ, ਪੈਰਾਂ ਸਿਰ ਕੀਤਾ ਅਤੇ ਅੱਜ ਤੱਕ ਉਹ ਮਾਤਾ ਜੀ ਦੇ ਵਿਸ਼ੇਸ਼ ਧਿਆਨ ਦੇ ਪਾਤਰ ਹਨ। ਮੱਧ ਪ੍ਰਦੇਸ ਦੀ ਸੰਗਤ ਨੂੰ, ਸ੍ਰੀ ਭੈਣੀ ਸਾਹਿਬ ਦੇ ਹੋਲੇ ਦੇ ਸਮੇਂ ਰਸਤੇ ਵਿਚ ਦੁਰਘਟਨਾ ਵਾਪਰ ਗਈ, ਕੁਝ ਸਰੀਰ ਚਲਾਣਾ ਕਰ ਗਏ। ਸਤਿਗੁਰੂ ਜੀ ਦੇ ਹੁਕਮ ਤੇ ਮਾਤਾ ਜੀ ਤੁਰੰਤ ਲੰਮਾਂ ਸਫਰ ਕਰਕੇ ਉਥੇ ਪਹੁੰਚ ਗਏ। ਪਰਿਵਾਰ ਨੂੰ ਧੀਰਜ ਬੰਨ੍ਹਾਈ, ਆਰਥਿਕ ਮਦਦ ਕੀਤੀ। ਸੜਕ ਉਤੇ ਸਫਰ ਕਰਨ ਸਮੇਂ ਵੀ ਆਪ ਨੇ ਕਦੇ ਥਕਾਵਟ ਨਹੀਂ ਮੰਨੀ। ਜਿਸ ਤਰ੍ਹਾਂ ਸਤਿਗੁਰੂ ਜੀ ਦੀ ਰਜ਼ਾ ਸੀ, ਉਹ ਭੈਣੀ ਸਾਹਿਬ ਤੋਂ ਬਾਹਰ ਦੀਆਂ ਸੰਗਤਾਂ ਦੀ ਬੇਨਤੀ ਤੇ ਮਾਤਾ ਜੀ ਨੂੰ ਹੀ ਹੁਕਮ ਕਰਦੇ ਸਨ। ਆਪ ਭਾਰਤ ਦੇ ਦੂਰ ਦਰਾਜ ਸਥਾਨਾਂ ਤੇ ਫੈਲੀ ਨਾਮਧਾਰੀ ਫੁਲਵਾੜੀ ਨੂੰ ਹੀ ਹਰਿਆ ਭਰਿਆ ਰੱਖਣ ਲਈ ਦੌਰੇ ਕਰਦੇ। 13 ਫਰਵਰੀ 2011 ਨੂੰ ਬਸੰਤ ਮੇਲੇ ਦੇ ਦਿਨਾਂ ਵਿਚ ਹਫਤਾ ਭਰ ਸਾਰੀ ਯੂ. ਪੀ. ਵਿਚ ਚਰਨ ਪਾਏ। ਕਾਸ਼ੀਪੁਰ, ਬਾਜ਼ਪੁਰ, ਬੰਡੇ, ਇਮਲੀਆ, ਕੋਠੀ, ਮਲਿਕ ਫਾਰਮ, ਮੁਜੱਫਰ ਨਗਰ ਆਦਿ ਮੇਲਿਆਂ ਵਿਚ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਬਾਅਦ ਮੱਧ ਪ੍ਰਦੇਸ ਵਿਚ ਮਾਰਚ 2013 ਅਤੇ ਫਿਰ 2015 ਵਿਚ ਇਸੇ ਮਹੀਨੇ ਦੋ ਦੌਰੇ ਕੀਤੇ। ਲੋੜਵੰਦ ਗਰੀਬ ਸਿੱਖਾਂ ਨੂੰ ਮਕਾਨ, ਖੇਤੀ, ਟਿਊਬਵੈਲ ਲਾਉਣ ਹੋਰ ਕਾਰਜਾਂ ਲਈ ਆਪਣੇ ਵਲੋਂ ਇਮਦਾਦ ਪਹੁੰਚਾਈ। ਭਾਈ ਭਗਵਾਨ ਸਿੰਘ, ਐਮ. ਪੀ. ਦੇ ਪਹਿਲੇ ਦੌਰੇ ਬਾਰੇ ਦੱਸ ਰਹੇ ਸਨ ਕਿ ਇਕ ਹਫਤੇ ਦੇ ਦੌਰੇ ਵਿਚ ਆਗਰਾ, ਗਵਾਲੀਅਰ, ਭਿੰਡ ਹੁੰਦੇ ਹੋਏ ਸ਼ਿਵਪੁਰੀ ਪਹੁੰਚੇ। ਇਥੇ ਸਾਗਰ ਦੀ ਸੰਗਤ ਦੀ ਦਰਸ਼ਨਾਂ ਦੀ ਬੇਨਤੀ ਪੁੱਜੀ। ਪੈਂਡਾ ਤਿੰਨ ਸੌ ਕਿਲੋਮੀਟਰ ਸੀ ਸ਼ਿਵਪੁਰੀ ਤੋਂ ਸਾਗਰ। ਰਾਤ ਦੇ ਨੌ ਵਜੇ ਹੀ ਸਾਗਰ ਨੂੰ ਗੱਡੀਆਂ ਤੋਰ ਲਈਆਂ ਕਿਉਂਕਿ ਸਵੇਰੇ ਵਾਪਸੀ ਸੀ। ਰਾਤ ਦੇ ਇਕ ਵਜੇ ਸਾਗਰ ਪੁੱਜੇ। ਥੋੜਾ ਬਿਰਾਜ ਕੇ ਫਿਰ ਇਸ਼ਨਾਨ ਆਦਿ ਸਵੇਰੇ ਅੰਮ੍ਰਿਤ ਵੇਲੇ ਸਿੱਖਾਂ ਦੇ ਘਰ ਚਰਨ ਪਾਏ, ਫਿਰ ਵਾਪਸੀ। ਇਤਨੀ ਭੱਜ ਨੱਸ ਨੂੰ ਵੇਖ ਕੇ ਮਾਲੂਮ ਹੁੰਦਾ ਹੈ ਕਿ ਮਾਤਾ ਜੀ ਦਾ ਸਰੀਰ ਕਿਤਨੀ ਸਖ਼ਤ ਝਾਲ ਝੱਲਣ ਦੇ ਸਮਰੱਥ ਸੀ।

ਮਾਤਾ ਜੀ ਨੂੰ ਖੇਤੀਬਾੜੀ ਅਤੇ ਗਊ ਪਾਲਣ ਨਾਲ ਵਿਸ਼ੇਸ਼ ਲਗਾਉ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਮੇਂ ਵਿਚ ਇਕ ਇਕ ਗਊ ਦੇ ਦੁੱਧ ਘਿਉ ਦਾ ਅਲੱਗ ਅਲੱਗ ਹਿਸਾਬ ਰੱਖਣ ਲਈ ਹੁਕਮ ਕਰਦੇ। ਸ੍ਰੀ ਭੈਣੀ ਸਾਹਿਬ ਅਤੇ ਜੀਵਨ ਨਗਰ ਰਹਿੰਦਿਆਂ, ਮਾਤਾ ਜੀ ਇਹ ਸਾਰਾ ਕਾਰਜ ਸੁਗਮਤਾ ਨਾਲ ਕਰਕੇ, ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕਰਦੇ ਸਨ। ਹੁਣ ਵਰਤਮਾਨ ਸਮੇਂ ਵਿਚ ਮਾਤਾ ਜੀ ਦੀ ਇੱਛਾ ਹੋਈ ਕਿ ਅਕਸਰ ਵੱਡੇ ਲੋਕ ਭੈਣੀ ਸਾਹਿਬ ਦੇ ਹੋਲਿਆਂ ਮੇਲਿਆਂ ਦੀ ਸੇਵਾ ਲੈ ਲੈਂਦੇ ਹਨ। ਇਸ ਤਰ੍ਹਾਂ ਆਮ ਸੰਗਤਾਂ ਦਾ ਇਸ ਵਿੱਚ ਹਿੱਸਾ ਨਹੀਂ ਪੈਂਦਾ। ਪਿਛਲੇ ਦੋ ਕੁ ਅੱਸੂ ਦੇ ਮੇਲੇ ਮਾਤਾ ਜੀ ਨੇ ਆਮ ਸੰਗਤ ਦੇ ਸਹਿਯੋਗ ਨਾਲ ਕਰਵਾਕੇ ਸਭ ਦੀਆਂ ਖੁਸ਼ੀਆਂ ਲਈਆਂ।

ਮਾਤਾ ਜੀ ਦੇ ਹੁਕਮ ਵਿਚ ਸ੍ਰੀ ਭੈਣੀ ਸਾਹਿਬ ਜਾਂ ਹੋਰ ਥਾਈਂ ਸੇਵਾ ਕਰਨ ਵਾਲਿਆਂ ਦੀ ਫਹਿਰਿਸਤ ਤਾਂ ਬਹੁਤ ਲੰਮੀ ਹੈ ਪ੍ਰਤੂੰ ਅਸੀਂ ਸੰਤ ਬਲਕਾਰ ਸਿੰਘ ਵੜੈਚ ਸਰਪੰਚ ਸ੍ਰੀ ਭੈਣੀ ਸਾਹਿਬ ਅਤੇ ਗੁਰਬਚਨ ਸਿੰਘ ਹਾਰਨੀ ਨਿੰਮਵਾਲੀ ਅਤੇ ਅਜਮੇਰ ਸਿੰਘ ਡਰਾਈਵਰ ਦਾ ਜ਼ਿਕਰ ਕਰਕੇ ਸੇਵਕ ਬੀਬੀਆਂ ਦੇ ਨਾਮ ਲਿਖਾਂਗੇ ਜਿੰਨਾਂ ਸਮੇਂ ਸਮੇਂ ਮਾਤਾ ਜੀ ਨਾਲ ਰਹਿਕੇ ਸੇਵਾ ਕੀਤੀ- ਬੀਬੀ ਗੁਬਿੰਦਣੀ, ਬੀਬੀ ਪ੍ਰੀਤਮ ਕੌਰ ਢੋਟੀਆਂ ਵਾਲੀ, ਬੀਬੀ ਪ੍ਰੀਤੋ ਪਤਨੀ ਹਜ਼ੂਰੀ ਸੇਵਕ ਸੰਤ ਬਲਕਾਰ ਸਿੰਘ, ਬੀਬੀ ਗੁਰਦੇਵ ਕੌਰ, ਉਸਤਾਦ ਨੱਥਾ ਸਿੰਘ ਹੋਰਾਂ ਦੀ ਪੁੱਤਰੀ, ਬੀਬੀ ਗੁਰਨਾਮ ਕੌਰ, ਬੀਬੀ ਗੋਗੀ, ਮਾਤਾ ਜੀ ਦੇ ਭਣੇਵੇਂ ਬਲਜੀਤ ਸਿੰਘ ਕੋਠਾ ਗੁਰੂ ਦੀ ਪਤਨੀ, ਬੀਬੀ ਗੁਰਮੀਤ ਕੌਰ 'ਪਾਰਬਤੀ', ਵੱਡੇ ਗੁਰਮੁੱਖ ਸਿੰਘ, ਹਜ਼ੂਰੀ ਡਰਾਈਵਰ ਦੀ ਪਤਨੀ, ਬੀਬੀ ਹਰਭਜਨ ਕੌਰ, ਸੰਤ ਬਖਸ਼ੀਸ ਸਿੰਘ ਬੀੜ

**ਮਾਤਾ ਜੀ ਦੀ ਦਿਓ ਕੱਦ ਸਖਸ਼ੀਅਤ ਨੂੰ ਕਈ ਕੋਣਾਂ ਤੋਂ ਨਿਹਾਰ ਰਹੇ ਹਨ। ਹਜ਼ੂਰ ਦਾ ਕਹਿਣਾ ਹੈ, ਮਾਤਾ ਜੀ ਪਿੰਡਾਂ ਵਿਚੋਂ ਆਏ ਸਨ। ਗੁਰਮੁੱਖੀ ਅੱਖਰਾਂ ਵਿੱਚ ਸਿਰਫ ਗੁਰਬਾਣੀ ਪਾਠ ਵਾਸਤੇ ਪੰਜਾਬੀ ਪੜ੍ਹੇ ਸਨ ਪਰ ਉਹਨਾਂ ਦੀ ਦ੍ਰਿਸ਼ਟੀ ਕਮਾਲ ਦੀ ਸੀ। ਉਹਨਾਂ ਨੇ ਸੇਵਾ ਦੇ ਨਵੇਂ ਮਾਪਦੰਢ ਸਿਰਜੇ ਸਨ।**

ਭਮਾਰਸੀ ਦੀ ਪਤਨੀ, ਬੀਬੀ ਸੁਰਜੀਤ ਕੌਰ ਸੰਤ ਕਰਨੈਲ ਸਿੰਘ ਦਮਦਮਾ ਦੀ ਪਤਨੀ, ਬੀਬੀ ਰਾਜ ਕੌਰ, ਮਾਤਾ ਜੀ ਦੇ ਡਰਾਈਵਰ, ਸੇਵਕ ਕੇਸਰ ਸਿੰਘ ਲਾਡੀ ਦੀ ਪਤਨੀ। ਇਸ ਤੋਂ ਕਾਫੀ ਪਹਿਲਾਂ ਬੀਬੀ ਰਾਣੀ ਗੁਰਮੁਖ ਸਿੰਘ ਵੀ. ਡੀ. ਓ. ਦੀ ਪਤਨੀ। ਕੇਸਰ ਸਿੰਘ ਲਾਡੀ ਤੋਂ ਪਹਿਲੇ ਸਮੇਂ ਸਮੇਂ, ਅਵਤਾਰ ਸਿੰਘ ਸਿਆੜ, ਰਘੁਬੀਰ ਸਿੰਘ, ਜਸਕਰਨ ਸਿੰਘ ਘਣੀਆ, ਮਾਤਾ ਜੀ ਦਾ ਭਣੇਵਾਂ ਵੀ ਅਤੇ ਬੀਬੀ ਰਾਜ ਵੀ ਸੇਵਾ ਵਿਚ ਰਹੇ।

ਇਸ ਸਮੇਂ ਸੋਗ ਦੀ ਮੂਰਤ ਬਣੇ ਸ੍ਰੀ ਭੈਣੀ ਸਾਹਿਬ ਵਿਚ ਜਿਸ ਨਾਲ ਵੀ ਮਾਤਾ ਜੀ ਬਾਰੇ ਗੱਲ ਕੀਤੀ, ਉਹ ਗ਼ਮ ਦੇ ਗਹਿਰੇ ਸਾਗਰ ਵਿਚ ਲੱਥਿਆ ਨਜ਼ਰ ਆਇਆ। ਉਸਨੇ ਮਾਤਾ ਜੀ ਦੇ ਜੀਵਨ ਦੇ ਅਨੇਕ ਉੱਜਲ ਪੱਖਾਂ ਤੇ ਪ੍ਰਕਾਸ਼ ਪਾਉਂਦਿਆਂ ਕਿਹਾ ਕਿ ਜਗਤ ਮਾਤਾ ਜੀ ਦੀ ਹੱਤਿਆ ਨੇ ਉਹਨਾਂ ਦੇ ਅੱਗੇ, ਇਹ ਸੁਆਲ ਖੜਾ ਕੀਤਾ ਹੈ ਕਿ ਇਨਸਾਨ ਕਦੋਂ ਤੱਕ ਨੇਕੀ ਦਾ ਬਦਲਾ ਬਦੀ ਨਾਲ ਚੁਕਾਉਂਦਾ ਰਹੇਗਾ। ਮਾਤਾ ਜੀ ਦੀ ਸਪੁੱਤਰੀ ਬੀਬਾ ਸਾਹਿਬ ਕੌਰ ਨੇ ਰੁਧਰ ਕੰਠ ਨਾਲ ਕਿਹਾ ਮਾਤਾ ਜੀ ਨੇ ਸਭ ਨੂੰ ਹਮੇਸ਼ਾਂ ਪਿਆਰ ਵੰਡਿਆ ਜੇ ਮੈਂ ਕਦੇ ਗੁੱਸੇ ਵੀ ਹੋਣਾ ਤੇ ਮੈਨੂੰ ਕਹਿਣਾ, "ਗੁੱਡੀ ਤੂੰ ਗੁੱਸਾ ਨਾ ਕਰਿਆ ਕਰ।" ਕਈ ਵੇਰ ਮਾਤਾ ਜੀ ਨੇ ਉਹਨਾਂ ਨੂੰ ਤਿੰਨ ਵਜੇ ਉਠਾ ਕੇ ਲੰਗਰ ਵਿਚ ਪ੍ਰਸ਼ਾਦੇ ਪਕਾਉਣ ਲਾ ਲੈਣਾ। ਜੇ ਬੀਬੀਆਂ ਦੀ ਥੁੜ ਹੋਣੀ ਤਾਂ ਆਸਾ ਦੀ ਵਾਰ ਵਿਚੋਂ ਉਠਾਕੇ ਲੈ ਆਉਣੀਆਂ। ਆਖਰੀ ਰਾਤ ਦਿਲੀਓਂ ਆਏ। ਬਹੁਤ ਚਿਰ ਅਸੀਂ ਕੋਲ ਬੈਠੇ ਰਹੇ। ਗੱਲਾਂ ਕਰਦੇ ਰਹੇ....।

ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਜਿਹਨਾਂ ਦਾ ਬਚਪਨ, ਜੁਆਨੀ, ਪ੍ਰੋਢ ਅਵਸਥਾ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਾਤਾ ਜੀ ਦੀ ਛੱਤਰ ਛਾਇਆ ਹੇਠ ਬਤੀਤ ਹੋਇਆ ਹੈ, ਉਹ ਮਾਤਾ ਜੀ ਦੀ ਦਿਓ ਕੱਦ ਸਖਸ਼ੀਅਤ ਨੂੰ ਕਈ ਕੋਣਾਂ ਤੋਂ ਨਿਹਾਰ ਰਹੇ ਹਨ। ਹਜ਼ੂਰ ਦਾ ਕਹਿਣਾ ਹੈ, ਮਾਤਾ ਜੀ ਪਿੰਡਾਂ ਵਿਚੋਂ ਆਏ ਸਨ। ਗੁਰਮੁੱਖੀ ਅੱਖਰਾਂ ਵਿੱਚ ਸਿਰਫ ਗੁਰਬਾਣੀ ਪਾਠ ਵਾਸਤੇ ਪੰਜਾਬੀ ਪੜ੍ਹੇ ਸਨ ਪਰ ਉਹਨਾਂ ਦੀ ਦ੍ਰਿਸ਼ਟੀ ਕਮਾਲ ਦੀ ਸੀ। ਉਹਨਾਂ ਨੇ ਸੇਵਾ ਦੇ ਨਵੇਂ ਮਾਪਦੰਢ ਸਿਰਜੇ ਸਨ। ਆਪ ਬਾਰੇ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਫੁਰਮਾਇਆ ਕਰਦੇ ਸਨ, "ਮੇਰੀ ਸਿੰਘਣੀ ਸੇਵਾ ਤਾਂ ਬਹੁਤ ਕਰਦੀ ਹੈ ਪਰ ਇਸਦੀ ਇਸ਼ਤਿਹਾਰਬਾਜੀ ਨਹੀਂ ਕਰਦੀ। ਸਤਿਗੁਰੂ ਜੀ ਦੇ ਸ਼ਬਦਾਂ ਵਿਚ "ਬੇਸ਼ਕ ਸਭ ਕੁਝ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਜ਼ਾ ਵਿਚ ਹੋ ਰਿਹਾ ਸੀ ਪਰ ਮਾਤਾ ਚੰਦ ਕੌਰ ਜੀ ਅਜੋਕੇ ਭੈਣੀ ਸਾਹਿਬ ਦੇ ਸਿਰਜਕ ਸਨ।"

ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਮਾਤਾ ਜੀ ਦੂਰ ਦੁਰਾਡੇ ਦੇਸ਼ ਵਿਚ ਵੀ ਅਤੇ ਵਿਦੇਸ ਵਿਚ ਵੀ ਸਿੱਖੀ ਸੰਭਾਲ ਵਾਸਤੇ ਲੰਮੀਆਂ ਯਾਤਰਾਵਾਂ ਕਰਦੇ ਰਹੇ। ਜਿਥੇ ਕਿਥੇ ਪੰਥਕ ਜੱਥੇਬੰਦੀ ਵਿਚ ਕੋਈ ਤਰੇੜ ਉਭਰਦੀ, ਉੱਥੇ ਪਹੁੰਚਦੇ। ਥਾਈਲੈਂਡ ਵਿਚ ਆਪ ਨੇ ਸੂਬਾ ਬੀਬੀ ਮਹਿੰਦਰ ਕੌਰ ਗਿਆਨਣ ਅਤੇ ਹੋਰ ਬੀਬੀਆਂ ਨੂੰ ਸਾਥ ਲੈ ਕੇ ਸੰਗਤ ਇਕ ਜੁੱਟ ਕੀਤੀ। ਸਤਿਗੁਰੂ ਜੀ ਦੇ ਅੰਤਿਮ ਸਮੇਂ 13 ਦਸੰਬਰ 2012 ਈ. ਨੂੰ ਦੂਜੇ ਪਰਿਵਾਰਕ ਮੈਂਬਰਾਂ ਅਤੇ ਡੋਲਦੀ ਸੰਗਤ ਨੂੰ ਸੰਭਾਲਿਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਰੂਪ, ਉਹਨਾਂ ਦੀ ਦੇਹ ਅਗਨ ਭੇਟ ਕਰਨ ਤੋਂ ਤੁਰੰਤ ਬਾਅਦ, ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਗੁਰਗੱਦੀ ਦਾ ਐਲਾਨ ਕਰਵਾਇਆ। 23 ਦਸੰਬਰ ਨੂੰ ਸਤਿਗੁਰੂ ਜੀ ਨਮਿਤ ਭੋਗ ਸਮਾਗਮ ਸਮੇਂ, ਆਪ ਨੇ ਹਾਜ਼ਰਾ ਹਜ਼ੂਰ ਦੇ ਗਲੇ ਵਿੱਚ ਮਾਲਾ ਪਾ ਕੇ ਅਤੇ ਉਹਨਾਂ ਨੂੰ ਮੱਥਾ ਟੇਕ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਂ ਤੇ ਫੁੱਲ ਚੜ੍ਹਾਏ।

ਸੇਵਾ, ਸਿਮਰਨ, ਤਿਆਗ ਅਤੇ ਬਲਿਦਾਨ ਦੀ ਮੂਰਤ ਦੇ ਰੂਪ ਵਿਚ 'ਜਗਤ ਮਾਤਾ' ਚੰਦ ਕੌਰ ਜੀ ਹਮੇਸ਼ਾਂ ਜਾਣੇ ਜਾਂਦੇ ਰਹਿਣਗੇ। 'ਲੋਕ ਕਵੀ' ਸੰਤ ਰਾਮ ਉਦਾਸੀ ਦੇ ਸ਼ਬਦਾਂ ਵਿਚ, ਮਾਤਾ ਜੀ ਦੇ ਦੁੱਖਦਾਈ ਵਿਛੋੜੇ ਤੇ ਨਾਮਧਾਰੀ ਪੰਥ ਦੀ ਇਹ ਭਾਵਨਾ ਵਿਅਕਤ ਹੁੰਦੀ ਹੈ-

*"ਐਵੇਂ ਭਰਮ ਹੈ ਸਾਡਿਆਂ ਕਾਤਲਾਂ ਨੂੰ,*
*ਅਸੀਂ ਹੋਵਾਂਗੇ ਦੋ ਜਾਂ ਚਾਰ ਲੋਕੋ।*
*ਬਦਲਾ ਲਏ ਤੇ ਵੀ ਜਿਹੜੀ ਮੁੱਕਣੀ ਨਹੀਂ,*
*ਐਨੀ ਲੰਮੀ ਹੈ ਸਾਡੀ ਕਤਾਰ ਲੋਕੋ।*

■



# ਮੇਰੀ ਮਾਂ

✍ ਸੰਤ ਗੁਰਬਚਨ ਸਿੰਘ ਨਾਮਧਾਰੀ

ਮਾਂ ਵੀ ਕਿਆ ਚੀਜ਼ ਹੈ ਲੋਕੋ! ਗੋਦ ਮਿਲਦਿਆਂ ਹੀ ਰੋਂਦੇ ਬੱਚੇ ਨੂੰ ਸਕੂਨ ਮਿਲ ਜਾਂਦੈ। ਦੁੱਧ ਅੰਮ੍ਰਿਤ ਦਾ ਘੁੱਟ ਭਰ ਚੈਨ ਦੀ ਨੀਂਦ ਸੋ ਜਾਂਦੈ। ਕਿੰਨਾ ਸਬਰ ਦਿੱਤਾ ਹੈ ਕੁਦਰਤ ਨੇ ਇਸਨੂੰ ! ਦਸ ਮਾਸ ਕੋਖ ਵਿਚ ਸੇਂਵਦੀ ਹੈ। ਜਨਮ ਦੇਣ ਲੱਗਿਆਂ ਪ੍ਰਸਵ ਪੀੜਾ ਨੂੰ ਸਹਿੰਦੀ ਹੈ....ਬੜੇ ਧੀਰਜ ਨਾਲ ਪਾਲਦੀ ਹੈ...ਆਪ ਦੁੱਖ ਭੁੱਖ ਸਹਿਕੇ ਬੱਚੇ ਨੂੰ ਪ੍ਰਫੁਲਿਤ ਕਰਨ ਦੀ ਕਾਮਨਾ ਕਰਦੀ ਹੈ, ਬੱਚੇ ਨੂੰ ਜੀਵਨ ਵਿਚ ਸਫਲ ਵੇਖਣ ਲਈ ਜਵਾਨੀ ਰੋਲ ਦੇਂਦੀ ਹੈ, ਔਰ ਜਦੋਂ ਉਹ ਬੱਚਾ ਜਵਾਨ ਹੋ ਕੇ ਮੂੰਹ ਫੇਰ ਲੈਂਦਾ ਹੈ ਤਾਂ ਵੀ ਮਾਂ ਅਰਦਾਸਾਂ ਕਰਦੀ ਏ, ਸਤਿਗੁਰੂ ਮੇਰੇ ਬੱਚੇ ਦੀ ਰੱਖਿਆ ਕਰੀਂ, ਇਸਨੂੰ ਤੱਤੀ ਵਾ ਨਾ ਲਗੇ। ਕਿਤਨਾ ਸਬਰ ਦਿੱਤਾ ਏ ਰੱਬ ਨੇ ਇਸ ਮਾਂ ਨੂੰ ! ਕਿਤਨਾ ਸਿਦਕ ! ਤਾਂ ਹੀ ਤਾਂ ਰੱਬ ਨੇ, ਮਾਂ ਨੂੰ, ਆਪਣੇ ਜਿਹੀ, ਸਿਰਜਨ ਸ਼ਕਤੀ ਨਾਲ ਨਿਵਾਜਿਆ। ਸ੍ਰਿਸ਼ਟੀ ਵਿਚ, ਜਨਮ ਦੇਣ ਦੇ ਦੋ ਹੀ ਅਧਿਕਾਰੀ ਕਹੇ ਜਾਂਦੇ ਹਨ। ਇਕ ਪ੍ਰਮਾਤਮਾ ਅਤੇ ਦੂਜੀ ਮਾਂ। ਤਾਂ ਹੀ ਧਰਮ ਸਾਸ਼ਤਰਾਂ ਨੇ ਮਾਂ ਨੂੰ ਪਹਿਲਾਂ ਗੁਰੂ ਘੋਸ਼ਿਤ ਕੀਤਾ ਅਤੇ ਧਰਤੀ ਤੇ ਚਲੀ ਗੁਰੂ ਪ੍ਰੰਪਰਾ ਨੂੰ ਮਾਂ ਜਿਹੇ ਗੁਣ ਸੁਭਾਅ ਨਾਲ ਜੋੜਕੇ ਵੇਖਿਆ। ਉਪਲਬਧ ਧਰਮ ਸ਼ਾਸ਼ਤਰਾਂ ਨੇ ਵੇਦਮਾਤਾ ਗਾਇਤ੍ਰੀ ਵਿਚ, ਗੁਰੂ ਦੀ ਪਰਿਭਾਸ਼ਾ ਹੈ-

*ਮਾਤਰੀ ਵਤ ਲਾਲਇਤ੍ਰੀ ਚ,*
*ਪਿਤਰੀਵਤ ਮਾਰਗ ਦਰਸ਼ਿਕਾ।*
*ਨਮੋ ਸਤੂਤੇ ਸਤਾਇ, ਸ੍ਰਧਾਂ ਪ੍ਰਗਿਸਾਂ ਯੁਤਾ।।*

ਗੁਰੂ ਦੀ ਬੰਦਨਾਂ! ਮਾਂ ਵਾਂਗ ਲਾਡ ਲਡਾਉਂਦੇ ਅਤੇ ਪਿਤਾ ਵਾਂਗ ਜੀਵਨ ਦੀ ਸੇਧ ਦਿੰਦੇ ਕਦੀ ਭੁਲ ਹੋ ਜਾਏ, ਲਾਪਰਵਾਹੀ ਵਸ਼ ਕੋਈ ਅਵਗਿਆ ਹੋ ਜਾਏ, ਤਾਂ ਮਾਂ ਹੀ ਤਾਂ ਹੈ, ਜੋ ਪਿਤਾ ਦੀ ਸਖ਼ਤ ਤਾੜਨਾ ਤੋਂ ਸਹਿਮੇ ਬਚੇ ਦੇ ਸਿਰ ਤੇ ਹੱਥ ਫੇਰ, ਸੰਵਦੇਨਾ ਪ੍ਰਗਟ ਕਰਦੀ ਹੈ, ਸਹਾਰਾ ਦੇਂਦੀ ਹੈ ਅਤੇ ਪਿਆਰ ਨਾਲ ਕਰਤਵ-ਬੋਧ ਕਰਾਕੇ ਅਨੁਸ਼ਾਸਤ ਜੀਵਨ ਲਈ ਪ੍ਰਤੀਬੋਧ ਵੀ ਕਰਦੀ ਹੈ। ਚਾਕ ਤੇ ਕੁੰਭ ਬਣਾ ਰਹੇ ਕੁਮਿਆਰ ਦਾ ਇਕ ਹੱਥ ਕੁੰਭ ਦੇ ਉਪਰ ਫਿਰਦੈ ਔਰ ਦੂਜਾ ਹੱਥ ਕੁੰਭ ਦੇ ਅੰਦਰ ਫਿਰਦਾ ਰਹਿੰਦੈ। ਇਹ ਬਾਹਰਲਾ ਹੱਥ ਪਿਤਾ ਹੈ, ਜੋ ਘੁੰਮਦੇ ਹੋਏ ਭਾਂਡੇ ਤੇ ਨਿਰੰਤਰ ਹੱਥ ਫੇਰ ਫੇਰ ਖੋਟ ਕੱਢਦਾ ਰਹਿੰਦਾ ਹੈ ਅਤੇ ਦੂਜਾ ਅੰਦਰਲਾ ਹੱਥ ਸਹਾਰੇ ਵਜੋਂ ਫਿਰਦਾ ਰਹਿੰਦੈ, ਕਿਤੇ ਬਾਹਰਲੇ ਹੱਥ ਦੇ ਲੋੜ ਤੋਂ ਵਧ ਦਬਾਅ ਪੈਣ ਤੇ ਦਰਕ ਨਾ ਜਾਇ....ਤਿੜਕ ਨਾ ਜਾਏ। ਇਹ ਅੰਦਰਲਾ ਹੱਥ ਮਾਂ ਦਾ ਹੁੰਦੈ। ਮਾਤਾ ਅਤੇ ਪਿਤਾ ਦੀ ਦੋਹਰੀ ਭੂਮਿਕਾ ਦੇ ਪ੍ਰਿਪੇਖ ਵਿਚ, ਤੁਲਸੀਦਾਸ ਗੁਰੂ ਨੂੰ ਪ੍ਰਿਭਾਸ਼ਤ ਕਰਦੇ ਹਨ-

*ਗੁਰੂ ਕੁਮਹਾਰ ਸ਼ਿਸ਼ ਕੁੰਭ ਹੈ,*
*ਥਾਢਿ ਥਾਢਿ ਕਾਡੈ ਖੋਟ।*
*ਅੰਦਰ ਹਾਥਿ ਸਹਾਰ ਕੈ ਬਾਹਰ ਮਾਰੈ ਚੋਟ।*

ਐਸੀ ਹੀ ਸਾਡੀ ਮਾਂ ਸੀ, 'ਮਾਤਾ ਚੰਦ ਕੌਰ'। ਆਕਾਸ਼ ਦਾ ਚੰਨ ਤਾਂ ਕਈ ਵਾਰ ਘੱਟਦਾ ਵੱਧਦਾ ਰਹਿੰਦੈ... ਕਈ ਵਾਰੀ ਲੁਪਤ ਵੀ ਹੋ ਜਾਂਦੈ। ਤਾਂ ਜਗਤ ਵਿਚ ਮਸਿਆ ਵਰਤ ਜਾਂਦੀ ਏ। ਪਰ, ਮਾਤਾ ਚੰਦ ਕੌਰ ਨੂੰ ਜਿਸ ਨੇ ਵੀ ਜਦੋਂ ਵੀ ਵੇਖਿਆ, ਸਦਾ ਪੁੰਨਿਆਂ ਦੇ ਚੰਦ ਵਾਂਗ ਖਿੜੀ ਹੋਈ ਵੇਖਿਆ... ਇਸ ਮਾਂ ਦੇ ਚੇਹਰੇ ਤੇ ਕਦੇ ਕੋਈ ਰੰਜਿਸ਼ ਦੀ ਇਕ ਤਿਊੜੀ ਨਾ ਵੇਖੀ, ਥਕੇਵੇਂ ਦੀ ਕੋਈ ਲਕੀਰ ਨਾ ਵੇਖੀ।

ਮੈਂ, ਉਂਝ ਤਾਂ ਮਾਤਾ ਇੰਦਰ ਕੌਰ ਅਤੇ ਪਿਤਾ ਜੀ ਸੂਬਾ ਦੀਵਾਨ ਸਿੰਘ ਦੀ ਉਂਗਲ ਫੜ ਕੇ ਬਾਲ ਅਵਸਥਾ ਤੋਂ ਸ੍ਰੀ ਭੈਣੀ ਸਾਹਿਬ ਆਉਂਦਾ ਜਾਂਦਾ ਰਿਹਾਂ। ਪਰ ਸੰਨ 1962 ਨੂੰ ਅੱਸੂ ਦੇ ਮੇਲੇ ਤੇ, 13 ਸਾਲ ਦੀ, ਇਕਸਤ ਪਛਾਣ ਸ਼ਕਤੀ ਅਤੇ ਅਸਧਾਰਣ ਬੋਧ ਦੀ ਅਵਸਥਾ ਵਿਚ, ਮਾਤਾ ਚੰਦ ਕੌਰ ਜੀ ਦੇ

ਦਰਸ਼ਨ ਕੀਤੇ। ਉਹਦੋਂ ਅਜੇ ਦੋ ਦਿਨ ਪਹਿਲਾਂ ਹੀ ਚੀਨ ਨੇ ਭਾਰਤ ਦੇ ਲੱਦਾਖ ਅਤੇ ਨੇਫਾ ਖੇਤਰ ਤੇ ਹਮਲਾ ਕਰ ਦਿਤਾ ਸੀ। ਰੇਡੀਓ ਤੇ ਕਈ ਭਾਰਤੀ ਚੌਂਕੀਆਂ ਤੇ ਅੱਗੇ ਵਧ ਰਹੀ ਚੀਨੀ ਫੌਜ ਦੀਆਂ ਖਬਰਾਂ ਤੋਂ ਸਾਰੇ ਭੈਅ ਅਤੇ ਸ਼ੰਕਾ ਗ੍ਰਸਤ ਹੋ ਰਹੇ ਸਨ। ਸ਼ਾਮ ਹੁੰਦਿਆਂ, ਸਰਕਾਰੀ ਐਲਾਨ ਅਨੁਸਾਰ ਬਲੈਕ ਆਊਟ ਹੋ ਜਾਂਦਾ। ਸਵਾ ਲੱਖ ਚੰਡੀ ਦੀ ਵਾਰ ਦੇ ਪਾਠ ਵੀ, ਪਾਠੀ ਉਪਰੋਂ ਕਾਨਿਆਂ ਨਾਲ ਢੱਕੇ ਹੋਏ ਸ਼ੇਡ ਥੱਲੇ, ਦੀਵੇ ਦੀ ਮੱਧਮ ਲੋਅ ਵਿਚ ਹੁੰਦਾ। ਰੋਜ਼ ਮਰਾ ਦੇ ਕੰਮ ਲੰਗਰ ਬਣਾਉਣ ਤੇ ਸਾਂਭਣ ਦੇ ਕੰਮ, ਹਨੇਰਾ ਘਿਰਨ ਤੋਂ ਪਹਿਲਾਂ ਮੁਕਾ ਲਿਆ ਜਾਂਦਾ। ਉਸ ਸਮੇਂ, ਅਸੀਂ ਲੰਗਰ ਵਿਚ ਪੁੱਜੇ। ਦੁਪਹਿਰ ਦਾ ਕੋਈ ਸਮਾਂ ਹੋਣੈ। ਦਰਸ਼ਨ ਡਿਉੜੀ ਟੱਪਦਿਆਂ ਸੁੰਦਰਤਾ, ਸਾਦਗੀ, ਸ਼ਾਂਤੀ ਅਤੇ ਸੋਮਯਤਾ ਦੀ ਸਾਖਿਆਤ ਦੇਵੀ ਦੇ ਦਰਸ਼ਨ ਹੋਇ। ਉਹ ਦੇਵੀ ਅਤੇ ਚਾਰ ਪੰਜ ਹੋਰ ਸੇਵਾ ਕਰਦੀਆਂ ਔਰਤਾਂ ਛੱਜ ਵਿਚ ਕਣਕ ਛੱਟ ਰਹੀਆਂ ਸਨ। ਨਜ਼ਰ ਪੈਂਦਿਆਂ ਹੀ ਪਿਤਾ ਜੀ ਹੱਥ ਜੋੜ, ਸਾਨੂੰ ਸੁਚੇਤ ਕੀਤਾ, ਮਾਤਾ ਜੀ। ਮਾਤਾ ਪਿਤਾ ਦੇ ਨਾਲ ਮੈਂ ਵੀ ਚਰਨਾਂ ਤੇ ਨਮਸਕਾਰ ਕੀਤੀ। ਮੇਰੀ ਮਾਤਾ ਨੇ ਮੇਰਾ ਹੱਥ ਫੜ ਕੇ, ਮੈਨੂੰ ਥੋੜ੍ਹਾ ਅੱਗੇ ਕੀਤਾ ਤੇ ਹੱਥ ਜੋੜ ਪ੍ਰਿਹੇ ਦਿੱਤਾ, ਮਾਤਾ ਜੀ ਪੁੱਤਰ ਏ। ਮਾਤਾ ਜੀ ਨੇ ਖਿੜ ਕੇ ਅਸ਼ੀਰਵਾਦ ਦੀ ਮੁਦਰਾਂ ਵਿਚ, ਮਮਤਾ ਅਤੇ ਅਪਨੱਤ ਭਰੇ ਨੈਣਾਂ ਨਾਲ, ਵੇਖਿਆ ਤੇ ਬਚਨ ਕੀਤਾ, "ਕਾਕਾ, ਹੁਣ ਆਉਂਦਾ ਜਾਂਦਾ ਰਵੀਂ"! ਉਸ ਵੇਖਣੀ ਵਿਚ ਗਜ਼ਬ ਦੀ ਸੰਮੋਹਨ ਸੀ....ਬਾਲ ਕਥਾਵਾਂ ਵਿਚ ਪੜ੍ਹਿਆ ਹੋਣੈ ਕਿਸੇ ਰਾਣੀ ਪਰੀ ਦੀ ਗੈਬੀ ਸ਼ਕਤੀ ਦੀ ਖਿੱਚ ਸੀ। ਮੈਂ 54 ਸਾਲਾਂ ਬਾਅਦ, ਅੱਜ ਵੀ ਉਸ ਸੰਮੋਹਨ ਤੋਂ ਉਸ ਖਿੱਚ ਤੋਂ ਅਭਿਭੂਤ ਹਾਂ।

ਮਾਤਾ ਜੀ ਵਾਸਤੇ, ਜਗ ਜਾਹਰ ਸੀ, ਕਿ ਮਾਤਾ ਜੀ ਨੂੰ ਗੁੱਸਾ ਨਹੀਂ ਆਉਂਦਾ। ਇਕ ਵਾਰ ਇਕ ਪ੍ਰਸੰਗ ਛਿੜਯਾ, ਤਾਂ ਉਂਕਾਰ ਸਿੰਘ (ਸੇਠ ਕਿਰਪਾਲ ਸਿੰਘ ਦਾ ਛੋਟਾ ਪੁੱਤਰ) ਜੋ ਮਾਤਾ ਜੀ ਦੇ ਛੋਟੇ ਭਾਈ ਸੰਤ ਬਲੀ ਸਿੰਘ ਦਾ ਜਵਾਈ ਹੈ ਨੇ ਦੱਸਿਆ, "ਸ੍ਰੀ ਭੈਣੀ ਸਾਹਿਬ ਦੇ ਪ੍ਰਬੰਧ ਬਾਬਤ ਜਾਂ ਡੇਰੇ ਦੀ ਸਾਂਭ ਸੰਭਾਲ ਨਾਲ ਸੰਬੰਧਿਤ ਕਿਸੇ ਪ੍ਰਸੰਗ ਤੇ ਚਰਚਾ ਕਰਦਿਆਂ ਹੋਇਆਂ ਮੈਂ ਕਈ ਵਾਰ ਜ਼ਰੂਰਤ ਤੋਂ ਜ਼ਿਆਦਾ ਗਰਮ ਹੋ ਜਾਂਦਾ ਸਾਂ। ਹਰ ਵਾਰ ਮਾਤਾ ਜੀ ਮੁਸਕਰਾਹਟ ਛੱਡਦੇ ਤੇ ਕਹਿੰਦੇ, "ਇਦਾਂ ਨਹੀਂ ਸੋਚੀ ਦਾ ਹੁੰਦਾ... ਸੱਚੇ ਪਾਤਸ਼ਾਹ ਸਭ ਠੀਕ ਕਰ ਲੈਣਗੇ।"

ਭਾਈ ਲੱਧਾ ਸਿੰਘ ਦੇ ਪਰਉਪਕਾਰ ਦਾ ਪ੍ਰਸੰਗ ਸਭ ਜਾਣਦੇ ਹਨ। ਪੰਜਵੇਂ ਪਾਤਸ਼ਾਹ ਸਮੇਂ ਹਜ਼ੂਰੀ ਰਾਗੀ ਸੱਤਾ ਤੇ ਬਲਵੰਡ ਨੂੰ ਬਖਸ਼ਾ ਕੇ ਗੁਰੂ ਚਰਨਾਂ ਨਾਲ ਜੋੜਿਆ। ਮਾਤਾ ਜੀ ਦੀ ਮਨੋਦਸ਼ਾ ਸਦਾ ਇਸੇ ਪਰਉਪਕਾਰੀ ਤਲ ਤੇ ਰਹਿੰਦੇ। ਸਦਾ ਕਹਿੰਦੇ, ਕੋਈ ਸਿੱਖ ਸਤਿਗੁਰੂ ਤੋਂ ਟੁੱਟੇ ਤਾਂ ਮੈਨੂੰ ਬਹੁਤ ਦੁੱਖ ਹੁੰਦੈ। ਕਦੀ ਕਿਸੇ ਸਿੱਖ ਤੋਂ ਅਵੱਗਿਆ ਹੋ ਜਾਂਦੀ, ਸਤਿਗੁਰਾਂ ਵਲੋਂ ਤਨਖਾਹ ਲੱਗ ਜਾਂਦੀ, ਮਾਤਾ ਜੀ ਉਕਤ ਸਿੱਖ ਦੇ ਮਿਤਰਾਂ, ਰਿਸ਼ਤੇਦਾਰਾਂ ਨਾਲ ਮਿਲਕੇ ਪ੍ਰਭਾਵਤ ਸਿੱਖ ਨੂੰ ਬੁਲਾ ਕੇ ਪਿਆਰ ਨਾਲ, ਭੁੱਲ ਦਾ ਅਹਿਸਾਸ ਕਰਾਉਂਦੇ ਅਤੇ ਪਛਤਾਵੇ ਵਿਚ ਆਏ ਉਸ ਸਿੱਖ ਨੂੰ ਸਤਿਗੁਰੂ ਤੋਂ ਬਖਸ਼ਾ ਕੇ, ਗੁਰਸਿੱਖੀ ਪਰਿਵਾਰ ਨਾਲ ਜੋੜ ਦਿੰਦੇ।

ਸੱਚੇ ਪਾਤਸ਼ਾਹ ਕਿਸੇ ਗੱਲ ਤੋਂ ਇੰਦਰ ਸਿੰਘ ਹੁਰਾਂ ਨਾਲ ਨਾਰਾਜ਼ ਸਨ। ਪਰਿਵਾਰ ਦਿਆਂ ਨੂੰ ਤਾਂ ਜੋ ਦੁੱਖ ਹੋਣਾ ਸੀ, ਸੁਭਾਵਿਕ ਹੋਇਆ ਹੀ, ਪਰ ਉਸ ਤੋਂ ਵੱਧ ਦੁੱਖ ਮਾਤਾ ਜੀ ਨੇ ਮੰਨਿਆ। ਇੰਦਰ ਸਿੰਘ ਨਾਲ ਮਧੁਰ ਸੰਬੰਧ ਵਾਲਿਆਂ ਨੂੰ ਇਕ-ਇਕ ਨੂੰ ਮਿਲਕੇ ਸਿੱਖ-ਗੁਰੂ ਮਿਲਣ ਲਈ ਉਪਰਾਲਾ ਕੀਤਾ। ਮੈਨੂੰ, ਸ੍ਰੀ ਭੈਣੀ ਸਾਹਿਬ ਵਖਰਿਆਂ ਕਰਕੇ ਵਚਨ ਕੀਤਾ, ਸੱਚੇ ਪਾਤਸਾਹ ਇੰਦਰ ਸਿੰਘ ਤੇ ਬਹੁਤ ਮਾਣ ਕਰਦੇ ਸੀ....ਹੁਣ ਅੰਦਰੋਂ ਉਦਾਸ ਨੇ। ਤੁਸੀਂ ਕਿਵੇਂ ਵੀ ਇਕ ਵਾਰ ਲੈ ਆਉ, ਮੈਂ ਆਪ ਨਾਲ ਖੜੋਵਾਂਗੀ। ਸ਼ਾਇਦ ਮਾਤਾ ਜੀ ਦੀਆਂ ਗਹਿਰੀਆਂ, ਸੰਵੇਦਨਸ਼ੀਲ ਅਰਜੋਈਆਂ ਹੀ ਧੁਰਿ ਤੱਕ ਪੁੱਜੀਆਂ....ਸੱਚੇ ਪਾਤਸ਼ਾਹ 1977 ਚੜ੍ਹਦਿਆਂ, ਡਾਲਟਨਗੰਜ ਦੌਰੇ ਸਮੇਂ ਵਚਨ ਕੀਤਾ, "ਇੰਦਰ ਸਿੰਘ ਜੋ ਠੀਕ ਸਮਝੇ ਕਰੇ, ਹੁਣ ਮੇਰੀ ਕੋਈ ਨਰਾਜ਼ਗੀ ਨਹੀਂ। ਦੂਰ ਅੰਦੇਸ਼ ਸਤਿਗੁਰੂ ਨੇ ਆਉਣ ਵਾਲਾ ਸਮਾਂ ਸ਼ਾਇਦ ਵੇਖ ਲਿਆ ਸੀ, ਜੈ ਪ੍ਰਕਾਸ਼ ਨਰਾਇਣ ਦੀ ਅਗਵਾਈ ਵਿਚ, ਅਪੋਜੀਸ਼ਨ ਪਾਰਟੀਆਂ ਦਾ ਸਮੂਹਿਕ ਅੰਦੋਲਨ ਚਲ ਪਿਆ ਸੀ ਕੁੱਝ ਸਮੇਂ ਬਾਅਦ ਹੀ ਜਨਤਾ ਪਾਰਟੀ ਦੀ ਸਰਕਾਰ ਬਣੀ, ਇੰਦਰ ਸਿੰਘ ਨਾਮਧਾਰੀ ਬਿਹਾਰ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਚੇਅਰਮੈਨ ਬਣੇ, ਸਤਿਗੁਰੂ ਜੀ ਦੀਆਂ ਖੁਸ਼ੀਆਂ ਸਨ, ਮਾਤਾ ਜੀ, ਗੁਰੂ ਸਿੱਖ ਮਿਲਨ ਤੇ ਪ੍ਰਫੁਲਿਤ ਹੋ ਰਹੇ ਸਨ।

ਸੰਨ 2006 ਤੋਂ ਸੰਨ 2009 ਦੀ ਪਹਿਲੀ ਤਿਮਾਹੀ ਤੱਕ ਮੀਟਿੰਗਾਂ ਦਾ ਦੌਰ ਚਲਿਆ। ਦਿੱਲੀ, ਸ੍ਰੀ ਜੀਵਨ ਨਗਰ, ਚੰਡੀਗੜ੍ਹ, ਮੁਕੇਰੀਆਂ, ਲੁਧਿਆਣਾ, ਪਟਿਆਲਾ, ਰੋਪੜ, ਮੰਡੀ, ਗੜ੍ਹਦੀਵਾਲ, ਕਈ ਥਾਵਾਂ ਤੇ ਮੀਟਿੰਗਾਂ ਦਾ ਦੌਰ ਚਲਿਆ। ਮੈਨੂੰ ਮੀਟਿੰਗਾਂ ਵਾਲਿਆਂ ਦਾ ਪ੍ਰਧਾਨ ਕਿਹਾ ਜਾਂਦਾ ਸੀ। ਅਜ ਇਸ ਲੇਖ ਵਿਚ, ਮੈਂ ਸਮੇਂ ਦੀ ਬੁੜ ਵਿਚ ਢੱਕੇ ਛੁਪੇ ਪੰਨਿਆਂ ਨੂੰ ਬਹੁਤ ਇਮਾਨਦਾਰੀ ਨਾਲ ਖੋਲਾਂਗਾ। ਪਹਿਲੀ ਗੱਲ ਤਾਂ ਇਹ ਕਿ ਉਹ ਨਿਰੋਲ ਪੰਥਕ ਸੁਧਾਰਵਾਦੀ ਲਹਿਰ ਸੀ ਅਤੇ ਕਿਸੇ ਧੜੇ

ਤੋਂ ਪ੍ਰਭਾਵਿਤ ਜਾਂ ਨਿਰਦੇਸ਼ਤ ਨਹੀਂ ਸੀ। ਸਾਡੇ ਧਰਮ ਕੇਂਦਰ ਦੇ ਆਰਥਿਕ ਅਤੇ ਪ੍ਰਸ਼ਾਸਨਿਕ ਪ੍ਰਬੰਧਕ, ਸੰਗਤ ਨੂੰ, ਪਾਤਸ਼ਾਹ ਜੀ ਦੇ ਦਰਸ਼ਨ ਦੀਦਾਰੇ, ਲੰਗਰ ਸੁਧਾਰ ਆਦਿ ਤੇ ਨਾਲ ਨਾਲ ਪੂਜਯ ਮਾਤਾ ਜੀ ਦੀ ਗੌਰਵਮਈ ਗਰਿਮਾ ਦੀ ਸਥਾਪਨਾ, ਇਸ ਲਹਿਰ ਦੇ ਮੁੱਖ ਮੰਤਵ ਸਨ। ਉਹ ਮੁਹਿੰਮ ਪੰਥਕ ਚੇਤਨਾ, ਜਾਗ੍ਰਿਤੀ ਨੂੰ ਸਮਰਪਿਤ ਸੀ ਅਤੇ ਇਸ ਦੇ ਆਰੰਭ ਤੋਂ ਪਹਿਲਾਂ ਸਤਿਗੁਰੂ ਜੀ ਤੋਂ ਬਕਾਇਦਾ ਅਰਜ਼ ਕਰਕੇ, ਮੌਨ ਸਵੀਕ੍ਰਿਤੀ ਲੈ ਲਈ ਗਈ ਸੀ। ਪਰ ਅਕਸਰ ਜਿਵੇਂ ਹੁੰਦੈ, ਲਹਿਰਾ ਦਾ ਆਰੰਭ ਤਾਂ ਕਿਸੇ ਹੋਰ ਮੰਤਵ, ਮਾਨਸਿਕਤਾ ਨਾਲ ਹੁੰਦੈ ਕਾਲਾਂਤਰ ਵਿਚ ਕਈ ਹੋਰ ਅਣਮਿਥੇ ਵਿਸ਼ੇ ਵੀ ਪ੍ਰਵੇਸ਼ ਕਰ ਜਾਂਦੇ ਹਨ।

ਸਾਡੇ ਨਾਲ ਵੀ ਕੁੱਝ ਇਵੇਂ ਹੀ ਹੋਇਆ। ਕੁੱਝ ਤਥਾਕਥਤ ਸਮਰਥਾਵਾਨ ਅਤੇ ਮਹੱਤਵ ਆਕਾਂਸੀ ਸੱਜਣਾਂ ਨੇ ਆਪਣੀ ਸੋਚ ਅਨੁਸਾਰ, ਇਸ ਸ਼ਾਂਤ ਅਤੇ ਅਹਿੰਸਕ ਲਹਿਰ ਵਿਚ ਗਰਮਧਾਰਾ ਮਿਲਾਉਣ ਦੀ ਕੋਸ਼ਿਸ਼ ਕੀਤੀ। ਮੈਂ ਖਤਰੇ ਨੂੰ ਭਾਂਪ ਰਿਹਾ ਸਾਂ, ਪਰ ਅਜੇ ਨਿਕਾਸੀ ਦਾ ਕੋਈ ਮਾਕੂਲ-ਮਾਰਗ ਨਹੀਂ ਦਿਸ ਰਿਹਾ ਸੀ। .... 2009 ਨੂੰ ਮੰਡੀ (ਹਿਮਾਚਲ) ਮੀਟਿੰਗ ਸੀ। ਪੰਜਾਬ, ਹਰਿਆਣਾ, ਦਿੱਲੀ ਅਤੇ ਹਿਮਾਚਲ ਤੋਂ ਕਈ ਸਮਰਥਕ ਆਏ ਸਨ। ਮੀਟਿੰਗ ਤੋਂ ਫਾਰਿਗ ਹੋ ਕੇ ਪੰਜ ਛੇ ਗੱਡੀਆਂ ਤੇ ਸ੍ਰੀ ਭੈਣੀ ਸਾਹਿਬ ਪੁੱਜੇ। ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਕੇ ਮਾਤਾ ਜੀ ਦੇ ਦਰਸ਼ਨ ਕੀਤੇ। ਆਪਾਂ ਕੋਠੀ ਦੇ ਬਾਹਰ ਲਾਨ (ਗਾਰਡਨ) ਵਿਚ ਬੈਠੇ ਸਾਂ। ਮਾਤਾ ਜੀ ਦਾ ਸੇਵਕ ਆਇਆ ਤੇ ਕਿਹਾ, "ਸੰਤ ਗੁਰਬਚਨ ਸਿੰਘ ਹੁਰਾਂ ਨੂੰ ਮਾਤਾ ਜੀ ਯਾਦ ਕਰ ਰਹੇ ਨੇ।" ਮੈਂ ਇਕੱਲਾ ਅੰਦਰ ਗਿਆ- ਮਾਤਾ ਜੀ ਇਸ਼ਾਰਾ ਕੀਤਾ ਸੇਵਕ ਬਾਹਰ ਚਲਾ ਗਿਆ। ਮਾਤਾ ਜੀ ਮੰਜੇ ਤੇ ਬੈਠੇ ਸਨ, ਮੈਂ ਨੇੜੇ ਚਰਨਾਂ ਕੋਲ ਖਿਸਕ ਆਇਆ।"

"ਹੁਣ ਬਸ ਕਰੋ....ਇਹ ਕੰਮ ਸਮੇਟ ਲਉ.... ਇਹ ਨਾ ਹੋਇ ਦੇਰ ਹੋ ਜਾਇ... ਗੱਲ ਤੁਹਾਥੋਂ ਬਾਹਰ ਹੋ ਜਾਇ। ਮੈਂ ਵੀ ਇਹੋ ਚਾਹੁੰਦਾ ਸਾਂ। ਅਰਜ਼ ਕੀਤੀ, "ਵਾਰਤਾ ਆਰੰਭ ਕਰਦਾਂ। ਸਮਾਂ ਆਉਣ ਤੇ ਕਿਤੇ ਆਪ ਜੀ ਨੂੰ ਸੱਦ ਕੇ, ਲਹਿਰਾਂ ਸਮਾਪਤ ਕਰ ਦਿਆਂਗੇ। ਵਿਉਂਤ ਬਣਾਈ। ਚੰਡੀਗੜ੍ਹ ਮੀਟਿੰਗ ਬੁਲਾਈ। ਉਸ ਸੱਦੇ ਤੇ ਨਾਲ ਹੀ ਲਹਿਰ ਨੂੰ ਕੁੱਝ ਸਮੇਂ ਲਈ ਵਿਸ਼ਰਾਮ ਦੇਣ ਦੀ ਪੇਸ਼ਕਸ਼ ਕੀਤੀ। ਵਿਚੋਂ ਹੀ, ਜਿਵੇਂ ਕਿ ਸੁਭਾਵਕ ਸੀ ਕੁੱਝ ਤਥਾਕਥਤ ਗਰਮ ਖਿਆਲੀਆਂ ਨੇ ਇਸ ਸੰਮਾਪਨ ਸਭਾ ਨੂੰ ਰੋਕਣ ਲਈ ਬੜੇ ਹੱਥ ਪੈਰ ਮਾਰੇ, ਪਰ ਸੱਚ ਕਹਿੰਦਾ, ਮਾਤਾ ਜੀ ਡੱਟ ਕੇ ਮੇਰੇ ਨਾਲ ਖਲੋਤੇ।

ਸ੍ਰੀ ਭੈਣੀ ਸਾਹਿਬ ਤੋਂ ਚੰਡੀਗੜ੍ਹ, ਸਾਡੇ ਵਿਚ ਆਉਣ ਵਾਸਤੇ ਬਹੁਤ ਅਵਰੋਧ ਵਿਰੋਧ ਹੋਇ...ਰੋਕਣ ਦੀ ਬਹੁਤ ਕੋਸ਼ਿਸ਼ ਕੀਤੀ। ਸੰਤ ਮਹਿੰਦਰ ਸਿੰਘ ਬਾਲੀ ਨਗਰ ਅਤੇ ਸੂਬਾ ਜਗੀਰ ਸਿੰਘ ਹੁਰਾਂ ਦੇ ਫੋਨ ਆਉਂਦੇ ਰਹੇ ਕਿ ਮਾਤਾ ਜੀ ਨਹੀਂ ਆ ਸਕਦੇ- ਅਸੀਂ ਆ ਜਾਂਦੇ ਹਾਂ। ਪਰ ਮੈਨੂੰ ਅੰਦਰੋਂ ਅਹਿਸਾਸ ਸੀ, ਗੱਲ ਬਣਨ ਦੀ ਥਾਂ ਹੋ ਵਿਗੜ ਜਾਣ ਦੀ। ਲਿਹਾਜਾ ਮੈਂ ਮਾਤਾ ਜੀ ਦੇ ਹਰ ਹਾਲ, ਭਾਵੇਂ ਦੱਸ ਮਿੰਟਾਂ ਵਾਸਤੇ, ਲਾਜ਼ਮੀ ਆਉਣ ਲਈ ਅੜਿਆ ਰਿਹਾ। ਉਧਰ ਮਾਤਾ ਜੀ ਵੀ ਸਾਰੀਆਂ ਰੁਕਾਵਟਾਂ ਨੂੰ ਲਾਂਭਿਆਂ ਕਰ ਆ ਗਏ। ਸਾਰੇ ਉਪਸਥਿਤ ਪ੍ਰਤੀਨਿਧੀਆਂ ਵਿਚ, ਮਾਤਾ ਜੀ ਨੇ ਆਤਮ ਵਿਸ਼ਵਾਸ਼ ਨਾਲ ਸੁਧਾਰ ਦੀ ਸਾਰੀ ਜ਼ਿੰਮੇਵਾਰੀ ਆਪਣੇ ਤੇ ਲੈ ਲਈ ਅਤੇ ਪੰਥਕ ਸ਼ਾਨ ਪਛਾਣ ਦੇ ਖਿਲਾਫ ਜਾ ਰਹੀਆਂ ਗਤੀਵਿਧੀਆਂ ਨੂੰ ਬੰਦ ਕਰਨ ਦੀ ਅਪੀਲ ਕੀਤੀ। ਸਤਿਗੁਰਾਂ ਦੀ ਕਿਰਪਾ ਨਾਲ ਮੈਂ ਮਾਤਾ ਜੀ ਦੀ ਕਥਨੀ ਤੇ ਪੂਰਾ ਭਰੋਸਾ ਦਿਵਾਉਂਦਿਆਂ ਹੋਇਆਂ "ਨਾਮਧਾਰੀ ਅਵੇਅਰਨੇਸ਼ ਸੁਸਾਇਟੀ" ਦੀਆਂ ਸਾਰੀਆਂ ਗਤੀਵਿਧੀਆਂ ਨੂੰ ਵਿਰਾਮ ਦੇਣ ਦੀ ਘੋਸ਼ਣਾ ਕੀਤੀ। ਅਤੇ ਉਹ ਲਹਿਰ ਸ਼ਾਂਤ ਹੋ ਗਈ.... ਮਾਤਾ ਜੀ ਦੀ ਸ਼ੀਤਲ ਸਖਸ਼ੀਅਤ - ਸਰੋਵਰ ਵਿਚ ਸਮਾ ਗਈ...।

ਮਾਤਾ ਜੀ ਨੇ ਏਨਾਂ ਕੁੱਝ ਪੰਥ ਨੂੰ ਦਿਤੈ...ਆਪਣਾ ਆਪਾ ਵੀ ਵਾਰ ਦਿੱਤਾ। ਕਦੀ ਕੁੱਝ ਆਪਣੇ ਲਈ ਸੰਜੋਯ ਕੇ ਨਹੀਂ ਰੱਖਿਆ। ਪਿਛਲੇ ਬੈਂਕਾਕ ਦੇ ਦੌਰੇ ਤੇ, ਬੀਬੀ ਕੰਵਲਜੀਤ ਕੌਰ (ਸੇਠ ਮਹਿਤਾਬ ਸਿੰਘ ਦੇ ਘਰੋਂ) ਨੇ ਦੱਸਿਆ, "ਮਾਤਾ ਜੀ ਕਪੜੇ ਤਕ, ਆਪਣੇ ਲਈ ਨਹੀਂ ਸਨ ਬਣਾਉਂਦੇ। ਮੈਂ ਕਹਿਣਾ, ਮਾਤਾ ਜੀ, ਆਹ ਤੁਹਾਡੀ ਕਮੀਜ਼ ਕਿਨਾਰਿਓ ਪਾਟੀ ਏ....ਮੈਂ ਨਹੀਂ ਤੁਹਾਡੇ ਨਾਲ ਜਾਣਾ...ਪਹਿਲਾਂ ਇਹ ਬਦਲੋ- ਦੂਜਾ ਸੂਟ ਪਾਓ। ਮਾਤਾ ਜੀ ਹੱਸ ਛੱਡਦੇ। ਇਕ ਘੰਟੇ ਬਾਅਦ ਬਾਹਰ ਜਾਣ ਵੇਲੇ ਆਈ ਤਾਂ ਵੇਖਿਆ ਓਹੋ ਸੂਟ, ਪਰ ਥੱਲੋਂ ਜਿੱਥੇ ਪਾਟਿਆ ਸੀ, ਉਥੋਂ ਫੱਟਾ ਮੋੜ ਕੇ ਸੀਤਾ ਹੋਇਆ। ਮੇਰੀ ਨਜ਼ਰ ਨੂੰ ਭਾਂਪ ਕੇ ਕਹਿਣ ਲੱਗੇ, "ਹੁਣ ਵੇਖ...ਹੁਣ ਤਾਂ ਨਹੀਂ ਪਾਟਿਆ ਹੋਇਆ ਅਤੇ ਕਵੰਲਜੀਤ ਦਾ ਗੱਲਾ ਭਰ ਆਇਆ...ਅੱਖਾਂ ਭਰ ਆਈਆਂ।

ਕਿੰਨਾ ਲਿਖੀਐ ? ਜਿੰਨਾ ਲਿਖਦਾ ਹਾਂ... ਪੰਥ ਨੂੰ ਭੇਟ ਸੇਵਾਵਾਂ ਦੀ ਸਲਲ ਸਰਿਤਾ ਹੋਰ ਵੱਗੀ ਆਉਂਦੀ ਏ... ਵੱਗਦੇ ਹੋਇ ਦਰਿਆ ਵਾਂਗ, ਮਾਤਾ ਜੀ ਦੀ ਧਰਮ ਧਾਰਾ ਵਗਦੀ ਰਹਿਣੀ....ਹੁਣ ਤਾਂ, ਬਸ ਇਹੋ ਕਹਿੰਦਾ-

"ਕਿਸ ਨਾਲ ਤੇਰੀ ਉਪਮਾ ਦੇਵਾਂ,
ਜੇ ਕੋਈ ਐਸਾ ਹੋਵੇ ਤਾਂ।
ਤੂੰ ਰਹੀ ਸਭਿਨ੍ਹੂੰ ਸਾਂਭਦੀ,
ਪ੍ਰਤਿਪਾਲਦੀ, ਮੇਰੀ ਮਾਂ। ■



# ਜਗਤ ਮਾਤਾ ਚੰਦ ਕੌਰ ਜੀ

✍ ਸ. ਗੁਰਭੇਜ ਸਿੰਘ ਗੁਰਾਇਆ

ਨੂਰਾਨੀ ਨੁਹਾਰ ਵਾਲੇ, ਮਮਤਾ ਦੀ ਮੂਰਤ ਅਤੇ ਤਿਆਗ ਨਾਲ ਲਬਾਲਬ ਭਰੇ ਮਾਤਾ ਚੰਦ ਕੌਰ ਜੀ ਦਾ ਦਰਸ਼ਨ ਪਹਿਲੀ ਵਾਰ ਕਦੋਂ ਹੋਇਆ, ਉਹਦੀ ਕੋਈ ਤਾਰੀਕ ਜਾਂ ਵਰ੍ਹਾ ਤਾਂ ਅੱਜ ਯਾਦ ਨਹੀ ਪਰ ਪਿਛਾਂਹ ਮੁੜ ਕੇ ਵੇਖਦਾ ਹਾਂ ਤਾਂ ਮੇਰੇ ਬਚਪਨ ਤੋਂ ਲੈ ਕੇ ਉਹਨਾਂ ਦੇ ਵਿਦਾਇਗੀ ਸਮੇਂ ਤੱਕ ਬਹੁਤ ਸਾਰੀਆਂ ਅਭੁੱਲ ਯਾਦਾਂ ਮੇਰੇ ਚੇਤਿਆਂ ਵਿਚ ਸਾਂਭੀਆਂ ਪਈਆਂ ਹਨ।

ਸਕੂਲੀ ਪੜ੍ਹਾਈ ਦੌਰਾਨ ਜਦੋਂ ਵੀ ਕਦੀ ਇਲਾਕਾ ਸ੍ਰੀ ਜੀਵਨ ਨਗਰ ਹੁੰਦੇ ਮੇਲਿਆਂ ਤੇ ਜਾਣਾ ਤਾਂ ਅਕਸਰ ਹੀ ਬੀਜੀ ਨੇ ਕਹਿਣਾ ਕਿ ਪਹਿਲਾਂ ਲੰਗਰ ਵੱਲ ਚੱਲੋ। ਕਈ ਵਾਰੀ ਅੱਗੋਂ ਕਹਿਣ ਦੀ ਜੁਅਰਤ ਕਰਨੀ ਕਿ ਘਰੋਂ ਖਾਪੀ ਕੇ ਹੀ ਤਾਂ ਆਏ ਹਾਂ, ਲੰਗਰ ਵੱਲ ਕਾਹਦੇ ਲਈ ਜਾਣਾ। ਪਰ ਬੀਜੀ ਦੀ ਹੁਕਮ ਵਰਗੀ ਤਾੜਨਾ ਅੱਗੇ ਹੋਰ ਕੋਈ ਗੱਲ ਨਾ ਅਹੁੜਨੀ, "ਨਹੀ ਲੰਗਰ ਭਾਵੇਂ ਨਾ ਛਕਿਓ ਪਰ ਉਥੇ ਮਾਤਾ ਜੀ ਹੋਣਗੇ, ਉਹਨਾਂ ਕੋਲ ਤਾਂ ਜਾ ਆਇਓ।" ਲੰਗਰ ਵੱਲ ਜਾ ਵੇਖਣਾ ਤਾਂ ਮਾਤਾ ਜੀ ਲੰਗਰ ਵਾਲੇ ਪਾਸੇ ਹੀ ਕੋਈ ਨਾ ਕੋਈ ਜ਼ਿੰਮੇਵਾਰੀ ਨਿਭਾ ਰਹੇ ਹੁੰਦੇ ਜਾਂ ਕਿਸੇ ਨੂੰ ਕੋਈ ਹਿਦਾਇਤ ਦੇ ਰਹੇ ਹੁੰਦੇ। ਇੰਜ ਮਾਤਾ ਜੀ ਨੂੰ ਪਹਿਲਾਂ ਲੰਗਰ ਦੀ ਸੇਵਾ ਨਿਭਾਉਂਦਿਆ ਹੀ ਵੇਖਿਆ ਸੀ।

ਨਾਮਧਾਰੀ ਪੰਥ 'ਚ ਲੰਗਰ ਦੀ ਸੇਵਾ ਦਾ ਜੋ ਸਰੂਪ ਅੱਜ ਸਭ ਦੇ ਸਾਹਮਣੇ ਹੈ, ਕਦੀ-ਕਦੀ ਮੈਨੂੰ ਲਗਦਾ ਹੈ ਕਿ ਇਹ ਮਾਤਾ ਚੰਦ ਕੌਰ ਜੀ ਦੀ ਸੇਵਾ ਭਾਵਨਾ ਦੀ ਅਸਲ ਤਰਜ਼ਮਾਨੀ ਹੈ। ਇਸ ਤੋਂ ਅਗਾਂਹ ਨਾਮਧਾਰੀ ਪਰਿਵਾਰਾਂ ਨਾਲ ਜੋ ਸਾਂਝ ਮਾਤਾ ਜੀ ਨੇ ਪਾਈ ਉਹ ਬੱਚਿਆਂ ਤੇ ਇਸਤਰੀਆਂ 'ਚ ਅਪਣੱਤ ਸਿਰਜਣ ਲਈ ਬਹੁਤ ਹੀ ਸਹਾਈ ਹੋ ਨਿਬੜੀ। ਹੁਣ ਮੈਨੂੰ ਕਈ ਵਾਰੀ ਯਾਦ ਆਉਂਦਾ ਕਿ ਸਾਡੇ ਪਰਿਵਾਰ 'ਚ ਜਦੋਂ ਵੀ ਕਦੀ ਕੋਈ ਧਾਰਮਿਕ ਸਮਾਗਮ ਹੋਣਾ ਤਾਂ ਮੇਰੇ ਬੀਜੀ ਤੇ ਤਾਈ ਜੀ ਨੇ ਕਹਿਣਾ ਮਾਤਾ ਜੀ ਨੂੰ ਵੀ ਬੇਨਤੀ ਕਰੋ ਕਿ ਉਹ ਵੀ ਜ਼ਰੂਰ ਆਉਣ। ਜੋ ਪਿਆਰ ਦੁਲਾਰ ਮਾਤਾ ਜੀ ਤੋਂ ਬੱਚਿਆਂ, ਬੱਚੀਆਂ, ਨੂੰਹਾਂ, ਧੀਆਂ ਨੂੰ ਮਿਲਦਾ ਹੈ ਉਹ ਉਹਨਾਂ ਨੂੰ ਸਿੱਖੀ ਨਾਲ ਹੋਰ ਵੀ ਚੰਗੀ ਤਰ੍ਹਾਂ ਜੋੜਦਾ ਹੈ।

ਜਦੋਂ ਨੌਕਰੀ ਲਈ ਦਿੱਲੀ ਆ ਵਸੇਬਾ ਕੀਤਾ ਤਾਂ ਜੀਵਨ ਨਗਰ ਇਲਾਕੇ ਦੇ ਮੇਲਿਆਂ 'ਚ ਆਉਣ ਜਾਣਾ ਭਾਵੇਂ ਕੁੱਝ ਘੱਟ ਗਿਆ ਪਰ ਦਿੱਲੀ 'ਚ ਇਹ ਸ਼ਮੂਲੀਅਤ ਸ਼ੁਰੂ ਹੋ ਗਈ। ਮਾਤਾ ਚੰਦ ਕੌਰ ਜੀ ਦੀ ਦਿੱਲੀ ਸੰਗਤ ਨਾਲ ਸਾਂਝ ਨੂੰ ਨੇੜਿਓਂ ਵੇਖਣ ਦਾ ਸੁਭਾਗ ਪ੍ਰਾਪਤ ਹੋਇਆ। ਇਹ ਸਾਂਝ ਏਨੀ ਪੀਡੀ ਸੀ ਕਿ ਹਰ ਪਰਿਵਾਰ ਇਹੋ ਮਹਿਸੂਸ ਕਰਦਾ ਕਿ ਉਹਨਾਂ ਦੇ ਪਰਿਵਾਰ 'ਤੇ ਮੇਹਰਾਂ ਭਰਿਆ ਹੱਥ ਮਾਤਾ ਜੀ ਕਰ ਕੇ ਹੀ ਹੈ। ਮਾਤਾ ਜੀ ਦਾ ਸਭ ਤੋਂ ਜ਼ਿਆਦਾ ਸਨੇਹ ਪਿਆਰ ਉਹਨਾਂ ਨਾਲ ਹੀ ਹੈ ਕਿਉਂ ਜੋ ਮਾਤਾ ਜੀ ਹਰ ਪਰਿਵਾਰ ਨਾਲ ਆਪਣੇ ਬੱਚਿਆਂ ਵਾਂਗ ਹੀ ਦੁੱਖ-ਸੁੱਖ ਦੇ ਭਾਈਵਾਲ ਹੁੰਦੇ।

ਜੂਨ 2015 'ਚ ਮੇਰੇ ਬੀਜੀ ਇਸ ਫਾਨੀ ਸੰਸਾਰ ਨੂੰ ਅਲਵਿਦਾ ਕਹਿ ਗਏ। ਗ਼ਮ ਦਾ ਮਾਹੌਲ ਸੀ। ਸਤਿਗੁਰੂ ਉਦੈ ਸਿੰਘ ਜੀ ਵੱਲੋਂ ਫ਼ੋਨ ਰਾਹੀ ਦਿਲਾਸਾ ਮਿਲਿਆ। ਪਿਤਾ ਜੀ ਦੀਆਂ ਅਰਜ਼ ਬੇਨਤੀਆਂ ਫ਼ੋਨ ਰਾਹੀ ਹੀ ਹੋਈਆਂ। ਅਜੇ ਦੋ ਦਿਨ ਵੀ ਨਹੀ ਸੀ ਹੋਏ ਕਿ ਮੈਨੂੰ ਥਾਈਲੈਂਡ ਤੋਂ ਫ਼ੋਨ ਆਇਆ। ਦੂਜੇ ਪਾਸਿਓਂ ਆਵਾਜ਼ ਆਈ, "ਗੁਰਭੇਜ, ਫ਼ੋਨ ਮਾਤਾ ਜੀ ਨੂੰ ਦੇਣ ਲੱਗਾ ਹਾਂ।" ਮੈਨੂੰ ਕੁੱਝ ਸਮਝ ਨਾ ਪਈ, ਮਾਤਾ ਜੀ ਨੇ ਧੀਮੀ ਜਿਹੀ ਅਵਾਜ਼ 'ਚ ਮੈਨੂੰ ਦਿਲਾਸਾ ਦੇਣਾ ਸ਼ੁਰੂ ਕੀਤਾ। ਮਾਂ ਦੀ ਅਹਿਮੀਅਤ ਬਾਰੇ ਦੱਸਦਿਆਂ ਕਹਿਣ ਲੱਗੇ, "ਸਤਿਗੁਰਾਂ ਦੀ ਰਜ਼ਾ 'ਚ ਰਹੀ, ਸਤਿਗੁਰੂ ਕਿਰਪਾ ਕਰਨਗੇ, ਗੁਰਮੀਤ ਕੌਰ ਵਾਂਗੂੰ ਸਿੱਖੀ ਦਾ ਲੜ ਨਾ ਛੱਡੀ, ਗੁਰਮੀਤ ਕੌਰ ਦੀਆਂ ਅਸੀਸਾਂ ਤੇਰੇ ਨਾਲ ਰਹਿਣਗੀਆਂ" ਮੈਂ ਅੱਗੋਂ ਜੀ-ਜੀ ਕਰ ਰਿਹਾ ਸੀ। ਮਾਤਾ ਜੀ ਆਪੇ ਹੀ ਦੱਸਣ ਲੱਗ ਪਏ ਕਿ ਮੈਂ ਭੋਗ 'ਤੇ ਜ਼ਰੂਰ ਆਉਣਾ ਸੀ ਪਰ ਹੁਣ ਇੱਥੇ ਥਾਈਲੈਂਡ ਹਾਂ, ਆ ਨਹੀ ਸਕਾਂਗੀ।" ਮਨ ਨੂੰ ਬੜਾ

ਧਰਵਾਸ ਮਿਲਿਆ। ਮਾਤਾ ਜੀ ਦਾ ਇਸ ਤਰ੍ਹਾਂ ਸਾਡੇ ਦੁੱਖ 'ਚ ਸ਼ਾਮਲ ਹੋਣਾ ਦਿਲ 'ਤੇ ਬੜਾ ਡੂੰਘਾ ਅਸਰ ਕਰ ਗਿਆ।

ਬੀਜੀ ਦੇ ਭੋਗ ਤੋਂ ਬਾਅਦ ਮੈਂ ਦਿੱਲੀ ਆ ਗਿਆ। ਮੁੜ ਉਹ ਹੀ ਦਫ਼ਤਰੀ ਕਾਰ ਵਿਹਾਰ। ਇੱਕ ਦਿਨ ਦਫ਼ਤਰ ਫਿਰ ਫ਼ੋਨ ਆਇਆ, "ਮਾਤਾ ਜੀ ਨੂੰ ਫ਼ੋਨ ਦੇ ਰਿਹਾ ਹਾਂ" ਮੈਂ ਝੱਟ ਨਮਸਕਾਰ ਕੀਤੀ, "ਗੁਰਭੇਜ ! ਮੈਂ ਏਲਨਾਬਾਦ ਹਾਂ, ਤੁਹਾਡੇ ਘਰ ਜਾਣਾ, ਨੂੰਹਾਂ ਧੀਆਂ ਨੂੰ ਮਿਲਣ, ਸੰਤ ਬਲੀ ਸਿੰਘ ਹੁਰਾਂ ਨੂੰ ਮਿਲਣ, ਤੂੰ ਪਿੰਡ ਏਂ ਕਿ ਦਿੱਲੀ।"

ਮਾਤਾ ਜੀ ਆਪਣੇ ਸੇਵਕਾਂ ਨਾਲ ਪਿੰਡ ਸਾਡੇ ਘਰ ਪਹੁੰਚ ਗਏ। ਪਰਿਵਾਰ ਦੇ ਇੱਕ-ਇੱਕ ਜੀਅ ਨਾਲ ਦੁੱਖ ਸਾਂਝਾ ਕੀਤਾ, ਬੀਜੀ ਦੀਆਂ ਯਾਦਾਂ ਸਾਂਝੀਆਂ ਕੀਤੀਆਂ। ਸੇਵਕ ਹਰਜੀ ਨੇ ਮੈਨੂੰ ਫੋਟੋ ਭੇਜੀਆਂ। ਮੈਂ ਦਿੱਲੀ ਬੈਠਾ ਸੋਚ ਰਿਹਾ ਸੀ, ਬੀਜੀ ਦੇ ਚਲੇ ਜਾਣ ਤੋਂ ਬਾਅਦ ਮਾਤਾ ਜੀ ਕਿਵੇਂ ਸਾਨੂੰ ਆਪਣੇ ਬੱਚਿਆਂ ਵਾਂਗ ਸੰਭਾਲ ਰਹੇ ਨੇ ਪਰ ਜਦੋਂ ਇਹ ਗੱਲ ਮੈਂ ਹੋਰਾਂ ਸੱਜਣਾਂ ਨਾਲ ਕੀਤੀ ਤਾਂ ਹਰ ਇੱਕ ਦਾ ਇਹ ਹੀ ਉੱਤਰ ਸੀ। ਸਾਡੇ ਨਾਲ ਵੀ ਮਾਤਾ ਜੀ ਇੰਝ ਹੀ ਪਿਆਰ ਕਰਦੇ ਨੇ, ਅਸ਼ੀਰਵਾਦ ਦਿੰਦੇ ਨੇ। ਇਹ ਹੀ ਮਾਤਾ ਜੀ ਦੀ ਦਰਿਆ ਦਿਲੀ ਸੀ ਇਹ ਹੀ ਉਹਨਾਂ ਦਾ ਵਡੱਪਣ ਸੀ ਕਿ ਹਰ ਇੱਕ ਨੂੰ ਆਪਣਾ ਸੱਮਝਦੇ ਸੀ। ਮਾਤਾ ਜੀ ਦੀ ਸੰਗਤ ਪ੍ਰਤੀ, ਸਿੱਖਾਂ ਪ੍ਰਤੀ ਸਾਂਝ ਦਾ ਰਿਸ਼ਤਾ ਕਿੰਨਾ ਵੱਡਾ ਹੈ।

4 ਅਪ੍ਰੈਲ 2016 ਨੂੰ ਪੰਜਾਬੀ ਅਕਾਦਮੀ ਦਿੱਲੀ ਦੇ ਦਫ਼ਤਰ ਦੀਆਂ ਜ਼ਿੰਮੇਵਾਰੀਆਂ ਸਮਝਣ ਲਈ ਅਜੇ ਫਾਈਲਾਂ ਵੇਖ ਹੀ ਰਿਹਾ ਸੀ ਇੱਕ ਬੁਰੀ ਖ਼ਬਰ ਨੇ ਸਭ ਕੁਝ ਸੁੰਨ ਕਰ ਦਿੱਤਾ। "ਮਾਤਾ ਜੀ ਨੂੰ ਕਿਸੇ ਨੇ ਗੋਲੀਆਂ ਮਾਰ ਦਿੱਤੀਆਂ ਨੇਂ" ਯਕੀਨ ਨਹੀ ਆ ਰਿਹਾ ਸੀ, ਅਜੇ ਕੱਲ੍ਹ 3 ਅਪ੍ਰੈਲ ਨੂੰ ਤਾਂ ਰਮੇਸ਼ ਨਗਰ 'ਚ ਮੈਂ ਉਹਨਾਂ ਨੂੰ ਨਤਮਸਤਕ ਹੋ ਕੇ ਆਇਆ ਸੀ ਪਰ ਇਹ ਭਾਣਾ ਤਾਂ ਵਰਤ ਗਿਆ ਸੀ।

ਖ਼ੈਰ ਸੁੱਚੀ ਰਹਿਤ ਅਤੇ ਉੱਚੀ ਸੋਚ ਰੱਬੀ ਨੂਰ ਵਰਗੀ ਹੁੰਦੀ ਹੈ, ਜਿਸ ਨੂੰ ਦੁਨਿਆਵੀ ਹਊ ਤੇ ਹਥਿਆਰਾਂ ਨਾਲ ਮਿਟਾਇਆ ਨਹੀ ਜਾ ਸਕਦਾ। ਉਹ ਤਾਂ ਅਨੰਤ ਕਾਲ ਤੱਕ ਲੋਕਾਂ ਦੇ ਦਿਲਾਂ 'ਚ ਧੜਕਦੀ ਰਹਿੰਦੀ ਹੈ। ਸ਼ਾਇਰਾ ਸੁਖਵਿੰਦਰ ਅਮ੍ਰਿਤ ਹੁਰਾਂ ਦੀਆਂ ਚਾਰ ਸਤਰਾਂ ਯਾਦ ਆਉਦੀਆਂ ਨੇ :

*ਨਾ ਤਾਂ ਹਰਫ਼ ਸੀ, ਕਿ ਉਹ ਮਿਟ ਗਿਆ,*
*ਨਾ ਹੀ ਵਰਕ ਸੀ, ਕਿ ਉਹ ਜਲ ਗਿਆ,*
*ਉਹ ਤਾਂ ਨੇਕ ਹਿਰਦੇ ਦਾ ਨਾਦ ਸੀ*
*ਉਹ ਇਬਾਦਤਾਂ ਵਿੱਚ ਰਲ ਗਿਆ।*

■

### ਗੀਤ

# ਧੰਨ ਮਾਤਾ ਚੰਦ ਕੌਰ ਜੀ

✍ ਤਾਰਾ ਸਿੰਘ ਅਨਜਾਣ

*ਧੰਨ ਮਾਤਾ ਚੰਦ ਕੌਰ ਜੀ,*
*ਸਾਨੂੰ ਸੇਵਾ ਸਬਕ ਸਿਖਾਇਆ।*
*ਕਰੋ, ਕਰੋ ਕਿਹਾ ਹੀ ਨਹੀਂ,*
*ਕਰ ਨਾਲ ਕਰ ਖੁਦ ਦਿਖਲਾਇਆ।*

*ਭਾਂਡੇ ਮਾਂਜੇ ਸੰਗਤਾਂ ਦੇ,*
*ਰਹੀ ਕਰਦੀ ਇਹ ਸੇਵ ਪੁਰਾਣੀ।*
*ਨੂੰਹ ਪ੍ਰਤਾਪ ਗੁਰ ਦੀ,*
*ਤੇ ਗੁਰ ਜਗਜੀਤ ਸੁਆਣੀ।*
*ਹਉਮੈਂ-ਹੰਕਾਰ ਨੱਸ ਗਏ,*
*ਕਦੇ ਵੜੇ ਨਾ ਲੋਭ, ਮੋਹ, ਮਾਇਆ।*
*ਧੰਨ ਮਾਤਾ ਚੰਦ ਕੌਰ...*

*ਸਿਰ ਚੁੱਕ ਭਰੇ ਟੋਕਰੇ,*
*ਉਹ ਮੰਦਰਾਂ ਦੀ ਸੇਵ ਕਮਾਏ।*
*ਕੱਚੇ-ਕੋਠੇ ਛੱਪਰਾਂ ਦੀ,*
*ਥਾਂ ਪੱਕੇ-ਪੱਕੇ ਮਹਿਲ ਪੁਆਏ।*
*ਰਹੀ ਸਦਾ ਸੰਗਤ ਸੁਖੀ*
*ਭਰੀਂ ਮੇਲੀਂ ਸਤਿਗੁਰੂ ਨੂੰ ਸੁਹਾਇਆ।*
*ਧੰਨ ਮਾਤਾ ਚੰਦ ਕੌਰ...*

*ਗੁਰ ਜਗਜੀਤ ਸਿੰਘ ਦਾ*
*ਖੁਦ ਮੰਨਿਆ ਤੇ ਹੁਕਮ ਮਨਾਇਆ।*
*ਕੱਢ ਕੇ ਹਨੇਰਿਆਂ ਚੋਂ,*
*ਉਦੈ-ਨੂਰ-ਪ੍ਰਕਾਸ਼ ਦਿਖਾਇਆ।*
*ਸਿੱਖੀ ਘੱਟੀਂ -ਕੌਡੀਂ ਰੁਲਦੀ,*
*ਹੁੰਦਾ ਉਹਨਾਂ ਨਾ ਜੇ ਕਰਮ ਕਮਾਇਆ।*
*ਧੰਨ ਮਾਤਾ ਚੰਦ ਕੌਰ...*

*ਪਾਪੀ ਹਤਿਆਰਿਆਂ ਨੇ,*
*ਸੁੰਨੀ ਸੜਕ ਦਾ ਆਸਰਾ ਲੀਤਾ।*
*ਸੋਹਲ ਤਨੇ ਮਾਰ ਗੋਲੀਆਂ,*
*ਮਾਂ ਨੂੰ ਕਾਲ ਦੇ ਹਵਾਲੇ ਕੀਤਾ।*
*ਜ਼ਾਰੋ ਜ਼ਾਰ ਸਿੱਖ ਰੋਂਵਦੇ,*
*ਸਿਰੋਂ ਉੱਠਿਆ ਮਾਤ ਦਾ ਸਾਇਆ।*
*ਧੰਨ ਮਾਤਾ ਚੰਦ ਕੌਰ*



# ਸੇਵਾਦਾਰਾਂ ਤੋਂ ਟੁੱਟ ਗਿਆ ਏ ਅੱਜ ਖੁਸ਼ੀਆਂ ਵਾਲਾ ਨਾਤਾ ਜੀ

✍ ਸੰਤ ਕੇਸਰ ਸਿੰਘ, ਲਾਡੀ

**ਫੁਰਤੀ ਮਾਤਾ ਜੀ ਨੂੰ ਜਿਵੇਂ ਵਿਰਾਸਤ ਵਿਚ ਮਿਲੀ ਹੋਵੇ। ਰੋਜ਼ਾਨਾ ਲੰਗਰ ਵਿਚ ਜਾਣਾ ਤਾਂ ਦੁੱਧ ਵਰਤਾਉਣਾ, ਦੁੱਧ ਸਾਂਭਣ, ਆਟਾ ਗੁੰਨਣਾ, ਪ੍ਰਸ਼ਾਦੇ ਪਕਾਉਣੇ, ਪ੍ਰਸ਼ਾਦੇ ਚੋਪੜਨੇ, ਭਾਜੇ ਚੀਰਨੇ, ਦਾਲਾਂ ਚੁਗਣੀਆਂ, ਥਾਲ ਮਾਂਜਣੇ ਆਦਿ ਸਾਰੇ ਕਾਰਜ ਮਾਤਾ ਜੀ ਆਪਣੇ ਹੱਥੀਂ ਕਰਿਆ ਕਰਦੇ ਸਨ। ਹਰ ਰੋਜ਼ ਵੱਡੇ ਮੇਲਿਆਂ ਵਿਚ ਸਾਧ ਸੰਗਤ ਲਈ ਕਮਰਿਆਂ ਦਾ, ਬਿਸਤਰਿਆਂ ਦਾ ਪ੍ਰਬੰਧ ਏਨਾ ਵਧੀਆ ਕਰਨਾ ਕਿ ਕੋਈ ਵੀ ਸਿੱਖ ਮੇਲੇ ਵਿਚ ਡੇਰਾ ਲੈਣ ਤੋਂ ਰਹਿ ਨਹੀਂ ਸੀ ਜਾਂਦਾ। ਸਵੇਰੇ ਆਸਾ ਦੀ ਵਾਰ, ਦੁਪਹਿਰ ਦਾ ਨਿਤਨੇਮ, ਸ਼ਾਮ ਦੀ ਕਥਾ ਇਹ ਤਿੰਨੋ ਵਕਤ ਵੀ ਖੁੰਝਣ ਨਹੀਂ ਸਨ ਦਿੰਦੇ।**

ਮੇਰੇ ਦਾਦਾ ਸੰਤ ਸ਼ਿੰਗਾਰਾ ਸਿੰਘ, ਮਾਤਾ ਜੀਵਨ ਕੌਰ ਜੀ ਦੇ ਲਾਂਗਰੀ ਸਨ। ਮੈਨੂੰ ਇਸ ਗੱਲ ਦਾ ਮਾਣ ਹੈ ਕਿ ਮੈਂ ਉਹਨਾਂ ਦਾ ਪੋਤਰਾ ਹਾਂ। ਸਾਲ 2006 ਦੀ ਗੱਲ ਹੈ ਜਦੋਂ ਮੈਂ ਮਾਤਾ (ਚੰਦ ਕੌਰ) ਜੀ ਦੇ ਡਰਾਈਵਰ ਕਰਨ ਦੇ ਵਿਆਹ ਮੌਕੇ ਭੈਣੀ ਸਾਹਿਬ ਆਇਆ ਤਾਂ ਮਾਤਾ ਜੀ ਨੇ ਮੈਨੂੰ 2-4 ਦਿਨ ਰੁਕਣ ਨੂੰ ਕਿਹਾ। ਮੈਂ ਹੁਕਮ ਮੰਨ ਕੇ ਰੁਕ ਗਿਆ। ਮੇਰੀ ਰਿਹਾਇਸ਼ ਫਗਵਾੜੇ ਸੀ। ਸਾਡਾ ਟਰੱਕਾਂ ਦਾ ਕੰਮਕਾਰ ਹੈ। ਕੋਈ 4-5 ਦਿਨ ਹੋਏ ਤਾਂ ਮੇਰੇ ਪਿਤਾ ਜੀ ਮੈਨੂੰ ਲੈਣ ਆ ਗਏ। ਮੇਰੇ ਪਿਤਾ ਜੀ ਨੇ ਮਾਤਾ ਜੀ ਨੂੰ ਅਰਜ਼ ਕੀਤੀ ਲਾਡੀ ਨੂੰ ਭੇਜ ਦਿਉ। ਮਾਤਾ ਜੀ ਨੇ ਬਚਨ ਕੀਤਾ, "2-3 ਦਿਨਾਂ ਤੱਕ ਭੇਜ ਦਿਆਂਗੀ। ਹਫਤੇ ਕੁ ਬਾਅਦ ਘਰੋਂ ਫਿਰ ਸੁਨੇਹਾ ਆ ਗਿਆ। ਘਰ ਨੂੰ ਆਜਾ, ਪਿਛੇ ਕੰਮਕਾਰ ਖ਼ਰਾਬ ਹੋ ਰਿਹਾ ਹੈ। ਪਰ੍ਹੂੰ ਮਾਤਾ ਜੀ ਨੇ ਕੁੱਝ ਦਿਨ ਹੋਰ ਰੁਕਣ ਲਈ ਆਖ ਦਿੱਤਾ। ਕੋਈ 5-6 ਵਾਰੀ ਏਸੇ ਤਰ੍ਹਾਂ ਹੋਇਆ ਅਤੇ ਅਖੀਰ ਮਾਤਾ ਜੀ ਨੇ ਮੈਨੂੰ ਪੱਕਿਆਂ ਹੀ ਆਪਣੇ ਕੋਲ ਰੱਖ ਲਿਆ। ਮੇਰੇ ਘਰ ਦਿਆਂ ਨੇ ਸ਼ੁਰੂ ਸ਼ੁਰੂ ਵਿਚ ਇਸ ਗੱਲ ਦੀ ਕਾਫੀ ਵਿਰੋਧਤਾ ਵੀ ਕੀਤੀ, ਪਰ ਬਾਅਦ ਵਿਚ ਸਭ ਠੀਕ ਠਾਕ ਹੋ ਗਿਆ। ਇਹ ਮੇਰੇ ਚੰਗੇ ਭਾਗ ਸਨ ਜੋ ਮੈਨੂੰ ਮਾਤਾ ਜੀ ਦੀ ਏਨੀ ਨੇੜਤਾ ਦਾ ਨਿੱਘ ਮਿਲਿਆ।

1946 ਤੋਂ ਲੈਕੇ 2016 ਤੱਕ 70 ਸਾਲ ਦਾ ਲੰਮਾਂ ਸਮਾਂ ਸੇਵਾ ਵਿਚ ਲੀਨ ਰਹੇ ਮਾਤਾ ਜੀ। ਮਾੜਾ ਮੋਟਾ ਸਰੀਰਕ ਰੋਗ ਜਾਂ ਥਕਾਵਟ ਮਾਤਾ ਜੀ ਦੀ ਰੋਜ਼ਾਨਾ ਜ਼ਿੰਦਗੀ ਦੇ ਕੰਮਾਂ ਵਿਚ ਕਦੇ ਰੋੜਾ ਨਹੀਂ ਬਣੀ ਸੀ। ਚਾਹੇ ਕੋਈ ਵੀ ਇਮਾਰਤ ਬਣ ਰਹੀ ਹੋਵੇ ਜਾਂ ਪੁਰਾਣੀ ਢਹਿ ਰਹੀ ਹੋਵੇ, ਫਸਲ ਬੀਜਣ ਦਾ ਸਮਾਂ ਹੋਵੇ ਜਾਂ ਫਸਲ ਕੱਟਣ ਦਾ ਸਮਾਂ ਹੋਵੇ, ਸਾਰੇ ਕੰਮਾਂ ਨੂੰ ਸਾਂਭਣ ਅਤੇ ਛੇਤੀਂ ਨਿਬੇੜਨ ਦੀ ਫੁਰਤੀ ਮਾਤਾ ਜੀ ਨੂੰ ਜਿਵੇਂ ਵਿਰਾਸਤ ਵਿਚ ਮਿਲੀ ਹੋਵੇ। ਰੋਜ਼ਾਨਾ ਲੰਗਰ ਵਿਚ ਜਾਣਾ ਤਾਂ ਦੁੱਧ ਵਰਤਾਉਣਾ, ਦੁੱਧ ਸਾਂਭਣ, ਆਟਾ ਗੁੰਨਣਾ, ਪ੍ਰਸ਼ਾਦੇ ਪਕਾਉਣੇ, ਪ੍ਰਸ਼ਾਦੇ ਚੋਪੜਨੇ, ਭਾਜੇ ਚੀਰਨੇ, ਦਾਲਾਂ ਚੁਗਣੀਆਂ, ਥਾਲ ਮਾਂਜਣੇ ਆਦਿ ਸਾਰੇ ਕਾਰਜ ਮਾਤਾ ਜੀ ਆਪਣੇ ਹੱਥੀਂ ਕਰਿਆ ਕਰਦੇ ਸਨ। ਹਰ ਰੋਜ਼ ਵੱਡੇ ਮੇਲਿਆਂ ਵਿਚ ਸਾਧ ਸੰਗਤ ਲਈ ਕਮਰਿਆਂ ਦਾ, ਬਿਸਤਰਿਆਂ ਦਾ ਪ੍ਰਬੰਧ ਏਨਾ ਵਧੀਆ ਕਰਨਾ ਕਿ ਕੋਈ ਵੀ ਸਿੱਖ ਮੇਲੇ ਵਿਚ ਡੇਰਾ ਲੈਣ ਤੋਂ ਰਹਿ

ਨਹੀਂ ਸੀ ਜਾਂਦਾ। ਸਵੇਰੇ ਆਸਾ ਦੀ ਵਾਰ, ਦੁਪਹਿਰ ਦਾ ਨਿਤਨੇਮ, ਸ਼ਾਮ ਦੀ ਕਥਾ ਇਹ ਤਿੰਨੋ ਵਕਤ ਵੀ ਖੁੰਝਣ ਨਹੀਂ ਸਨ ਦਿੰਦੇ। ਭੈਣੀ ਸਾਹਿਬ ਡੇਰੇ ਜਾਂ ਪਿੰਡ ਵਿਚ ਕੋਈ ਸਰੀਰ ਚੜਾਈ ਕਰਦਾ ਤਾਂ ਭੋਗ ਤੱਕ ਪਰਿਵਾਰ ਦੇ ਦੁੱਖ ਸੁਖ ਵਿਚ ਸ਼ਰੀਕ ਰਹਿਣਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਕੁੱਝ ਸਮਾਂ ਪਹਿਲਾਂ ਹੀ ਮੋਨ ਬਿਰਤੀ ਵਿੱਚ ਰਹਿਣ ਲੱਗ ਪਏ ਸਨ। ਉਸ ਸਮੇਂ ਵੀ ਮਾਤਾ ਜੀ ਨੇ ਦੇਸ ਵਿਦੇਸ਼ ਜਿੱਥੇ ਵੀ ਕੋਈ ਚੜਾਈ ਕਰਨਾ ਭੋਗ ਸਮੇਂ ਜ਼ਰੂਰ ਜਾਣਾ ਪਰਿਵਾਰ ਨਾਲ ਦੁੱਖ ਸੁੱਖ ਸਾਂਝਾ ਕਰਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬ੍ਰਹਮਲੀਨ ਹੋਣ ਤੋਂ ਬਾਅਦ ਨਾਮਧਾਰੀ ਪੰਥ ਬੜੇ ਸੰਕਟ ਦੇ ਦੌਰ ਵਿਚੋਂ ਗੁਜ਼ਰ ਰਿਹਾ ਸੀ। ਪੰਥ ਨੂੰ ਸੁਯੋਗ ਆਗੂ ਦੇ ਰੂਪ ਵਿਚ ਸੰਪੂਰਨ ਸਤਿਗੁਰੂ ਜੀ ਦੀ ਬਾਂਹ ਫੜਾਉਣ ਵਿਚ ਮਾਤਾ ਜੀ ਤੋਂ ਬਿਨਾਂ ਕੋਈ ਹੋਰ ਇਹ ਕੰਮ ਨਹੀਂ ਸੀ ਕਰ ਸਕਦਾ ਕਿਉਂਕਿ ਸਤਿਗੁਰੂ ਜੀ ਮਾਤਾ ਚੰਦ ਕੌਰ ਜੀ ਨੂੰ ਵੀ ਹੁਕਮ ਦੇ ਕੇ ਗਏ ਸਨ ਕਿ ਇਸ ਗੱਦੀ ਵਾ ਵਾਰਿਸ ਕਿਹੜਾ ਭਾਗਾਂ ਵਾਲਾ ਸਹਿਨਸ਼ੀਲ, ਸੁਯੋਗ, ਸੂਝਵਾਨ, ਭਜਨੀਕ ਅਤੇ ਪੰਥ ਦੇ ਦੁਖ ਦੂਰ ਕਰਨ ਵਾਲਾ ਮਹਾਂਪੁਰਸ਼ ਹੋ ਸਕਦਾ ਹੈ। ਸਤਿਗੁਰੂ ਉਦੈ ਸਿੰਘ ਜੀ ਦੀ ਢਾਲ ਬਣਕੇ ਮਾਤਾ ਜੀ ਉਹਨਾਂ ਦੇ ਅੰਗ ਸੰਗ ਰਹੇ।

ਕਿਸੇ ਵੀ ਚੀਜ਼ ਨੂੰ ਵਿਅਰਥ ਨਹੀਂ ਸਨ ਜਾਣ ਦਿੰਦੇ। ਕੋਈ ਪੁਰਾਣੀ ਇਮਾਰਤ ਜਾਂ ਘਰ ਢਾਹੁਣਾ ਤਾਂ ਸਾਰਾ ਮਲਬਾ ਕਿਸੇ ਹੋਰ ਥਾਂ ਵਰਤ ਲੈਣਾ। ਮਾਤਾ ਜੀ ਇਕ ਸੁੱਘੜ, ਸੁਚੱਜੇ ਜੁਗਤਵਾਨ, ਦੂਰ-ਅੰਦੇਸ਼ੀ, ਨਿਡਰ, ਹਿੰਮਤੀ, ਆਸ਼ਾਵਾਦੀ ਅਤੇ ਯੋਗ ਅਗਵਾਈ ਕਰਨ ਵਾਲੀ, ਉੱਚੇ ਸੁੱਚੇ ਆਚਰਨ ਵਾਲੀ ਸਖ਼ਸ਼ੀਅਤ ਸਨ। ਮਾਤਾ ਜੀ ਬਹੁਤ ਸਾਰੀਆਂ ਦੈਵੀ ਸ਼ਕਤੀਆਂ ਦੇ ਮਾਲਿਕ ਸਨ ਕਿਉਂਕਿ ਉਹਨਾਂ ਦੇ ਦਾਦਾ ਸੁਹਰਾ ਵੀ ਗੁਰੂ, ਸੁਹਰਾ ਵੀ ਗੁਰੂ, ਪਤੀ ਵੀ ਗੁਰੂ।

ਸ਼ਾਇਦ ਉਹਨਾਂ ਨੂੰ ਆਪਣਾ ਅੰਤਲਾ ਸਮਾਂ ਨੇੜੇ ਆਉਂਦਾ ਪਹਿਲਾਂ ਹੀ ਮਹਿਸੂਸ ਹੋ ਗਿਆ ਸੀ। ਹੋਲਾ ਮਹੱਲਾ 2016 ਜਦੋਂ ਸ਼ੁਰੂ ਹੋਇਆ ਤਾਂ ਮਾਤਾ ਜੀ ਨੇ ਬੀਬੀ ਜੀ (ਮਾਤਾ ਗੁਰਸ਼ਰਨ ਕੌਰ) ਜੀ ਨੂੰ ਕਿਹਾ, "ਹੁਣ ਥੋੜੀ ਥੋੜੀ ਜ਼ੁੰਮੇਵਾਰੀ ਆਪ ਜੀ ਵੀ ਸਾਂਭਿਆ ਕਰੋ। ਮੇਲੇ ਵਿਚ ਲੰਗਰ ਸਾਂਭਣਾ ਹੈ ਜਾਂ ਡੇਰਿਆਂ ਦਾ ਪ੍ਰਬੰਧ ਕਰਨਾ ਹੈ।" ਬੀਬੀ ਜੀ ਨੇ ਕਿਹਾ, "ਮੈਂ ਡੇਰੇ ਹੀ ਸੰਭਾਲ ਲਵਾਂਗੀ।, ਲੰਗਰ ਆਪ ਹੀ ਸਾਂਭੋ।" ਤਾਂ ਮਾਤਾ ਜੀ ਬਚਨ ਕੀਤਾ, "ਚਲੋ ਐਤਕੀਂ ਡੇਰਿਆਂ ਦੀ ਸੇਵਾ ਕਰ ਲਵੋ ਅਗਲੀ ਵਾਰ ਲੰਗਰ ਵੀ ਸਾਂਭ ਲਵੋਗੇ।" ਏਸੇ ਤਰ੍ਹਾਂ 27 ਮਾਰਚ ਨੂੰ ਭੋਗ ਤੋਂ ਬਾਅਦ ਵੱਡੇ ਭਾਂਡੇ ਤਾਂ ਅੰਦਰ ਰੱਖ ਦਿੱਤੇ ਪ੍ਰਤੂ ਥਾਲ ਬਾਹਰ ਹੀ ਰਹਿਣ ਦਿੱਤੇ। ਮੇਰੀ ਸਿੰਘਣੀ ਨੇ ਅਰਜ਼ ਕੀਤੀ, "ਮਾਤਾ ਜੀ ਥਾਲੀਆਂ ਅੰਦਰ ਨਹੀਂ ਰੱਖਣੀਆਂ ?" ਅਗੋਂ ਮਾਤਾ ਜੀ ਬਚਨ ਕੀਤਾ, "ਕੀ ਪਤਾ ਕਦੋਂ ਲੋੜ ਪੈ ਜਾਵੇ, ਏਥੇ ਹੀ ਰਹਿਣ ਦਿਉ।" ਸਾਰੇ ਬਚਨ ਜਾਣ ਲਈ ਭਵਿੱਖਤ ਬੋਲ ਸਨ, ਜੋ ਸੱਚ ਹੋਏ। ਜਦ ਸੱਚੇ ਪਾਤਸ਼ਾਹ ਜੀ ਬੰਗਲੋਰ ਵਾਪਿਸ ਚਲੇ ਗਏ ਤਾਂ ਤਿੰਨ ਚਾਰ ਵਾਰ ਇਕੋ ਬਚਨ ਕੀਤਾ, "ਹੁਣ ਜੀਅ ਨਹੀਂ ਲੱਗਦਾ।" ਮਾਤਾ ਜੀ ਸੱਚਮੁੱਚ ਉਦਾਸ ਰਹਿਣ ਲੱਗ ਪਏ। 28 ਅਤੇ 29 ਤਾਰੀਕ ਨੂੰ ਡੇਰੇ ਦੀ ਸੇਵਾ ਕਰਨ ਵਾਲਿਆਂ ਨੂੰ ਕਪੱੜੇ ਘੜੀਆਂ ਅਤੇ ਹੋਰ ਜ਼ਰੂਰਤ ਵਾਲੀਆਂ ਵਸਤਾਂ ਵੰਡ ਦਿੱਤੀਆਂ ਅਤੇ 2 ਅਪ੍ਰੈਲ ਨੂੰ ਦਿੱਲੀ ਲਈ ਰਵਾਨਾ ਹੋ ਗਏ। ਦਿੱਲੀ ਕਈ ਸਿੱਖਾਂ ਦੇ ਘਰਾਂ ਵਿਚ ਚਰਨ ਵੀ ਪਾਏ। ਸੰਤ ਸਾਧਾ ਸਿੰਘ ਹੁਰਾਂ ਦੇ ਘਰ ਡੇਰਾ ਲੱਗਾ। ਅਗਲੇ ਦਿਨ ਭੋਗ ਪਾ ਕੇ ਸ੍ਰੀ ਭੈਣੀ ਸਾਹਿਬ ਲਈ ਰਵਾਨਾ ਹੋਏ। ਸ਼ਾਮੀ 6.10 ਮਿੰਟ ਤੇ ਭੈਣੀ ਸਾਹਿਬ ਪਹੁੰਚੇ। ਆਕੇ ਸ਼ਾਮ ਦੇ ਨਿਤਨੇਮ ਵਿਚ ਦਰਸ਼ਨ ਦਿੱਤੇ। ਨਿਤਨੇਮ ਤੋਂ ਬਾਅਦ ਕੋਠੀ ਵਿਚ ਪਰਿਵਾਰ ਨਾਲ ਬੈਠ ਕੇ ਰਾਈਆਂ ਅਤੇ ਤਪ ਅਸਥਾਨ ਅਕਾਲ ਬੁੰਗੇ ਦੀ ਨਵ ਉਸਾਰੀ ਦੀਆਂ ਵਿਉਂਤਾਂ ਬਣਾਉਣ ਲੱਗ ਪਏ। ਅਗਲੇ ਦਿਨ 4 ਅਪ੍ਰੈਲ ਨੂੰ ਵਾਰ ਦੇ ਭੋਗ ਤੋਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਦੀ ਕੋਠੀ (ਨੰਬਰ 1) ਅੰਦਰ ਚਾਰੇ ਪਾਸੇ ਝਾੜੂ ਫੇਰਿਆ। ਇੰਗਲੈਂਡ ਤੋਂ ਬੀਬੀ ਡਾ. ਤਜਿੰਦਰ ਕੌਰ ਨਾਲ ਫੋਨ ਤੇ ਗੱਲਬਾਤ ਕੀਤੀ। ਮੈਂ ਆਪਣੇ ਬੇਟੇ ਲਈ ਖੇਡਾਂ ਦਾ ਸਮਾਨ ਲੈਣ ਲਈ ਅਰਜ਼ ਕਰਕੇ ਜਲੰਧਰ ਲਈ ਚਲਾ ਗਿਆ।

ਮਾਤਾ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਨਵੇਂ ਸੈਸ਼ਨ ਦੀ ਸ਼ੁਰੂਆਤ ਲਈ ਵਰਨੀ ਵਿਚ ਬੱਚਿਆਂ ਅਤੇ ਅਧਿਆਪਕਾਂ ਨੂੰ ਦਰਸ਼ਨ ਦੇਣ ਸਕੂਲ ਚਲੇ ਗਏ। ਵਰਨੀ ਦੇ ਭੋਗ ਤੋਂ ਬਾਅਦ ਕੜਾਹ ਪ੍ਰਸ਼ਾਦ ਛਕਿਆ। ਅਜੇ ਅਕੈਡਮੀ ਦੇ ਗੇਟ ਤੋਂ ਬਾਹਰ ਹੀ ਨਿਕਲੇ ਸਨ ਜਦ ਮਨੁੱਖਤਾ ਦੇ ਦੁਸ਼ਮਣਾਂ ਨੇ ਮਾਤਾ ਜੀ ਨੂੰ ਗੋਲੀਆਂ ਮਾਰ ਕੇ ਸਾਰੇ ਨਾਮਧਾਰੀ ਪੰਥ ਦਾ ਹਿਰਦਾ ਛੱਲਨੀ ਛੱਲਨੀ ਕਰ ਦਿੱਤਾ ਅਤੇ ਇਨਸਾਨੀਅਤ ਨੂੰ ਸ਼ਰਮਸਾਰ। ਮੈਨੂੰ ਮੇਰੇ ਆਖ਼ਰੀ ਸਾਹਾਂ ਤੱਕ ਇਸ ਗੱਲ ਦਾ ਅਫਸੋਸ ਰਹੇਗਾ ਕਾਸ਼ ਮੈਂ ਮਾਤਾ ਜੀ ਦੇ ਨਾਲ ਹੁੰਦਾ। ■



# ਚੰਦ ਕੌਰ ਮਾਏ – ਤੈਥੋਂ ਸਿਆਮ (ਬੰਕੋਕ) ਬਲਿਹਾਰ

✍ ਕੰਵਲਜੀਤ ਕੌਰ, ਬੰਕੋਕ

**ਸ੍ਰੀ ਮਾਤਾ ਚੰਦ ਕੌਰ ਜੀ ਨੇ ਹਮੇਸ਼ਾਂ ਆਪਣੀ ਮਾਂ ਹੋਣ ਦਾ ਫਰਜ਼ ਨਿਭਾਇਆ। ਉਹਨਾਂ ਦੇ ਹਰ ਇਕ ਕਾਰਜ ਸਿਰਫ ਸੰਗਤ ਰੂਪੀ ਬੱਚਿਆਂ ਦੇ ਭਲੇ ਲਈ ਹੀ ਹੁੰਦਾ ਸੀ। ਜਦੋਂ ਵੀ ਬੈਂਕੋਕ ਦੌਰਿਆਂ ਤੇ ਆਉਣਾ, ਮਾਤਾ ਚੰਦ ਕੌਰ ਜੀ ਸ੍ਰੀ ਭੈਣੀ ਸਾਹਿਬ ਦੀ ਸੰਗਤ ਵਾਸਤੇ ਕੁਝ ਨਾ ਕੁਝ ਜ਼ਰੂਰ ਲੈ ਕੇ ਜਾਣਾ। ਸ਼ੁਰੂ ਸ਼ੁਰੂ ਵਿਚ ਸ੍ਰੀ ਮਾਤਾ ਚੰਦ ਕੌਰ ਜੀ ਉਥੇ ਦੀ ਸੰਗਤ ਦੇ ਨਾਪ ਲੈ ਕੇ ਆਉਂਦੇ ਸਨ ਅਤੇ ਬੈਂਕੋਕ ਉਹਨਾਂ ਵਾਸਤੇ ਆਪ ਆਪਣੇ ਹੱਥੀਂ ਮੌਸਮ ਦੇ ਅਨੁਸਾਰ ਕਪੜਾ ਖਰੀਦ ਕੇ ਉਹਨਾਂ ਲਈ ਕਪੜੇ ਕੱਟਣੇ ਨਾਲ ਸੂਬਾ ਜੀ, ਬੀਬੀ ਅਵਿਨਾਸ਼ ਕੌਰ, ਬੀਬੀ ਕਵੰਲਜੀਤ ਕੌਰ ਤੇ ਹੋਰ ਕਈ ਬੀਬੀਆਂ ਨੂੰ ਬਿਠਾ ਲੈਣਾ ਸਿਲਾਈ ਵਾਸਤੇ।**

ਮਾਂ, ਤੂੰ...
ਕੀਤੀ ਭਗਤੀ ਧਿਆਨ ਲਗਾਕੇ।
ਕੀਤਾ ਪਿਆਰ ਰੱਬ ਨਾਲ ਕਾਜ ਰਚਾ ਕੇ
ਕੀਤੀ ਸੇਵਾ ਇਕ ਮਿਥ ਬਣਕੇ।
ਜਿੰਦ ਜਾਨ ਵਾਰੀ ਨਿਸ਼ਕਾਮ ਹੋ ਕੇ।
ਵੰਡਿਆ ਪਿਆਰ ਸਾਰੇ ਸੰਸਾਰ ਨੂੰ।
ਦਿੱਤਾ ਬਲੀਦਾਨ ਜਗਤ ਸਵਾਰਨ ਨੂੰ।
ਤੇਰੇ ਜੇਹੀ ਕੋਈ ਮਾਂ ਨਾ ਡਿੱਠੀ।
ਤੇਰੇ ਜੇਹੀ ਕੋਈ ਮਾਂ ਨਾ ਡਿੱਠੀ।

ਪਿਆਰ, ਸੇਵਾ, ਸਿਮਰਨ, ਤਿਆਗ ਅਤੇ ਬਲੀਦਾਨ ਦੀ ਮੂਰਤ - ਸ੍ਰੀ ਮਾਤਾ ਚੰਦ ਕੌਰ ਜੀ। ਸੰਨ 1932 ਈ. ਤੋਂ ਸਨ 2016 ਈ. ਤਕ ਸ੍ਰੀ ਮਾਤਾ ਚੰਦ ਕੌਰ ਜੀ ਨੇ ਜਗਤ ਦੇ ਭਲੇ ਲਈ ਦੇਸ਼ ਵਿਦੇਸ਼ ਦੇ ਕਈ ਦੌਰੇ ਕੀਤੇ। ਵਿਦੇਸ਼ਾਂ ਵਿਚੋਂ ਸਭ ਤੋਂ ਜ਼ਿਆਦਾ ਦੌਰੇ ਬੈਂਕੋਕ ਦੇ ਕੀਤੇ।

ਸ੍ਰੀ ਮਾਤਾ ਜੀ ਨੇ ਬੈਂਕੋਕ, ਥਾਈਲੈਂਡ ਦੌਰਿਆਂ ਸਮੇਂ ਕਈ ਤਰ੍ਹਾਂ ਦੇ ਆਪਣੇ ਰੂਪ ਦਿਖਾਏ ਜਿਸ ਨਾਲ ਇਹ ਉਪਰੋਕਤ ਲਿਖੀ ਕਵਿਤਾ ਮਾਤਾ ਚੰਦ ਕੌਰ ਜੀ ਦੇ ਅਨੇਕਾਂ ਰੂਪਾਂ ਨੂੰ ਬਿਆਨ ਕਰਦੀ ਹੈ।

ਇਕ ਵਾਰੀ ਸੰਗੀਤ ਹਾਲ (ਸ੍ਰੀ ਭੈਣੀ ਸਾਹਿਬ) ਵਿਚ ਸੰਗੀਤ ਕਰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਮਾਤਾ ਚੰਦ ਕੌਰ ਜੀ ਨੂੰ ਹਾਲ ਵਿਚ ਆਉਂਦਿਆਂ ਦੇਖ ਇਹ ਗੁਰਬਾਣੀ ਦੀ ਇਹ ਤੁਕ ਪੜ੍ਹੀ-

***ਤੂੰ ਸਭਨੀ ਥਾਈਂ ਜਿਥੇ ਹਉ ਜਾਈਂ***
***ਸਾਚਾ ਸਿਰਜਨਹਾਰ ਜਿਉ।।***

ਇਹ ਤੁਕ ਪੜਦਿਆਂ ਇਹ ਪਤਾ ਲਗਦਾ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਆਪ ਸ੍ਰੀ ਮਾਤਾ ਚੰਦ ਕੌਰ ਜੀ ਦੀ ਬਹੁਤ ਇਜ਼ਤ ਕਰਦੇ ਸਨ ਅਤੇ ਕਦੇ ਉਹਨਾਂ ਨੂੰ ਆਪਣੇ ਤੋਂ ਅਲਗ ਨਹੀਂ ਸੀ ਸਮੱਝਦੇ।

ਇਕ ਵਾਰੀ ਬੈਂਕੋਕ ਦੌਰਿਆਂ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ਼ੁਰੂ ਸ਼ੁਰੂ ਵਿਚ ਸੂਬਾ ਬੀਬੀ ਮਹਿੰਦਰ ਕੌਰ ਗਿਆਨਣ (ਗੰਭੀਰ) ਨੂੰ ਹੁਕਮ ਕੀਤਾ ਸੀ, "ਤੂੰ ਮੇਰੀ ਸਿੰਘਣੀ ਨਾਲ ਰਿਹਾ ਕਰ।" ਉਸ ਦਿਨ ਤੋਂ ਲੈ ਕੇ ਸੂਬਾ ਜੀ ਨੇ ਇਹ ਸੇਵਾ ਬੜੀ ਚੰਗੀ ਤਰ੍ਹਾਂ ਨਿਭਾਈ। ਹਰ ਥਾਂ ਮਾਤਾ ਜੀ ਦੇ ਨਾਲ ਜਾਂਦੇ ਸਨ। ਸਮਾਂ ਪਾ ਕੇ ਜਦ ਸੂਬਾ ਜੀ ਦੇਹ ਕਰਕੇ ਬਿਰਧ ਹੋ ਗਏ ਤਾਂ ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੂਬਾ ਜੀ ਦੀ ਨੂੰਹ

ਕੰਵਲਜੀਤ ਕੌਰ ਗੰਭੀਰ ਭਾਵ ਮੈਨੂੰ ਹੁਕਮ ਕੀਤਾ ਸੀ, "ਹੁਣ ਤੂੰ ਮੇਰੀ ਸਿੰਘਣੀ ਨਾਲ ਰਿਹਾ ਕਰ।" ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹਮੇਸ਼ਾਂ ਹੀ ਮਾਤਾ ਜੀ ਦਾ ਬਹੁਤ ਧਿਆਨ ਰੱਖਦੇ ਸਨ।

ਸ੍ਰੀ ਮਾਤਾ ਚੰਦ ਕੌਰ ਜੀ ਨੇ ਬਹੁਤ ਹੀ ਨਿਰਮਾਣਤਾ ਨਾਲ ਆਪਣਾ ਜੀਵਨ ਬਤੀਤ ਕੀਤਾ। ਕਦੀ ਵੀ ਕਿਸੇ ਨੂੰ ਉਚੀ ਆਵਾਜ਼ ਵਿਚ ਕੁਝ ਨਹੀਂ ਕਹਿੰਦੇ ਸਨ। ਜੇ ਕੋਈ ਅਗੋਂ ਔਖਾ ਹੋਵੇ ਵੀ ਕੁਝ ਮਾੜਾ ਆਖਦਾ, ਸ੍ਰੀ ਮਾਤਾ ਜੀ ਨੇ ਅੱਗੋਂ ਹੱਥ ਹੀ ਜੋੜਨੇ ਜਾਂ ਕਦੇ ਕੋਈ ਮਾਫੀ ਵੀ ਮੰਗਣ ਆਉਂਦਾ ਤਾਂ ਸ੍ਰੀ ਮਾਤਾ ਜੀ ਨੇ ਉਸਨੂੰ ਆਪਣਾ ਬੱਚਾ ਜਾਣ ਕੇ ਕਦੀ ਕੋਈ ਰੋਸ਼ ਨਹੀਂ ਜਤਾਇਆ, ਹਮੇਸ਼ਾਂ ਮਾਫ਼ ਹੀ ਕੀਤਾ, ਹਮੇਸ਼ਾਂ ਪਿਆਰ ਹੀ ਕੀਤਾ।

ਸ੍ਰੀ ਮਾਤਾ ਚੰਦ ਕੌਰ ਜੀ ਨੇ ਹਮੇਸ਼ਾਂ ਆਪਣੀ ਮਾਂ ਹੋਣ ਦਾ ਫਰਜ ਨਿਭਾਇਆ। ਉਹਨਾਂ ਦੇ ਹਰ ਇਕ ਕਾਰਜ ਸਿਰਫ ਸੰਗਤ ਰੂਪੀ ਬੱਚਿਆਂ ਦੇ ਭਲੇ ਲਈ ਹੀ ਹੁੰਦਾ ਸੀ। ਜਦੋਂ ਵੀ ਬੈਂਕੋਕ ਦੌਰਿਆਂ ਤੇ ਆਉਣਾ, ਮਾਤਾ ਚੰਦ ਕੌਰ ਜੀ ਸ੍ਰੀ ਭੈਣੀ ਸਾਹਿਬ ਦੀ ਸੰਗਤ ਵਾਸਤੇ ਕੁਝ ਨਾ ਕੁਝ ਜ਼ਰੂਰ ਲੈ ਕੇ ਜਾਣਾ। ਸ਼ੁਰੂ ਸ਼ੁਰੂ ਵਿਚ ਸ੍ਰੀ ਮਾਤਾ ਚੰਦ ਕੌਰ ਜੀ ਉਥੇ ਦੀ ਸੰਗਤ ਦੇ ਨਾਪ ਲੈ ਕੇ ਆਉਂਦੇ ਸਨ ਅਤੇ ਬੈਂਕੋਕ ਉਹਨਾਂ ਵਾਸਤੇ ਆਪ ਆਪਣੇ ਹੱਥੀਂ ਮੌਸਮ ਦੇ ਅਨੁਸਾਰ ਕਪੜਾ ਖਰੀਦ ਕੇ ਉਹਨਾਂ ਲਈ ਕਪੜੇ ਕੱਟਣੇ ਨਾਲ ਸੂਬਾ ਜੀ, ਬੀਬੀ ਅਵਿਨਾਸ਼ ਕੌਰ, ਬੀਬੀ ਕਵੰਲਜੀਤ ਕੌਰ ਤੇ ਹੋਰ ਕਈ ਬੀਬੀਆਂ ਨੂੰ ਬਿਠਾ ਲੈਣਾ ਸਿਲਾਈ ਵਾਸਤੇ। ਇਸ ਤਰ੍ਹਾਂ ਮਾਤਾ ਜੀ ਕਈ ਵਾਰੀ ਕਪੜੇ ਵੀ ਸਿਲਾ ਕੇ ਲੈ ਜਾਂਦੇ ਰਹੇ। ਨਾਲ ਹੀ ਹਰ ਇਕ ਕਪੜੇ ਤੇ ਨਿਸ਼ਾਨੀ ਵੀ ਲਗਾ ਲੈਣੀ ਕਿ ਇਹ ਸੂਟ ਕਿਸਦਾ ਹੈ।

ਸ੍ਰੀ ਮਾਤਾ ਚੰਦ ਕੌਰ ਜੀ ਹਮੇਸ਼ਾਂ ਹੀ ਸੰਗਤ ਬਾਰੇ ਸੋਚਦੇ ਰਹਿੰਦੇ ਸਨ, ਆਪਣੇ ਬਾਰੇ ਨਹੀਂ ਸੀ ਸੋਚਦੇ। ਇਕ ਵਾਰੀ ਮਾਤਾ ਜੀ ਨੂੰ ਫਟੀ ਹੋਈ ਸੁਥਣ ਪਾਇਆ ਵੇਖ ਕੇ ਅਰਜ਼ ਕੀਤੀ, "ਮਾਤਾ ਜੀ ਆਪ ਜੀ ਦੀ ਸੁਥਣ ਫਟੀ ਹੋਈ ਹੈ ਆਪ ਜੀ ਸੂਟ ਬਦਲ ਲਵੋ ਤੇ ਹੋਰ ਨਵੇਂ ਸਿਲਵਾ ਲਵੋ।" ਕੁਝ ਦਿਨਾਂ ਬਾਅਦ ਬੀਬੀ ਜੀ ਨੇ ਮਾਤਾ ਜੀ ਨੂੰ ਫਿਰ ਉਹੀ ਸੁਥਣ ਪਾਇਆਂ ਵੇਖਿਆ ਪਰ ਉਹਨਾਂ ਨੂੰ ਉਹ ਫੱਟੀ ਜਗ੍ਹਾ ਨਹੀਂ ਲਭੀ। ਪੁੱਛਣ ਤੇ ਮਾਤਾ ਜੀ ਨੇ ਦੱਸਿਆ ਕਿ ਸੁੱਥਣ ਦਾ ਉਪਰਲਾ ਹਿੱਸਾ ਕਪੜਾ ਲੈ ਕੇ ਥੱਲੇ ਹਿੱਸੇ ਨੂੰ ਸੀ ਲਿਆ ਸੀ। ਜਦੋਂ ਪੁਛਿਆ ਕਿ ਨਵਾਂ ਸੂਟ ਕਿਉਂ ਨਹੀਂ ਸਿਲਵਾ ਲੈਂਦੇ, ਇਸ ਤੇ ਸ੍ਰੀ ਮਾਤਾ ਜੀ ਨੇ ਜਵਾਬ ਦਿੱਤਾ, "ਜਿਸ ਕਪੜੇ ਦਾ ਮੈਂ ਆਪਣਾ ਸੂਟ ਸਿਲਾਉਣਾ, ਉਸ ਕਪੜੇ ਦਾ ਮੈਂ ਕਿਸੇ ਹੋਰ ਦਾ ਸਿਲਵਾ ਸਕਦੀ ਹਾਂ।" ਮਾਤਾ ਜੀ ਆਪਣੇ ਤੇ ਖਰਚਾ ਕਰਵਾ ਕੇ ਰਾਜ਼ੀ ਨਹੀਂ ਸਨ। ਉਹ ਸੋਚਦੇ ਸਨ ਕਿ ਇਹੀ ਪੈਸੇ ਦਾ ਕਿਸੇ ਮਾੜੇ ਵਾਸਤੇ ਕੁਝ ਕਰ ਸਕਣ। ਬੈਂਕੋਕ ਦੌਰਿਆਂ ਦੌਰਾਨ ਮਾਤਾ ਜੀ ਬੀਬੀ ਸੇਠਣੀ ਪ੍ਰਕਾਸ਼ ਕੌਰ, ਬੀਬੀ ਗਿਆਨਣ ਨੂੰ ਜਦੋਂ ਉਗਰਾਹੀ ਦੀ ਸੇਵਾ ਬਖਸ਼ੀ ਤੇ ਕਈਆਂ ਨੇ ਦੇਣੀ ਕਈਆਂ ਨੇ ਗਲਾਂ ਕਰਨੀਆਂ। ਮਾਤਾ ਜੀ ਹੁਕਮ ਕਰਨਾ ਗੱਲਾਂ ਤੋਂ ਡਰ ਕੇ ਅਸੀਂ ਆਪਣਾ ਕੰਮ ਨਹੀਂ ਬੰਦ ਕਰ ਦੇਣਾ। ਤੁਹਾਡੀ ਮਾਇਆ ਸਫਲ ਕਿਸ ਤਰ੍ਹਾਂ ਹੋਵੇਗੀ ਜਦੋਂ ਕੋਈ ਤਕਲੀਫ ਬਣਦੀ ਹੈ ਏਥੋਂ ਹੀ ਮੰਗਣਾ ਹੁੰਦਾ ਹੈ ਤੇ ਸੇਵਾ ਕਰਨ ਲਗੇ ਵੀ ਡਰਨਾ ਨਹੀਂ। ਉਸੇ ਹੁਕਮ ਸਦਕਾ ਅੱਜ ਵੀ ਮਾਈਆਂ ਤੇ ਕਿਰਪਾ ਹੈ।

ਇਕ ਵਾਰੀ ਮਾਤਾ ਜੀ ਜਦੋਂ ਰੋੜੇ ਕੁੱਟਣ ਦੀ ਸੇਵਾ ਕਰ ਰਹੇ ਸਨ ਤਾਂ ਉਹਨਾਂ ਨੂੰ ਪੁੱਛਿਆ ਗਿਆ, "ਆਪ ਜੀ ਕਿਉਂ ਰੋੜੇ ਕੁੱਟ ਰਹੇ ਹੋ ?" ਮਾਤਾ ਜੀ ਨੇ ਇਸ ਵਿਚ ਵੀ ਸੰਗਤ ਦੀ ਭਲਾਈ ਦਾ ਸੋਚਿਆ ਸੀ ਅਤੇ ਜਵਾਬ ਦਿੱਤਾ, "ਉਸ ਇੱਟਾਂ ਤੋਂ ਸੀਮਿੰਟ ਉਤਾਰ ਕੇ, ਇੱਟਾਂ ਦੁਬਾਰਾ ਵਰਤੀਆਂ ਜਾ ਸਕਦੀਆਂ ਨੇ ਅਤੇ ਸੀਮਿੰਟ ਦੇ ਹੋਰ ਰੋੜੇ ਬਣ ਸਕਦੇ ਹਨ। ਸੁੱਟਣ ਦੀ ਲੋੜ ਹੀ ਨਹੀਂ।" ਇਸ ਤਰ੍ਹਾਂ ਮਾਤਾ ਜੀ ਨਿੱਕੀ ਨਿੱਕੀ ਚੀਜ਼ ਵਿਚੋਂ ਵੀ ਪੈਸੇ ਦੀ ਬਚਤ ਕਰਦਿਆਂ ਸੰਗਤ ਦਾ ਹੀ ਭਲਾ ਸੋਚਦੇ ਰਹਿਣਾ।

ਸ੍ਰੀ ਮਾਤਾ ਚੰਦ ਕੌਰ ਜੀ ਨੇ ਇਕ ਮਾਂ ਬਣਕੇ ਸੰਗਤਾਂ ਦੇ ਦਰਦ ਨੂੰ ਮਹਿਸੂਸ ਕੀਤਾ। ਜਦੋਂ ਵੀ ਕੋਈ ਅਰਜ਼ਾਂ ਆਉਂਦੀਆਂ ਸ੍ਰੀ ਮਾਤਾ ਜੀ ਉਹਨਾਂ ਅਰਜ਼ਾਂ ਨੂੰ ਪ੍ਰਵਾਨ ਕਰਦੇ ਹੋਏ ਸਾਰਿਆਂ ਦੀ ਲੋੜ ਅਨੁਸਾਰ ਉਹਨਾਂ ਦੀ ਮਦਦ ਕਰਦੇ ਸਨ। ਬੈਂਕੋਕ ਦੀਆਂ ਮਾਈਆਂ ਬੀਬੀਆਂ ਨੇ ਸੰਨ 2003 ਵਿਚ ਅਰਜ਼ ਕੀਤੀ ਸੀ ਜਿੰਨਾਂ ਜਿੰਨਾ ਦੇ ਬੱਚੇ, ਪੋਤਰਾ, ਦੋਹਤਰਾ ਨਹੀਂ ਹੈ, ਉਹਨਾਂ ਤੇ ਕਿਰਪਾ ਹੋਵੇ। ਉਸ ਅਰਜ਼ ਨੂੰ ਮਨਜ਼ੂਰ ਕਰਦਿਆਂ ਮਾਤਾ ਜੀ ਇਹ ਬਚਨ ਕੀਤੇ ਸੀ, "ਭਜਨ ਕਰੋ।" ਅੱਗੋਂ ਮਾਈਆਂ ਬੀਬੀਆਂ ਆਖਿਆ, "ਮਾਤਾ ਜੀ ਆਪ ਜੀ ਸਾਡੇ ਵਾਸਤੇ ਭਜਨ ਕਰੋ।" ਅਗੋਂ ਮਾਤਾ ਜੀ ਬਚਨ ਕੀਤਾ, "ਮੈਂ ਤਾਂ ਭਜਨ ਕਰਦੀ ਹਾਂ।" ਤੁਹਾਡੇ ਲਈ ਜਹਾਜ ਭਰ ਕੇ ਭੇਜ ਛੱਡਿਆ ਹੈ, ਅਗੋਂ ਤੁਸੀਂ ਫੜੋ, ਜਿਸਨੂੰ ਲੋੜ ਹੈ ਲੈ ਲਵੋ।" ਸ੍ਰੀ ਮਾਤਾ ਚੰਦ ਕੌਰ ਜੀ ਦੇ ਇਹ ਬਚਨ ਵੀ ਜਲਦੀ ਪੂਰੇ ਹੋਏ - ਅਗਲੇ ਸਾਲ (2004 ਈ) ਵਿਚ ਥਾਈਲੈਂਡ ਦੇ ਕਰੀਬ 10-12

ਪਰਿਵਾਰਾਂ ਦੇ ਘਰਾਂ ਵਿਚ ਮੁੰਡੇ ਹੀ ਮੁੰਡੇ (ਲੜਕੇ ਹੀ ਲੜਕੇ) ਹੋਏ। ਮਾਤਾ ਜੀ ਨੇ ਆਪਣੇ ਬਚਨਾਂ ਨਾਲ ਸੰਗਤਾਂ ਦੀਆਂ ਝੋਲੀਆਂ ਭਰ ਦਿੱਤੀਆਂ। ਜੇ ਕਦੀ ਕਿਸੇ ਦਾ ਦੁੱਖ ਦੇਖਣਾ ਤਾਂ ਪਿਛੋਂ ਆਕੇ ਬੀਬੀਆਂ ਨਾਲ ਬਚਨ ਸਾਂਝੇ ਕਰਨੇ, "ਕੀ ਰਬ ਨੇ ਬਣਾਇਆ ਸਭ ਨੂੰ, ਕਿਵੇਂ ਦਾ ਸਮਾਂ ਦਿੱਤਾ, ਇਹਨਾਂ ਦੇ ਦੁੱਖ ਦੇਖ ਕੇ ਤੇ ਆਪਣੇ ਕੁੱਝ ਵੀ ਨਹੀਂ ਲੱਗਦੇ।" ਮਾਤਾ ਜੀ ਸਾਰਿਆਂ ਵਾਸਤੇ ਬਖਸ਼ਿਸ਼ ਹੀ ਮੰਗਦੇ ਰਹਿਣਾ।

ਸ੍ਰੀ ਮਾਤਾ ਜੀ ਨਾਲ ਹਰ ਕੋਈ ਆਕੇ ਦਿਲ ਦੀ ਗੱਲ ਕਰ ਜਾਂਦਾ ਸੀ। ਮਾਤਾ ਜੀ ਵੀ ਮਾਂ ਬਣਕੇ ਸਭ ਦੇ ਦੁੱਖਾਂ ਨੂੰ ਆਪਣਾ ਦੁੱਖ ਸੱਮਝਦੇ ਸਨ। ਹਰ ਇਕ ਨਾਲ ਪਿਆਰ ਅਤੇ ਨਿਮਰਤਾ ਵਾਲੇ ਬਚਨ ਸਾਂਝੇ ਕਰਦੇ, ਉਹਨਾਂ ਨੂੰ ਹੌਂਸਲਾ ਦਿੰਦੇ ਸਨ।

ਸ੍ਰੀ ਮਾਤਾ ਜੀ ਨੇ ਸੇਵਾ ਅਤੇ ਭਜਨ ਬਾਣੀ ਪਾਸੇ ਕਦੀ ਕੋਈ ਕਮੀ ਨਹੀਂ ਛੱਡੀ। ਜਦੋਂ ਵੀ ਬੈਂਕੋਕ ਆਣਾ, ਸ੍ਰੀ ਮਾਤਾ ਜੀ ਨੇ ਬੈਂਕੋਕ ਦੀਆਂ ਬੀਬੀਆਂ ਮਾਈਆਂ ਨੂੰ ਸੇਵਾ ਅਤੇ ਨਾਮ ਬਾਣੀ ਵੱਲ ਪ੍ਰੇਰਣਾ। ਹਰ ਦੌਰੇ ਤੇ ਮਾਈਆਂ ਨੂੰ ਹੁਕਮ ਕਰਨਾ ਸੇਵਾ ਵੱਧ ਤੋਂ ਵਧ ਕਰੋ, ਜਿਹੜਾ ਦੇਹ ਕਰਕੇ ਨਹੀਂ ਕਰ ਸਕਦਾ ਸੀ ਉਸਨੂੰ ਵੀ ਕਿਸੇ ਤਰ੍ਹਾਂ ਮਨੋ ਜਾਂ ਧਨੋ ਸੇਵਾ ਕਰਨ ਲਈ ਪ੍ਰੇਰਦੇ ਸੀ ਜਾਂ ਜੇ ਕੋਈ ਧਨੋ ਨਹੀਂ ਕਰ ਸਕਦਾ ਤੇ ਉਹਨੂੰ ਮਨੋ ਜਾਂ ਤਨੋ ਕਰਨ ਦੀ ਪ੍ਰੇਰਨਾ ਦਿੰਦੇ ਸਨ। ਇਸੇ ਪ੍ਰੇਰਨਾ ਸਦਕਾ ਹੀ ਮਾਈਆਂ ਬੀਬੀਆਂ ਨੇ ਰਲਕੇ ਉਗਰਾਹੀ ਕਰਕੇ (ਆਪਸ ਵਿਚ) ਬਹੁਤ ਹੀ ਮੇਲੇ ਕਰਵਾਏ ਅਤੇ ਹਮੇਸ਼ਾਂ ਹੀ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਰਹਿਣਾ ਅਤੇ ਹੁਣ ਵੀ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਨੇ। ਮੇਲਿਆਂ ਦੇ ਨਾਲ ਹਰ ਇਕ ਮਾਈ ਬੀਬੀ ਨੇ ਸਧਾਰਨ ਪਾਠਾਂ ਵਿਚ, ਚੋਪਈ ਦੀਆਂ ਵਰਨੀਆਂ, ਭਗਉਤੀ ਦੀਆਂ ਅਤੇ ਭਜਨ ਦੀਆਂ ਮਾਲਾ ਕਰਕੇ ਬਹੁਤ ਹੀ ਭੋਗ ਪੁਆਏ। ਅੱਜ ਤੱਕ ਇਹੀ ਬੀਬੀਆਂ ਹੁਣ ਸਵਾ ਲੱਖ ਪਾਠਾਂ ਵਿਚ ਆਪਣਾ ਹਿੱਸਾ ਪਾਉਂਦੀਆਂ ਨੇ। ਇਹ ਸਭ ਸ੍ਰੀ ਮਾਤਾ ਚੰਦ ਕੌਰ ਜੀ ਦੀ ਪ੍ਰੇਰਨਾ ਅਤੇ ਕਿਰਪਾ ਨਾਲ ਹੀ ਹੈ।

ਦੇਹ ਕਰਕੇ ਜਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਢਿਲੇ ਹੋ ਗਏ ਅਤੇ ਬਚਨ ਘਟ ਕਰਨ ਲੱਗ ਪਏ ਉਦੋਂ ਬੈਂਕੋਕ ਦੀ ਬੀਬੀ ਨਿਹਾਲ ਕੌਰ (ਨੀਤੀ) ਸਤਿਗੁਰਾਂ ਨੂੰ ਯਾਦ ਕਰਦੀ ਇਹ ਸੋਚਦੀ ਸੀ ਕਿ ਹੁਣ ਸ੍ਰੀ ਸਤਿਗੁਰੂ ਜੀ ਬਚਨ ਨਹੀਂ ਕਰਦੇ, ਸਾਡਾ ਹਾਲ ਕੌਣ ਪੁਛੇਗਾ, ਅਸੀਂ ਆਪਣੀਆਂ ਅਰਜ਼ਾਂ ਕਿਸ ਦੇ ਅੱਗੇ ਕਰਾਂਗੇ ? ਇਹ ਸੋਚਦੇ ਸੋਚਦੇ ਬੀਬੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬਹੁਤ ਯਾਦ ਕੀਤਾ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਉਸੇ ਰਾਤ ਬੀਬੀ ਨੂੰ ਦਰਸ਼ਨ ਹੋਏ ਜਿਸ ਵਿਚ ਸ੍ਰੀ ਸਤਿਗੁਰੂ ਜੀ ਨੇ ਆਪਣਾ ਅੱਦਾ ਸਰੀਰ ਆਪ ਦਾ ਦਿਖਾਇਆ ਅਤੇ ਨਾਲ ਹੀ ਮਾਤਾ ਜੀ ਵੱਲ ਇਸ਼ਾਰਾ ਕਰਦਿਆਂ ਬਚਨ ਕੀਤਾ, " ਇਹਦੇ ਬਗੈਰ ਮੈਂ ਨਹੀਂ ਤੇ ਮੇਰੇ ਬਗੈਰ ਇਹ ਨਹੀਂ।" ਇਸ ਦਰਸ਼ਨ ਦੇ ਨਾਲ ਬਚਨ ਕਰਕੇ ਸ੍ਰੀ ਸਤਿਗੁਰੂ ਜੀ ਨੇ ਬੀਬੀ ਨੀਤੀ ਨੂੰ ਇਹੀ ਜਣਾਇਆ ਕਿ ਜੋ ਵੀ ਕੋਈ ਗੱਲ ਜਾਂ ਅਰਜ਼ ਹੈ ਸ੍ਰੀ ਮਾਤਾ ਜੀ ਨੂੰ ਸ੍ਰੀ ਸਤਿਗੁਰੂ ਜੀ ਦਾ ਹੀ ਰੂਪ ਸਮਝਕੇ ਬਚਨ ਸਾਂਝੇ ਕਰ ਸਕਦੀ ਹੈ। ਜਦ ਬੀਬੀ ਨੇ ਸ੍ਰੀ ਮਾਤਾ ਜੀ ਨੂੰ ਆਪਣਾ ਇਹ ਸੁਪਨਾ ਸੁਣਾਇਆ ਅਗੋਂ ਸ੍ਰੀ ਮਾਤਾ ਜੀ ਹੱਸ ਪਏ ਅਤੇ ਬੀਬੀ ਜੀ ਦੀ ਅਰਜ਼ ਕਬੂਲ ਕੀਤੀ। ਇਸ ਤੋਂ ਇਹ ਸਬਿਤ ਹੁੰਦਾ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਮਾਤਾ ਚੰਦ ਕੌਰ ਜੀ ਨੂੰ ਕਦੇ ਵੀ ਆਪਣੇ ਤੋਂ ਅਲਗ ਨਹੀਂ ਸੀ ਸਮਝਿਆ। ਸ੍ਰੀ ਮਾਤਾ ਜੀ ਨੇ ਵੀ ਆਪਣੀ ਭਗਤੀ, ਪਿਆਰ ਅਤੇ ਸੇਵਾ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅੰਤ ਸਮੇਂ ਤੱਕ ਬਹੁਤ ਧਿਆਨ ਰਖਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਆਖਰੀ ਦਿਨੀਂ ਜਦ ਲੁਧਿਆਣੇ ਅਪੋਲੋ ਹਸਪਤਾਲ ਸਨ, ਉਸ ਸਮੇਂ ਮੈਂ ਵੀ ਸ੍ਰੀ ਮਾਤਾ ਜੀ ਦੇ ਨਾਲ ਹਸਪਤਾਲ ਰਾਤ ਰੁਕਦੀ ਸਾਂ। ਉਦੋਂ ਮੇਰੀ ਜ਼ੁੰਮੇਵਾਰੀ ਸੀ ਰੋਜ਼ ਸਵੇਰੇ ਸ਼ਾਮ ਸ੍ਰੀ ਸਤਿਗੁਰੂ ਜੀ ਵਾਸਤੇ ਜਲ ਤਿਆਰ ਕਰਨਾ ਅਤੇ ਉਹਨਾਂ ਤਕ ਪਹੁੰਚਾਉਣਾ, ਉਸ ਦੌਰਾਨ ਸਾਰਾ ਸਮਾਂ ਜੋ ਸ੍ਰੀ ਮਾਤਾ ਜੀ ਨਾਲ ਬਿਤਾਇਆ ਉਸ ਬਾਰੇ ਦਸਾਂ ਕਿ ਉਹਨਾਂ ਵਿਚੋਂ ਰੋਜ਼ ਰਾਤ ਨੂੰ ਸਿਸਕੀਆਂ ਦੀ ਆਵਾਜ਼ ਆਉਂਦੀ ਸੀ। ਮਾਤਾ ਜੀ ਰੋਜ਼ ਰਾਤ ਨੂੰ ਕੱਲਿਆਂ ਬੈਠ ਕੇ ਰੋਣਾ। ਇਕ ਪਤਨੀ ਹੋ ਕੇ ਸਾਰਾ ਜੀਵਨ ਸ੍ਰੀ ਮਾਤਾ ਜੀ ਨੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਕਰਦਿਆਂ ਲੰਘਾਇਆ। ਉਸ ਗੁਰੂ ਨਾਲ, ਉਸ ਪਤੀ ਨਾਲ ਬਹੁਤ ਪਿਆਰ ਕੀਤਾ ਸ੍ਰੀ ਮਾਤਾ ਜੀ ਦੀ ਭਗਤੀ ਹੀ ਸ੍ਰੀ ਸਤਿਗੁਰੂ ਜੀ ਨਾਲ ਪਿਆਰ ਅਤੇ ਸੇਵਾ ਕਰਕੇ ਸੀ। ਜਦ ਮਾਤਾ ਜੀ ਨੂੰ ਰੋਣ ਦਾ ਕਾਰਨ ਪੁੱਛਿਆ ਗਿਆ ਅਤੇ ਹੌਸਲਾ ਦਿੱਤਾ ਗਿਆ, ਉਸ ਦੇ ਉਤਰ ਵਿਚ ਸ੍ਰੀ ਮਾਤਾ ਜੀ ਨੇ ਇਹ ਬਚਨ ਕਰਨਾ, "ਕੰਵਲਜੀਤ, ਅਸੀਂ ਖਾਲੀ ਹੱਥ ਭੈਣੀ ਸਾਹਿਬ ਕਿਵੇਂ ਮੁੜਾਂਗੇ, ਬਿਨਾਂ ਸਤਿਗੁਰ ਦੇ?" ਫਿਰ ਮੈਂ ਇਹੀ ਕਹਿਣਾ, "ਕੀ ਪਤਾ, ਪਾਤਸ਼ਾਹ ਜੀ ਕੋਈ ਚਮਤਕਾਰ ਹੀ

---

**ਸ੍ਰੀ ਮਾਤਾ ਜੀ ਨੇ ਸੇਵਾ ਅਤੇ ਭਜਨ ਬਾਣੀ ਪਾਸੇ ਕਦੀ ਕੋਈ ਕਮੀ ਨਹੀਂ ਛੱਡੀ। ਜਦੋਂ ਵੀ ਬੈਂਕੋਕ ਆਣਾ, ਸ੍ਰੀ ਮਾਤਾ ਜੀ ਨੇ ਬੈਂਕੋਕ ਦੀਆਂ ਬੀਬੀਆਂ ਮਾਈਆਂ ਨੂੰ ਸੇਵਾ ਅਤੇ ਨਾਮ ਬਾਣੀ ਵੱਲ ਪ੍ਰੇਰਣਾ। ਹਰ ਦੌਰੇ ਤੇ ਮਾਈਆਂ ਨੂੰ ਹੁਕਮ ਕਰਨਾ ਸੇਵਾ ਵੱਧ ਤੋਂ ਵਧ ਕਰੋ, ਜਿਹੜਾ ਦੇਹ ਕਰਕੇ ਨਹੀਂ ਕਰ ਸਕਦਾ ਸੀ ਉਸਨੂੰ ਵੀ ਕਿਸੇ ਤਰ੍ਹਾਂ ਮਨੋ ਜਾਂ ਧਨੋ ਸੇਵਾ ਕਰਨ ਲਈ ਪ੍ਰੇਰਦੇ ਸੀ ਜਾਂ ਜੇ ਕੋਈ ਧਨੋ ਨਹੀਂ ਕਰ ਸਕਦਾ ਤੇ ਉਹਨੂੰ ਮਨੋ ਜਾਂ ਤਨੋ ਕਰਨ ਦੀ ਪ੍ਰੇਰਨਾ ਦਿੰਦੇ ਸਨ।**

---

ਦਿਖਾ ਦੇਣ !" ਇਹ ਕਹਿਕੇ ਦੋਨੋਂ ਇਕ ਦੂਜੇ ਨਾਲ ਰੋਜ਼ ਦਿਲ ਦੀਆਂ ਗਲਾਂ ਸਾਂਝੀਆਂ ਕਰਨੀਆਂ ਅਤੇ ਇਕ ਦੂਜੇ ਨਾਲ ਗੱਲੇ ਲੱਗ ਕੇ ਰੋਣਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਸ੍ਰੀ ਮਾਤਾ ਚੰਦ ਕੌਰ ਜੀ ਨੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦਾ ਹਮੇਸ਼ਾਂ ਸਾਥ ਦਿੰਦਿਆਂ ਸਾਰੀ ਸੰਗਤ ਨੂੰ ਇਹਨਾਂ ਦੇ ਚਰਨਾਂ ਨਾਲ ਜੋੜਿਆ। ਵਿਦੇਸ਼ਾਂ ਵਿਚ ਜਾਕੇ ਵੀ, ਖਾਸ ਕਰਕੇ ਥਾਈਲੈਂਡ ਵਿਚ ਕਾਫੀ ਸੰਗਤ ਦੀ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਚਰਨਾਂ ਨਾਲ ਪ੍ਰੀਤ ਅਤੇ ਪ੍ਰਤੀਤ ਜੋੜੀ। ਸੰਨ 2015 ਈ. ਦਸੰਬਰ ਵਿਚ ਜਦ ਸ੍ਰੀ ਮਾਤਾ ਜੀ ਨੇ ਬੈਂਕੋਕ ਦਾ ਆਖਰੀ ਦੌਰਾ ਕੀਤਾ, ਉਸ ਦੌਰੇ ਸਮੇਂ ਸ੍ਰੀ ਮਾਤਾ ਜੀ ਨੇ ਬੀਬੀ ਜੀ ਨੂੰ ਇਹ ਕਿਹਾ ਸੀ, "ਹੁਣ ਮੈਂ ਵੇਹਲੀ ਹੋ ਗਈ ਹਾਂ, ਹੁਣ ਮੈਂ ਕਾਕੇ (ਸ੍ਰੀ ਸਤਿਗੁਰੂ ਉਦੈ ਸਿੰਘ ਜੀ) ਨੂੰ ਸਾਰੀ ਥਾਂ ਲੈ ਗਈ ਹਾਂ, ਹੁਣ ਮੈਨੂੰ ਫ਼ਿਕਰ ਨਹੀਂ ਹੈ। ਹੁਣ ਮੇਰੇ ਤੋਂ ਦੂਰ-ਦੂਰ ਦਾ ਸਫਰ ਨਹੀਂ ਹੁੰਦਾ।"

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਜਦ ਸ੍ਰੀ ਮਾਤਾ ਜੀ ਨੇ ਬੈਂਕੋਕ ਦਾ ਪਹਿਲੀ ਵਾਰ ਦੌਰਾ ਕੀਤਾ ਸੀ, ਉਸ ਸਮੇਂ ਜਹਾਜ ਤਕ ਸ੍ਰੀ ਮਾਤਾ ਜੀ ਨੂੰ ਲੈਣ ਵਾਸਤੇ ਕੋਈ ਨਹੀਂ ਪਹੁੰਚ ਪਾਇਆ। ਇਸ ਲੇਖਕ ਦੀ ਲੇਖਿਕਾ ਅਤੇ ਹੋਰ ਜੋ ਆਈ ਸੰਗਤ ਏਅਰਪੋਰਟ ਤੇ ਬਾਹਰ ਹੀ ਮਾਤਾ ਜੀ ਦੀ ਉਡੀਕ ਕਰ ਰਹੇ ਸਨ ਕਿ ਉਸ ਦੌਰਾਨ ਏਅਰਪੋਰਟ ਪਹੁੰਚੇ ਇਕ ਨਾਮਧਾਰੀ ਨੌਜਵਾਨ ਜੋ ਕਿ ਅਪਣੇ ਕਿਸੀ ਹੋਰ ਕਾਰਜ ਵਾਸਤੇ ਆਇਆ ਸੀ, ਸੰਗਤਾਂ ਨੂੰ ਸਫੈਦ ਕਪੜੇ ਵਿਚ ਦੇਖਕੇ ਪੁਛਿਆ ਕਿ ਮਾਤਾ ਜੀ ਆ ਰਹੇ ਨੇ ? ਕੋਈ ਅੰਦਰ ਜਹਾਜ ਤਕ ਲੈਣ ਗਿਆ ਕਿ ਨਹੀਂ ? ਜਦ ਉਸ ਨੌਜਵਾਨ (ਜਗਜੀਵਨ ਸਿੰਘ ਸਚਦੇਵ ਇੰਡੋ ਥਾਈ) ਨੂੰ ਪਤਾ ਚਲਿਆ ਕਿ ਕੋਈ ਨਹੀਂ ਗਿਆ ਫਿਰ ਉਸਨੇ ਆਪਣੀ ਪਹੁੰਚ ਲਗਾ ਕੇ ਵੱਡੇ ਅਫਸਰ ਨਾਲ ਫੋਨ ਰਾਹੀਂ ਸੰਪਰਕ ਕਰਕੇ 30 ਮਿੰਟ ਤਕ ਅੰਦਰ ਜਹਾਜ ਤਕ ਜਾਣ ਦੀ ਮਨਜ਼ੂਰੀ ਲੈ ਲਈ ਤੇ ਆਪਣੇ ਨਾਲ ਮੈਨੂੰ ਲੈ ਗਏ। ਮਾਤਾ ਜੀ ਦੇ ਦਰਸ਼ਨ ਕਰਦਿਆਂ ਹੀ ਜਗਜੀਵਨ ਸਿੰਘ ਨੂੰ ਬਹੁਤ ਠੰਡ ਪਹੁੰਚੀ ਅਤੇ ਮਾਤਾ ਜੀ ਵਲੋਂ ਬਹੁਤ ਪਿਆਰ ਮਿਲਿਆ। ਉਸ ਤੋਂ ਬਾਅਦ ਜਗਜੀਵਨ ਸਿੰਘ ਦੀ ਮਾਤਾ ਚੰਦ ਕੌਰ ਜੀ ਅਤੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਚਰਨਾਂ ਨਾਲ ਬਹੁਤ ਜ਼ਿਆਦਾ ਪ੍ਰੀਤ ਤੇ ਪ੍ਰਤੀਤ ਬਣ ਗਈ। ਹੁਣ ਤਾਂ ਹਰ ਦੌਰੇ ਤੇ ਇਹਨਾਂ ਨੇ ਆਪ ਅਗੇ ਵਧਕੇ ਏਅਰਪੋਰਟ ਆਪ ਮਨਜ਼ੂਰੀ ਲੈ ਕੇ ਵੀ. ਆਈ. ਪੀ. ਤੌਰ ਤੇ ਸ੍ਰੀ ਸਤਿਗੁਰੂ ਜੀ ਨੂੰ ਲੈਣ ਜਾਣਾ। ਜਦੋਂ ਵੀ ਕਿਥੇ ਕੋਈ ਵੱਡੇ ਅਫਸਰ ਤਕ ਦੀ ਪਹੁੰਚ ਦੀ ਲੋੜ ਹੁੰਦੀ ਭਾਵੇਂ ਉਹ ਪੁਲਿਸ ਹੋਵੇ ਜਾਂ ਕਸਟਮ ਵਾਲੇ ਜਾਂ ਕੋਈ ਹੋਰ ਹਮੇਸ਼ਾਂ ਜਗਜੀਵਨ ਨੇ ਆਪ ਫੋਨ ਕਰਕੇ ਚੰਦ ਮਿੰਟਾਂ ਵਿਚ ਹੀ ਸਾਰਾ ਇੰਤਜਾਮ ਕਰ ਲੈਣਾ। ਆਪਣੀ ਇਸ ਸੇਵਾ ਨੂੰ ਵੀ ਬਾਖੂਬੀ ਨਿਭਾ ਰਹੇ ਨੇ। ਇਹ ਸਭ ਮਾਤਾ ਜੀ ਅਤੇ ਸ੍ਰੀ ਸਤਿਗੁਰੂ ਜੀ ਦੇ ਪਿਆਰ ਨਾਲ ਹੀ ਉਹਨਾਂ ਨੂੰ ਉਤਸ਼ਾਹ ਮਿਲਿਆ ਅਤੇ ਉਹਨਾਂ ਨੂੰ ਵੇਖ ਕੇ ਕਈ ਨੌਜਵਾਨ ਨਾਲ ਲਗਕੇ ਸੇਵਾ ਕਰਦੇ ਨੇ ਅਤੇ ਸ੍ਰੀ ਸਤਿਗੁਰੂ ਜੀ ਦਾ ਪਿਆਰ ਅਤੇ ਕਿਰਪਾ ਪ੍ਰਾਪਤ ਕਰਦੇ ਨੇ।

ਸ੍ਰੀ ਮਾਤਾ ਚੰਦ ਕੌਰ ਜੀ ਨੇ ਪੂਰੇ ਜੀਵਨ ਕਾਲ ਵਿਚ ਪਿਆਰ, ਨਿਮਰਤਾ, ਸਿਮਰਨ, ਸੇਵਾ ਅਤੇ ਤਿਆਗ ਦਾ ਹੀ ਉਦਾਹਰਣ ਦਿੱਤਾ ਹੈ। ਇਸ ਸਭ ਦੇ ਨਾਲ ਜੋ ਫਿਕਰ ਚਿੰਤਾ ਆਪਣੀ ਸੰਗਤ ਦੇ ਦੁੱਖ ਦੇਖਕੇ ਕਰਦੇ ਸਨ, ਉਸ ਵਿਚ ਹਮੇਸ਼ਾਂ ਹੀ ਮਾਤਾ ਜੀ ਦਾ ਪਿਆਰ ਸੀ। ਜੇ ਕਿਸੇ ਦੇ ਘਰ ਬੱਚਾ ਨਹੀਂ ਹੋ ਪਾਂਦਾ, ਮਾਤਾ ਜੀ ਨੇ ਉਸਨੂੰ ਭੈਣੀ ਸਾਹਿਬ ਬੁਲਾਕੇ, ਸੇਵਾ ਕਰਵਾ ਕੇ ਕਿਰਪਾ ਕਰਨੀ। ਜੇ ਕਿਸੇ ਦਾ ਕੋਈ ਕਾਰਜ ਰਾਸ ਨਾ ਹੋ ਰਿਹਾ ਹੋਵੇ ਤਾਂ ਵੀ ਸ੍ਰੀ ਮਾਤਾ ਜੀ ਨੇ ਸ੍ਰੀ ਭੈਣੀ ਸਾਹਿਬ ਬੁਲਾਕੇ ਉਸ ਤੋਂ ਸੇਵਾ ਕਰਵਾ ਕੇ ਕਿਰਪਾ ਕਰਨੀ ਤੇ ਵਾਪਿਸ ਜਾਂਦਿਆਂ ਹੀ ਉਸਦੇ ਕਾਰਜ ਰਾਸ ਹੋ ਜਾਣੇ। ਮੈਨੂੰ ਮਾਤਾ ਜੀ ਦੇ ਬੈਂਕੋਕ ਦੇ ਆਖਰੀ ਕੁਝ ਦੌਰਿਆਂ ਸਮੇਂ ਮੇਰੇ ਗੋਡੇ ਦੁੱਖਣ ਲੱਗ ਪਏ, ਅਰਜ਼ ਕੀਤੀ ਤੇ ਮਾਤਾ ਜੀ ਦੀ ਕਿਰਪਾ ਨਾਲ ਅਗਲੇ ਦੌਰੇ ਤੇ ਗੋਡੇ ਦਾ ਦਰਦ ਮਹਿਸੂਸ ਹੀ ਨਹੀਂ ਹੋਇਆ। ਮਾਤਾ ਜੀ ਬਚਨ ਕੀਤਾ ਅਸੀਂ ਰਲ ਕੇ ਬਹੁਤ ਕੁਝ ਕਰਨਾ ਹੈ।

ਸਾਡੇ ਘਰ ਜਦ ਦੂਸਰਾ ਬੇਟਾ ਹੋਇਆ ਸੀ, ਨਾਮ ਰਖਾਉਣ ਵਾਸਤੇ ਜਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕੀਤੀ, ਮਹਿਲ ਸਿੰਘ ਨਾਮ ਰਖਿਆ। ਉਸ ਵੇਲੇ ਸ੍ਰੀ ਮਾਤਾ ਜੀ ਨੇ ਇਹ ਬਚਨ ਕੀਤੇ ਸੀ, "ਮਹਿਲ ਪਾਇਗਾ।" ਠੀਕ 7 ਸਾਲਾਂ ਬਾਅਦ ਠੀਕ ਉਸਨੂੰ ਮਹਿਲ ਵਰਗਾ ਘਰ ਮਿਲਿਆ ਜਿਥੇ ਅਜ (ਹੁਣ ਸ੍ਰੀ ਸਤਿਗੁਰੂ ਜੀ ਦਾ ਡੇਰਾ) ਹੁੰਦਾ ਹੈ। ਮਾਤਾ ਜੀ ਨੇ ਇਕ ਵਾਰੀ ਇਹ ਵੀ ਬਚਨ ਕੀਤਾ ਸੀ ਕਿ ਜੀ ਕਰਦਾ ਹੈ ਕਿ ਬੈਂਕੋਕ ਤੋਂ ਜਹਾਜ ਭਰਕੇ ਸੰਗਤ ਭੈਣੀ ਸਾਹਿਬ ਆਏ। ਠੀਕ ਇਸੇ ਤਰ੍ਹਾਂ ਇਕ ਵਾਰ ਹੋ ਚੁੱਕਿਆ ਹੈ ਅਤੇ ਹੁਣ 2017 ਦਾ ਹੋਲਾ ਮਹੱਲਾ ਵੀ ਬੈਂਕੋਕ ਦੀ ਸੰਗਤ ਰਲਕੇ ਸ੍ਰੀ ਭੈਣੀ ਸਾਹਿਬ ਜਾ ਰਹੀ ਹੈ। ਇਹ ਸਭ ਸ੍ਰੀ ਮਾਤਾ ਚੰਦ ਕੌਰ ਜੀ ਨੇ ਆਪਣੇ ਬਚਨਾਂ ਰਾਹੀਂ ਸਾਰੀ ਸੰਗਤ ਤੇ ਕਿਰਪਾ ਕੀਤੀ ਹੈ।

ਕੁਝ ਦੌਰਿਆਂ ਤੇ ਸ੍ਰੀ ਮਾਤਾ ਚੰਦ ਕੌਰ ਜੀ ਮੈਨੂੰ ਨਾਲ ਲੈ ਕੇ ਜਾਣ ਦੀ ਕਿਰਪਾ ਕਰਦੇ ਰਹੇ ਜਿਨਾਂ ਵਿਚ ਐਮ. ਪੀ. ਦੇ ਦੌਰੇ ਦੌਰਾਨ ਬਹੁਤ ਹੀ ਘੱਟ ਸਹੂਲਤਾਂ ਸਨ ਲੋਕਾਂ ਦੇ ਘਰਾਂ ਵਿਚ। ਸੜਕ ਠੀਕ ਨਹੀਂ ਸੀ। ਕਿਤੇ ਪਾਣੀ ਵੱਗਦਾ ਸੀ। ਪਰ ਸ੍ਰੀ ਮਾਤਾ ਚੰਦ ਕੌਰ ਜੀ ਹਮੇਸ਼ਾਂ ਹੀ ਆਪਣੇ ਆਪ ਨੂੰ ਸਥਿਤੀ ਅਨੁਸਾਰ ਢਾਲ ਲੈਂਦੇ ਸਨ ਨਾਲ ਹੀ ਸਾਰੀ ਸੰਗਤ ਦਾ ਇਨਾਂ ਖਿਆਲ ਰੱਖਦੇ ਸਨ ਕਿ ਬਾਰ-ਬਾਰ ਉਹਨਾਂ ਕੋਲੋਂ ਪੁਛਦੇ ਰਹਿੰਦੇ ਸਨ ਕਿ ਜਿਸ ਚੀਜ਼ ਦੀ ਲੋੜ ਹੋਵੇ ਸਾਨੂੰ ਦੱਸੋ। ਉਸ ਦੌਰੇ ਤੋਂ ਬਾਅਦ ਸ੍ਰੀ ਮਾਤਾ ਜੀ ਨੇ ਆਖਿਆ, "ਕਿ ਜੀਅ ਕਰਦਾ ਹੈ ਕਿ ਹਰ ਅੱਸੂ ਦੇ ਮੇਲੇ ਤੋਂ ਬਾਅਦ ਇੰਜ ਦੀਆਂ ਜਗ੍ਹਾਵਾਂ ਵਿਚ ਜਾਕੇ ਲੋਕਾਂ ਦਾ ਪਤਾ ਲਗਾਈਏ ਤੇ ਉਹਨਾਂ ਦੀ ਮਦਦ ਕਰੀਏ।" ਹਰ ਵਾਰੀ ਮਾਤਾ ਜੀ ਜਾਣਾ ਤੇ ਉਹਨਾਂ ਵਾਸਤੇ ਕੁਝ ਨਾ ਕੁੱਝ ਕਰਕੇ ਹੀ ਆਉਂਦੇ ਸਨ, ਕਦੀ ਕੰਬਲ ਭੇਜ ਦਿੱਤੇ, ਕਦੀ ਪੈਸੇ ਦੇ ਆਉਣੇ।

ਭੈਣੀ ਸਾਹਿਬ ਰਹਿੰਦਿਆਂ ਕਈ ਵਾਰ ਫੋਨ ਕਰਕੇ ਮੈਨੂੰ ਭੈਣੀ ਸਾਹਿਬ ਬੁਲਾ ਲੈਣਾ। ਇਕ ਵਾਰੀ ਕਿਸੇ ਕੰਮ ਕਰਕੇ ਮੈਂ ਸ੍ਰੀ ਭੈਣੀ ਸਾਹਿਬ ਨਹੀਂ ਪਹੁੰਚ ਸਕੀ ਤੇ ਸ੍ਰੀ ਮਾਤਾ ਜੀ ਆਪ ਕਿਰਪਾ ਕੀਤੀ ਤੇ ਬੈਂਕੋਕ ਪਹੁੰਚ ਗਏ।

ਜਦ ਮਾਤਾ ਜੀ ਨੂੰ ਪਤਾ ਲਗਣਾ ਕਿ ਕੋਈ ਬਿਮਾਰ ਹੈ ਬੈਂਕੋਕ ਵਿਚ ਤਾਂ, ਆਪ ਉਸਦਾ ਪਤਾ ਲੈਣ ਜਾਣਾ। ਹੁਕਮ ਕਰਨਾ ਪਹਿਲਾਂ ਬੀਬੀ ਸੂਬਾ ਗਿਆਨਣ ਨੂੰ ਕਿ ਉਹਨਾਂ ਦੀ ਥਾਂ ਜਾਕੇ ਉਹਨਾਂ ਦਾ ਪਤਾ ਲੈ ਆਉ। ਜਦ ਬੀਬੀ ਜੀ ਪਤਾ ਲੈਣ ਜਾਣਾ ਤਾਂ ਉਥੇ ਸਿਖ ਖੁਸ਼ ਹੋ ਜਾਂਦੇ ਸਨ ਜਦ ਪਤਾ ਲੱਗਦਾ ਸੀ ਕਿ ਮਾਤਾ ਜੀ ਨੇ ਪਤਾ ਲੈਣ ਭੇਜਿਆ ਹੈ। ਇਸ ਨਾਲ ਹੀ ਸਿਖਾਂ ਨੂੰ ਬਹੁਤ ਹੌਸਲਾ ਮਿਲਦਾ ਸੀ।

ਸ੍ਰੀ ਮਾਤਾ ਚੰਦ ਕੌਰ ਜੀ ਜਦ ਵੀ ਬੈਂਕੋਕ ਆਉਂਦੇ ਸਨ ਹਰ ਵਾਰ ਸ੍ਰੀ ਭੈਣੀ ਸਾਹਿਬ ਦੀ ਸੰਗਤ ਵਾਸਤੇ ਉਹਨਾਂ ਬਾਰੇ ਸੋਚਦਿਆਂ ਹੋਇਆਂ, ਉਹਨਾਂ ਦਾ ਭਜਨ ਬਾਣੀ ਵਲ ਉਤਸ਼ਾਹ ਵਧਾਉਣ ਲਈ ਉਹਨਾਂ ਵਾਸਤੇ ਕੁਝ ਨਾ ਕੁਝ ਲੈ ਕੇ ਜਾਂਦੇ ਸਨ।

ਕਈ ਵਾਰੀ ਬੈਂਕੋਕ ਘਰਾਂ ਵਿਚ ਚਰਨ ਪਾਉਣ ਦੀ ਕਿਰਪਾ ਕਰਦੇ ਹੋਏ ਮਾਤਾ ਜੀ ਨੇ ਕਿਸੇ ਸਿੱਖ ਬਾਰੇ ਪੁਛਣਾ ਉਹ ਨਹੀਂ ਆਇਆ ਤਾਂ ਪਤਾ ਲੱਗਣ ਤੇ ਕਿ ਉਹ ਨਰਾਜ਼ ਹੈ। ਮਾਤਾ ਜੀ ਬਚਨ ਕਰਨਾ, ਉਹ ਨਰਾਜ਼ ਹੈ ਮੈਂ ਤਾਂ ਨਹੀਂ ਚਲੋ ਅਚਾਨਕ ਉਹਦੇ ਘਰ ਚਲੀਏ ਤੇ ਏਸ ਤਰ੍ਹਾਂ ਮਾਤਾ ਜੀ ਉਹਨਾਂ ਦੇ ਘਰ ਜਾਕੇ ਉਹਨਾਂ ਨੂੰ ਪਿਆਰ ਕਰਨਾ, ਕਿਰਪਾ ਕਰਨੀ। ਮਾਂ ਦਾ ਪੂਰਾ ਫਰਜ਼ ਨਿਭਾਉਂਦੇ ਸੀ।

ਇਕ ਵਾਰ ਘਰਾਂ ਵਿਚ ਚਰਨ ਪਾਉਣ ਦੀ ਕਿਰਪਾ ਕਰਦੇ ਹੋਏ ਸ੍ਰੀ ਮਾਤਾ ਚੰਦ ਕੌਰ ਜੀ ਨੂੰ ਇਕ ਬੀਬੀ ਨੇ ਨਵੇਂ ਘਰ ਅਤੇ ਪੁੱਤਰ ਵਾਸਤੇ ਅਰਜ਼ ਕੀਤੀ। ਉਹ ਬੀਬੀ ਕਿਰਾਏ ਦੇ ਮਕਾਨ ਵਿਚ ਰਹਿ ਰਹੀ ਸੀ। ਬਚਨ ਕਰਦੇ ਕਰਦੇ ਉਹ ਬੀਬੀ ਅੰਦਰ ਕੈਮਰਾ ਲੈਣ ਗਈ, ਉਤਨੇ ਨੂੰ ਸ੍ਰੀ ਮਾਤਾ ਜੀ ਉਠ ਕੇ ਚਲ ਪਏ ਦੂਸਰੇ ਘਰ ਨੂੰ। ਉਹ ਬੀਬੀ ਪਿਛੇ ਪਿਛੇ ਭੱਜੀ ਆਈ ਫੋਟੋ ਖਿਚਵਾਉਣ। ਅਰਜ਼ ਕਰਨ ਤੇ ਸ੍ਰੀ ਮਾਤਾ ਜੀ ਬਚਨ ਕੀਤਾ, "ਜਦ ਤੈਨੂੰ ਨਵਾਂ ਘਰ ਮਿਲੇਗਾ ਉਦੋਂ ਹੀ ਤੇਰੇ ਨਵੇਂ ਘਰ ਆਕੇ ਫੋਟੋ ਖਿਚਵਾਂਵਾਂਗੇ।" ਠੀਕ ਕੁਝ ਕੁ ਸਾਲ ਬਾਅਦ ਸ੍ਰੀ ਮਾਤਾ ਜੀ ਦੀ ਕਿਰਪਾ ਨਾਲ ਉਸਨੂੰ ਨਵਾਂ ਘਰ ਮਿਲਿਆ, ਉਹਦੇ ਘਰ ਮੁੰਡਾ ਵੀ ਹੋ ਗਿਆ ਅਤੇ ਸ੍ਰੀ ਮਾਤਾ ਜੀ ਨੇ ਚਰਨ ਵੀ ਪਾਕੇ ਫੋਟੋ ਖਿਚਵਾਈ।

ਇਸ ਤਰ੍ਹਾਂ ਮਾਤਾ ਜੀ ਨੇ ਹੋਰ ਬਹੁਤ ਹੀ ਲੋਕਾਂ ਤੇ ਕਿਰਪਾ ਕੀਤੀ ਜਿਸਦਾ ਬਿਆਨ ਕਰਦੇ ਕਰਦੇ ਕਲਮ ਵੀ ਥੱਕ ਜਾਏ। ਇਕ ਵਾਰੀ ਬੀਬੀ ਪ੍ਰੇਮਰਤਨ ਕੌਰ ਨਰੂਲਾ ਮੇਲੇ ਦੇ ਦਿਨੀਂ ਸ੍ਰੀ ਭੈਣੀ ਸਾਹਿਬ ਪਹੁੰਚੇ ਹੋਏ ਸਨ। ਉਨੇ ਨੂੰ ਰਾਤ ਦੇ ਸਮੇਂ ਉਹਨਾਂ ਦੇ ਘਰੋਂ ਫੋਨ ਆਇਆ ਕਿ ਉਹਨਾਂ ਦੇ ਸੈਂਤਾਂ ਨੂੰ ਅਟੈਕ ਆ ਗਿਆ ਹੈ ਅਤੇ ਉਹਨਾਂ ਨੂੰ ਘਰ ਬੁਲਾਇਆ ਜੋਕਿ ਰਾਤ ਦੇ ਸਮੇਂ ਤੁਰੰਤ ਨਿਕਲਣਾ ਬਹੁਤ ਮੁਸ਼ਕਿਲ ਸੀ। ਉਹਨਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕਰਨੀ ਚਾਹੀ ਪਰ ਸ੍ਰੀ ਸਤਿਗੁਰੂ ਜੀ ਬਿਰਾਜੇ ਹੋਏ ਸਨ। ਬੀਬੀ ਜੀ ਨੇ ਰਸ਼ਪਾਲ ਸਿੰਘ ਸੇਵਕ ਨੂੰ ਆਖਿਆ,

"ਗੁਰੂ ਨਹੀਂ ਸੌ ਸਕਦਾ, ਹੁਣੇ ਜਾਕੇ ਮੇਰੀ ਅਰਜ਼ ਕਰੋ। ਜਿਸ ਦਿਨ ਗੁਰੂ ਸੌ ਗਿਆ - ਉਸ ਦਿਨ ਦੁਨੀਆਂ ਡੁੱਬ ਗਈ। ਸਵੇਰੇ ਤਕ ਉਹਨਾਂ ਨੂੰ ਕੋਈ ਜਵਾਬ ਨਾ ਮਿਲਿਆ, ਬੀਬੀ ਬਹੁਤ ਪ੍ਰੇਸ਼ਾਨ ਸਨ। ਉਸੀ ਵੇਲੇ ਮਾਤਾ ਜੀ ਨੇ ਉਹਨਾਂ ਨੂੰ ਕਿਹਾ, "ਤੁਹਾਡੇ ਸੰਤਾਂ ਨੂੰ ਕੁਝ ਨਹੀਂ ਹੁੰਦਾ, ਪਰ ਤੁਹਾਨੂੰ ਉਹਨਾਂ ਦੀ ਸੇਵਾ ਕਰਨੀ ਪਵੇਗੀ। ਅਸੀਂ ਹੁਣੇ ਹੀ ਤੁਹਾਡੇ ਲਈ ਗੱਡੀ ਦਾ ਇੰਤਜ਼ਾਮ ਕਰ ਦਿੰਦੇ ਹਾਂ।" ਠੀਕ ਮਾਤਾ ਜੀ ਦੇ ਬਚਨਾਂ ਮੁਤਾਬਿਕ ਬੀਬੀ ਨੇ ਆਪਣੇ ਪਤੀ ਦੀ 7 ਸਾਲ ਸੇਵਾ ਕੀਤੀ, ਜਿਹਨਾਂ ਦਾ ਫਿਰ 2016 ਵਿਚ ਦੇਹਾਂਤ ਹੋ ਗਿਆ।

ਸ੍ਰੀ ਮਾਤਾ ਚੰਦ ਕੌਰ ਜੀ ਦੇ ਬਚਨ ਕਦੇ ਵੀ ਬਿਰਥਾ ਨਹੀਂ ਜਾਂਦੇ। ਇਸੀ ਤਰ੍ਹਾਂ ਸ੍ਰੀ ਮਾਤਾ ਜੀ ਨੇ ਬੀਬੀ ਸੁਰਜੀਤ ਕੌਰ ਨਰੂਲਾ ਤੇ ਕਿਰਪਾ ਕੀਤੀ। ਇਕ ਵਾਰੀ ਬੀਬੀ ਸੁਰਜੀਤ ਕੌਰ ਬਹੁਤ ਹੀ ਬਿਮਾਰ ਸਨ ਅਤੇ ਅਰਜ਼ ਕਰਨ ਤੇ ਸ੍ਰੀ ਮਾਤਾ ਜੀ ਨੇ ਹੁਕਮ ਕੀਤਾ ਕਿ ਇਹਨਾਂ ਨੂੰ ਸ੍ਰੀ ਭੈਣੀ ਸਾਹਿਬ ਸੇਵਾ ਕਰਨ ਵਾਸਤੇ ਭੇਜੋ। ਬੀਬੀ ਜੀ ਨੇ ਸ੍ਰੀ ਭੈਣੀ ਸਾਹਿਬ ਜਾਕੇ ਲੰਗਰ ਦੀ, ਗਊਸ਼ਾਲਾ ਜਾਕੇ ਗਊਆਂ ਦੀ ਸੇਵਾ ਕੀਤੀ ਅਤੇ ਕੁਝ ਚਿਰ ਬਾਅਦ ਬੀਬੀ ਜੀ ਬਿਲਕੁਲ ਠੀਕ ਹੋ ਗਏ। ਅੱਜ ਉਹ ਬੀਬੀ ਜੀ ਖੁਦ ਟੁਰਦੇ ਫਿਰਦੇ ਹਨ।

ਇਕ ਵਾਰੀ ਬੀਬੀ ਚਰਨਜੀਤ ਕੌਰ ਗੋੜੇਵਾਲਾ ਦੀਆਂ ਅੱਖਾਂ ਪਾਠ ਕਰਦਿਆਂ ਬਹੁਤ ਲਾਲ ਹੋ ਗਈ ਸੀ। ਅਰਜ਼ ਕਰਨ ਤੇ ਸ੍ਰੀ ਮਾਤਾ ਜੀ ਨੇ ਉਹਨਾਂ ਨੂੰ ਕੁਝ ਚਿਰ ਵਾਸਤੇ ਪਾਠ ਕਰਨ ਤੋਂ ਰੋਕਿਆ ਅਤੇ ਹੁਕਮ ਕੀਤਾ ਕਿ ਰੋਜ਼ ਤ੍ਰਿਫਲਾ ਦੀ ਸਬਜ਼ੀ ਛੱਕਿਆ ਕਰਨ। ਉਸ ਬੀਬੀ ਨੇ ਇਕ ਸਾਲ ਉਹ ਸਬਜ਼ੀ ਛਕੀ ਅਤੇ ਯਾਦ ਆਇਆ ਜਦੋਂ ਉਹਨਾਂ ਦੇ ਇਹ ਪ੍ਰੋਬਲਮ ਹੋਈ ਸੀ ਸ੍ਰੀ ਸਤਿਗੁਰੂ ਜੀ ਨੇ ਵੀ ਇਹੀ ਹੁਕਮ ਕੀਤਾ ਸੀ। ਉਸ ਤੋਂ ਬਾਅਦ ਉਹਨਾਂ ਦੀ ਅੱਖ ਬਿਲਕੁਲ ਠੀਕ ਹੋ ਗਈ ਤੇ ਅੱਜ ਤੱਕ ਉਹ ਪੂਰਾ ਦਰਬਾਰ ਸਾਹਿਬ ਦਾ ਪਾਠ ਕਰਦੇ ਨੇ। ਉਹ ਇਸਨੂੰ ਸ੍ਰੀ ਮਾਤਾ ਜੀ ਦੀ ਕਿਰਪਾ ਹੀ ਮੰਨਦੇ ਨੇ।

ਇਸੇ ਤਰ੍ਹਾਂ ਬੀਬੀ ਪ੍ਰਿਥਪਾਲ ਕੌਰ ਆਪਣੀ ਬੇਟੀ ਉੱਤੇ ਸ੍ਰੀ ਮਾਤਾ ਜੀ ਦੀ ਬੇਅੰਤ ਕਿਰਪਾ ਮਾਣਦੇ ਹੋਏ ਆਪਣੀ ਬੇਟੀ ਦਾ ਇੰਝ ਹਾਲ ਸੁਣਾਉਂਦੇ ਨੇ ਕਿ ਉਹਨਾਂ ਦੀ ਬੇਟੀ ਰਾਣੀ ਤੇ ਕੇਸ ਸੀ ਜਿਸਦੇ ਕਰਕੇ ਉਹ ਬੈਂਕੋਕ ਨਹੀਂ ਰਹਿ ਸਕਦੀ ਸੀ। ਇੰਡੀਆਂ ਸ੍ਰੀ ਭੈਣੀ ਸਾਹਿਬ ਗਈ ਤੇ ਸ੍ਰੀ ਮਾਤਾ ਜੀ ਨੂੰ ਅਰਜ਼ ਕਰਨ ਤੇ ਹੁਕਮ ਹੋਇਆ ਕਿ ਇਸਦਾ ਨਾਮ ਹੁਣ ਜੀਵਨ ਕੌਰ ਰੱਖਣਾ ਹੈ, ਭਜਨ ਕਰਿਆ ਕਰੇ। ਹੁਣ ਇਸਨੂੰ ਨਵਾ ਜੀਵਨ ਦਿੱਤਾ ਹੈ।" ਬਸ ਇਸ ਬਚਨਾਂ ਤੋਂ ਬਾਅਦ ਉਹ ਮੁਕੱਦਮਾ ਜਿੱਤ ਗਈ ਤੇ ਹੁਣ ਨਵਾਂ ਜੀਵਨ ਬਤੀਤ ਕਰਦੀ ਖੁਸ਼ੀਆਂ ਮਾਣਦੀ ਹੈ।

ਇਕ ਹੋਰ ਬੀਬੀ, ਬੀਬੀ ਹਰਚਰਨ ਕੌਰ ਆਪਣੀ ਹੱਡ ਬੀਤੀ ਇਹ ਦੱਸਦੀ ਹੈ ਕਿ ਉਹਨਾਂ ਦੇ ਘਰ ਕਾਫੀ ਸਾਲਾਂ ਤੋਂ ਕੋਈ ਬੱਚਾ ਨਹੀਂ ਸੀ। ਇਕ ਵਾਰੀ ਸਮੁੰਦਰ ਕਿਨਾਰੇ ਘੁਮੰਣ ਗਏ ਨਾਲ ਸ੍ਰੀ ਮਾਤਾ ਜੀ ਅਤੇ ਹੋਰ ਬੀਬੀਆਂ ਵੀ ਸਨ। ਉਥੇ ਬੇਬੇ ਜੀ ਨੇ ਬੀਬੀ ਹਰਚਰਨ ਕੌਰ ਨੂੰ ਕਿਹਾ, "ਮਾਤਾ ਜੀ ਪਾਣੀ ਵਿਚ ਖੜੇ ਨੇ ਤੂੰ ਜਾ ਕੇ ਉਹਨਾਂ ਦੇ ਚਰਨ ਫੜ ਲੈ ਅਤੇ ਉਹਨਾਂ ਤੋਂ ਬਚੇ ਦੀ ਦਾਤ ਮੰਗ। ਚਰਨ ਛੱਡੀ ਨਾ ਜਦ ਤਕ ਸ੍ਰੀ ਮਾਤਾ ਜੀ ਹਾਂ ਨਹੀਂ ਕਰਦੇ, ਉਹਨਾਂ ਦੇ ਚਰਨਾਂ ਵਿਚ ਬਹੁਤ ਕੁਝ ਹੈ।" ਬੀਬੀ ਜੀ ਨੇ ਠੀਕ ਏਸੇ ਤਰ੍ਹਾਂ ਹੀ ਕੀਤਾ ਅਗੋਂ ਮਾਤਾ ਜੀ ਹੁਕਮ ਕੀਤਾ, "ਸੱਚੇ ਪਾਤਸ਼ਾਹ ਜੀ ਕਿਰਪਾ ਕਰਨਗੇ ਭਜਨ ਕਰਿਆ ਕਰ।" ਇਸ ਤੋਂ ਥੋੜੇ ਚਿਰ ਬਾਅਦ ਬੀਬੀ ਜੀ ਘਰ ਪੁੱਤਰ ਹੋਇਆ, ਇਹ ਸਭ ਮਾਤਾ ਜੀ ਦੇ ਅਨਮੋਲਕ ਬਚਨਾਂ ਦੇ ਰੂਪ ਵਿਚ ਉਹਨਾਂ ਤੇ ਕਿਰਪਾ ਹੀ ਸੀ।

ਇਕ ਵਾਰੀ ਬੀਬੀ ਬਲਬੀਰ ਕੌਰ ਚਾਵਲਾ (ਕੇ. ਐਸ.) ਦੀ ਨੂੰਹ ਦੇ ਘਰ 2 ਬੇਟੀਆਂ ਸਨ। ਉਹਨਾਂ ਨੇ ਬੇਟੇ ਵਾਸਤੇ ਅਰਜ਼ ਕੀਤੀ ਹੋਈ ਸੀ। ਇਕ ਦਿਨ ਬੀਬੀ ਨੂੰ ਸੁਪਨੇ ਵਿਚ ਦਰਸ਼ਨ ਦੇ ਕੇ ਸ੍ਰੀ ਮਾਤਾ ਜੀ ਨੇ ਪੁੱਛਿਆ, "ਤੇਰੀ ਨੂੰਹ ਦੇ ਘਰ ਬੱਚਾ ਹੋਣ ਵਾਲਾ ਹੈ ?" ਬੀਬੀ ਜੀ ਨੇ ਜਵਾਬ ਦਿੱਤਾ ਨਹੀਂ ਪਤਾ। ਪਰ ਅਸਲ ਵਿਚ ਉਸ ਸਮੇਂ ਉਹਨਾਂ ਦੀ ਨੂੰਹ ਤੇ ਕਿਰਪਾ ਹੋ ਗਈ ਸੀ ਪਰ ਉਹਨਾਂ ਨੂੰ ਨਹੀਂ ਪਤਾ ਸੀ। ਥੋੜੇ ਚਿਰ ਬਾਅਦ ਸ੍ਰੀ ਸਤਿਗੁਰੂ ਜੀ ਅਤੇ ਸ੍ਰੀ ਮਾਤਾ ਜੀ ਦਾ ਬੈਂਕੋਕ ਦੌਰਾ ਹੋਇਆ। ਉਸ ਸਮੇਂ ਵੀ ਸ੍ਰੀ ਮਾਤਾ ਜੀ ਨੇ ਬੀਬੀ ਕੋਲੋਂ ਦੁਬਾਰਾ ਉਹੀ ਸਵਾਲ ਪੁੱਛਿਆ। ਬੀਬੀ ਨੂੰ ਨਹੀਂ ਪਤਾ ਸੀ ਤੇ 'ਪਤਾ ਨਹੀਂ' ਜਵਾਬ ਦਿੱਤਾ। ਪਰ ਥੋੜੇ ਚਿਰ ਬਾਅਦ ਉਹਨਾਂ ਦੀ ਨੂੰਹ ਦੇ ਘਰ ਸ੍ਰੀ ਮਾਤਾ ਜੀ ਦੀ ਕਿਰਪਾ ਨਾਲ ਬੇਟਾ ਹੋਇਆ।

ਇਕ ਬੀਬੀ ਕਿਰਨਜੀਤ ਕੌਰ ਬਾਂਗਾ ਦਾ ਦੂਸਰਾ ਬੇਟਾ ਛੋਟੇ ਹੁੰਦਿਆਂ ਬਹੁਤ ਰੋਂਦਾ ਸੀ। ਮਾਤਾ ਜੀ ਨੂੰ ਅਰਜ਼ ਕੀਤੀ ਅਤੇ ਬਚਨ ਹੋਇਆ "ਕੋਈ ਨਹੀਂ ਬੱਚਾ ਵਧੀਆ ਪਲੇਗਾ।" ਉਸ ਤੋਂ ਬਾਅਦ ਸ੍ਰੀ ਮਾਤਾ ਜੀ ਦੀ ਕਿਰਪਾ ਨਾਲ ਬੱਚਾ ਜ਼ਿਆਦਾ ਨਹੀਂ ਸੀ ਰੋਂਦਾ ਅਤੇ ਬਹੁਤ ਵਧੀਆ ਪਲਿਆ।

ਬੀਬੀ ਚਰਨਜੀਤ ਕੌਰ ਆਪਣੇ ਬੇਟੇ ਤੇ ਹੋਈ ਕਿਰਪਾ ਬਾਰੇ ਦੱਸਦੇ ਹਨ ਕਿ ਉਹਨਾਂ ਦੇ ਬੇਟੇ ਘਰ 3 ਕੁੜੀਆਂ ਹੋਈਆਂ ਅਤੇ ਮੁੰਡੇ ਵਾਸਤੇ ਅਰਜ਼

ਕੀਤੀ। ਇਸ ਤੇ ਸ੍ਰੀ ਮਾਤਾ ਜੀ ਬਚਨ ਕੀਤਾ, "ਕੋਈ ਗੱਲ ਨਹੀਂ ਤੁਹਾਡੀ ਇਹ ਤੀਸਰੀ ਕੁੜੀ ਮੁੰਡੇ ਵਾਂਗ ਹੀ ਤੁਹਾਡਾ ਖਿਆਲ ਰਖੇਗੀ, ਫਿਕਰ ਨਾ ਕਰੋ।" ਅੱਜ ਸ੍ਰੀ ਮਾਤਾ ਜੀ ਦੇ ਇਹ ਬਚਨ ਪੂਰੇ ਹੋ ਰਹੇ ਨੇ, ਉਹੀ ਕੁੜੀ ਵਿਆਹ ਤੋਂ ਬਾਅਦ ਵੀ ਆਪਣੇ ਮਾਤਾ ਪਿਤਾ ਦਾ ਪੁੱਤਰ ਵਾਂਗ ਧਿਆਨ ਰੱਖਦੀ ਹੈ।

ਜੋ ਕੋਈ ਵੀ ਬੱਚੇ ਦੀ ਅਰਜ਼ ਕਰਦਾ, ਸ੍ਰੀ ਮਾਤਾ ਜੀ ਨੇ ਹਮੇਸ਼ਾਂ ਉਸਦੀ ਝੋਲੀ ਭਰੀ ਹੈ ਖੁਸ਼ੀਆਂ ਨਾਲ। ਇਕ ਮਾਂ ਬਣਕੇ ਸ੍ਰੀ ਮਾਤਾ ਚੰਦ ਕੌਰ ਜੀ ਨੇ ਹਰ ਮਾਵਾਂ ਦਾ ਦਰਦ ਸੱਮਝਿਆ ਅਤੇ ਉਹਨਾਂ ਨੂੰ ਖੁਸ਼ੀ ਦਿੱਤੀ।

ਇਕ ਬੀਬੀ ਚਿੰਗਮਈ ਤੋਂ ਦੱਸਦੇ ਹਨ ਜਦ ਉਹ ਵਿਆਹ ਕੇ ਨਵੇਂ ਨਵੇਂ ਬੈਂਕੋਕ ਆਏ ਸਨ ਉਦੋਂ ਇਕ ਵਾਰ 1967 ਈ. ਵਿਚ ਸ੍ਰੀ ਮਾਤਾ ਚੰਦ ਕੌਰ ਜੀ ਉਗਰਾਹੀ ਕਰਦਿਆਂ ਹੁਕਮ ਹੋਇਆ ਬੀਬੀਆਂ ਨੂੰ ਕਿ ਜਿੰਨੇ ਜਿੰਨੇ ਜਿਸਦੇ ਬੋਜੇ ਵਿਚ ਹੈ ਉਹ ਇਥੇ ਉਗਰਾਹੀ ਦੇਣ। ਸਾਰੇ ਦੇਣ ਲੱਗ ਪਏ ਪਰ ਬੀਬੀ ਜੀ ਰੋਣ ਲਗ ਪਏ। ਪੁਛਣ ਤੇ ਬੀਬੀ ਨੇ ਦੱਸਿਆ ਕਿ ਮੇਰਾ ਵੀ ਜੀਅ ਕਰਦਾ ਹੈ ਉਗਰਾਹੀ ਦੇਣ ਤੇ ਪਰ ਮੇਰੇ ਕੋਲ ਇਕ ਪੈਸਾ ਨਹੀਂ ਹੈ। ਇਸ ਤੇ ਸ੍ਰੀ ਮਾਤਾ ਜੀ ਨੇ ਬਚਨ ਕੀਤਾ, "ਸੱਚੇ ਪਾਤਸ਼ਾਹ ਜੀ ਤੇ ਭਰੋਸਾ ਰੱਖ ਅਤੇ ਭਜਨ ਕਰਿਆ ਕਰ।" ਜਿਸ ਤਰ੍ਹਾਂ ਤੇਰਾ ਮਨ ਕਰੇਗਾ ਦੇਣ ਤੇ, ਉਸੀ ਤਰ੍ਹਾਂ ਤੇਰੇ ਤੇ ਕਿਰਪਾ ਹੋਵੇਗੀ ਰੋ ਨਹੀਂ।" ਅਤੇ ਅੱਜ ਸ੍ਰੀ ਮਾਤਾ ਜੀ ਦੇ ਉਹੀ ਬਚਨ ਪੂਰੇ ਹੋ ਰਹੇ ਨੇ। ਕਿ ਉਹ ਬੀਬੀ ਹੁਣ ਮੇਲੇ ਕਰਵਾਉਂਦੀ ਹੈ। ਇਹ ਸਭ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਮਾਤਾ ਚੰਦ ਕੌਰ ਜੀ ਦੀ ਕਿਰਪਾ ਨਾਲ ਹੀ ਹੈ।

ਬੈਂਕੋਕ ਤੋਂ ਇਕ ਬੀਬੀ ਦੱਸਦੀ ਹੈ ਕਿ ਉਹਦੇ ਬੇਟੇ ਦੇ ਵਿਆਹ ਨੂੰ ਕਾਫੀ ਸਾਲ ਹੋ ਗਏ ਸੀ ਬੱਚਾ ਨਹੀਂ ਸੀ ਹੋਇਆ। ਉਹਨਾਂ ਸ੍ਰੀ ਸਤਿਗੁਰੂ ਜੀ, ਮਾਤਾ ਜੀ ਦੇ ਚਰਨਾਂ ਵਿਚ ਅਰਜ਼ਾਂ ਕਰਨੀਆਂ ਕਿਰਪਾ ਹੋਵੇ। ਮਾਤਾ ਜੀ ਉਹਨੂੰ ਸ੍ਰੀ ਭੈਣੀ ਸਾਹਿਬ ਆਉਣ ਦਾ ਹੁਕਮ ਕੀਤਾ ਉਸਦੇ ਅਨੁਸਾਰ ਉਹ 2 ਵਾਰੀ ਸ੍ਰੀ ਭੈਣੀ ਸਾਹਿਬ ਆਈ ਤੇ ਕਿਰਪਾ ਨਹੀਂ ਹੋਈ। ਰਜ਼ਾ ਦੀ ਗੱਲ ਸੀ ਇਕ ਦਿਨ ਉਹ ਮਾਤਾ ਜੀ ਨੂੰ ਗੁੱਸਾ ਕਰਦੀ ਕਿ ਕਿਰਪਾ ਹੋਈ ਨਹੀਂ ਹੈ ਮੈਂ ਨਹੀਂ ਆਉਣਾ। ਹੁਣ ਮਾਤਾ ਜੀ ਹੁਕਮ ਕੀਤਾ ਇਸ ਤਰ੍ਹਾਂ ਨਹੀਂ ਕਰਨਾ। ਉਹ ਫੇਰ ਅਗਲੇ ਸਾਲ ਸ੍ਰੀ ਭੈਣੀ ਸਾਹਿਬ ਗਈ ਉਥੇ ਜਾਕੇ ਫੇਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕੀਤੀ। ਫੇਰ ਪਾਤਸ਼ਾਹ ਜੀ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਆਖਿਆ ਮੇਰੀ

--------

**ਐਸਾ ਕੋਈ ਨਹੀਂ ਜਿਸ ਨਾਲ ਕੋਈ ਹੱਡ ਬੀਤੀ ਨਾ ਹੋਵੇ। ਹਰ ਇਕ ਦੇ ਦਿਲ ਵਿਚ ਵੱਸ ਕੇ ਸ੍ਰੀ ਸਤਿਗੁਰੂ ਜੀ ਅਤੇ ਸ੍ਰੀ ਮਾਤਾ ਜੀ ਨੇ ਉਹਨਾਂ ਦੇ ਮਨ ਹਰੇ ਕੀਤੇ ਤੇ ਝੋਲੀਆਂ ਭਰੀਆਂ।**

--------

ਸਿੰਘਣੀ ਕੋਲੋਂ ਜਾ ਕੇ ਪ੍ਰਸ਼ਾਦ ਲੈ। ਉਹ ਬੀਬੀ ਮਾਤਾ ਜੀ ਕੋਲ ਗਈ ਜਾ ਕੇ ਸੁਪਨਾ ਸੁਣਾਇਆ। ਮਾਤਾ ਜੀ ਨੇ ਪ੍ਰਸ਼ਾਦ ਦਿੱਤਾ। ਅੱਜ ਉਹਦੇ ਘਰ ਇਕ ਪੁੱਤਰ ਇਕ ਪੁੱਤਰੀ ਹੈ।

ਇਕ ਦਿਨ ਬੀਬੀ ਰਤਨ ਕੌਰ ਜਿਸਦੇ ਘਰ 16 ਸਾਲ ਬਾਅਦ ਬੱਚਾ ਹੋਇਆ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ। ਉਸ ਬੱਚੇ ਨੂੰ ਇਕ ਵਾਰੀ ਟੇਬਲ ਟੈਨਿਸ ਖੇਲਦਿਆਂ ਅੱਖ ਦੇ ਕੋਲ ਟੈਨਿਸ ਬਾਲ ਲੱਗ ਗਿਆ ਜਿਸਦੇ ਕਾਰਨ ਡਾਕਟਰ ਨੇ ਕਿਹਾ ਸੀ ਅੱਖ ਦੀ ਕਿਸੀ ਨਸ ਤੇ ਅਸਰ ਪੈ ਸਕਦਾ ਹੈ। ਬੀਬੀ ਜੀ ਨੂੰ ਉਹ ਬਚਨ ਯਾਦ ਆਇਆ ਜਦੋਂ ਬੱਚਾ ਹੋਇਆ ਸੀ ਅਤੇ ਸ੍ਰੀ ਮਾਤਾ ਜੀ ਨੇ ਬਚਨ ਕੀਤਾ ਸੀ "ਕਿਰਪਾ ਕੀਤੀ ਹੈ ਕਿਰਪਾ ਹੀ ਰਹੇਗੀ।" ਉਹ ਬਚਨ ਯਾਦ ਕਰਕੇ ਬੀਬੀ ਬਿਲਕੁਲ ਨਹੀਂ ਡੋਲੀ। ਉਸ ਤੋਂ ਬਾਅਦ ਪੱਟੀ ਖੁਲ੍ਹਣ ਤੇ ਉਸਦੀ ਅੱਖ ਬਿਲਕੁਲ ਠੀਕ ਸੀ। ਇਹ ਕਿਰਪਾ ਸ੍ਰੀ ਮਾਤਾ ਜੀ ਦੀ ਹੈ।

ਬੈਂਕੋਕ ਬੀਬੀ ਸੁਖਬੀਰ ਕੌਰ ਗੋਰੋਵਾੜਾ ਦੱਸਦੇ ਨੇ ਕਿ ਉਹਨਾਂ ਦੇ ਪਤੀ ਬਹੁਤ ਬਿਮਾਰ ਸਨ ਜਿਸ ਤੇ ਡਾਕਟਰਾਂ ਨੇ ਵੀ ਜਵਾਬ ਦੇ ਦਿੱਤਾ ਸੀ। ਬੀਬੀ ਨੇ ਸ੍ਰੀ ਮਾਤਾ ਜੀ ਨੂੰ ਜਦ ਵੀ ਫੋਨ ਕਰਨਾ ਸ੍ਰੀ ਮਾਤਾ ਜੀ ਏਹੋ ਪੁੱਛਣਾ –"ਗਿਆਨ (ਉਹਨਾਂ ਦੇ ਪਤੀ) ਨੂੰ ਹੋਸ਼ ਹੋਇਆ ਕਿ ਨਹੀਂ ?" ਬੀਬੀ ਜੀ ਨੇ ਦੱਸਿਆ ਕਿ ਡਾਕਟਰ ਦੇ ਮੁਤਾਬਿਕ ਜੇ ਹੋਸ਼ ਵੀ ਆ ਜਾਏ ਤਾਂ ਵੀ ਕੋਮਾ ਵਿਚ ਚਲੇ ਜਾਣਗੇ। ਉਸ ਦੌਰਾਨ ਕਾਫੀ ਚਿੰਤਿਤ ਰਹਿੰਦੇ ਸਨ। ਥੋੜੇ ਦਿਨਾਂ ਬਾਅਦ ਜਦ ਮਾਤਾ ਜੀ ਨਾਲ ਫੋਨ ਤੇ ਗਲਬਾਤ ਹੋਈ, ਫੇਰ ਮਾਤਾ ਜੀ ਨੇ ਇਹੀ ਪੁਛਿਆ ਕਿ ਗਿਆਨ ਨੂੰ ਹੋਸ਼ ਆਇਆ ਕਿ ਨਹੀਂ। ਉਸ ਦਿਨ ਜਦ ਜ਼ਿਆਦਾ ਸੀਰੀਅਸ ਹਾਲਤ ਹੋਈ ਤਾਂ ਉਹਨਾਂ ਨੂੰ ਆਈ ਸੀ. ਯੂ. ਲੈ ਜਾਣ ਲੱਗੇ। ਆਈ ਸੀ. ਯੂ. ਵਿਚ ਅੰਦਰ ਲੈ ਜਾਣ ਹੀ ਲਗੇ ਤਾਂ ਅਚਾਨਕ ਗਿਆਨ ਸਿੰਘ ਨੂੰ ਹੋਸ਼ ਆ ਗਈ ਪਰ ਡਾਕਟਰਾਂ ਨੂੰ ਵਿਸ਼ਵਾਸ ਨਹੀਂ ਸੀ ਹੋ ਰਿਹਾ ਕਿ ਇਹ ਕਰਾਮਾਤ ਕਿਸ ਤਰ੍ਹਾਂ ਹੋ ਗਈ। ਜਦ ਵੀ ਬੀਬੀ ਸੁਖਬੀਰ ਕੌਰ ਡਾਕਟਰ ਨੂੰ

ਮਿਲਦੀ ਸੀ ਉਹਨਾਂ ਦੇ ਹੱਥ ਵਿਚ ਹਮੇਸ਼ਾਂ ਹੀ ਮਾਲਾ ਹੁੰਦੀ ਸੀ। ਡਾਕਟਰਾਂ ਨੇ ਪੁਛਿਆ, "ਤੁਸੀਂ ਇਹ ਕੀ ਫੇਰਦੇ ਰਹਿੰਦੇ ਹੋ। ਤੁਹਾਡਾ ਰੱਬ ਕੌਣ ਹੈ ?" ਬੀਬੀ ਨੇ ਡਾਕਟਰ ਨੂੰ ਦੱਸਿਆ,, "ਅਸੀਂ ਇਹ ਮਾਲਾ ਫੇਰ ਕੇ ਭਜਨ ਕਰਦੇ ਹਾਂ।" ਡਾਕਟਰ ਕਹਿੰਦੇ ਤੁਹਾਡੇ ਰੱਬ ਨੇ ਕੋਈ ਕਰਾਮਾਤ ਦਿਖਾਹੀ ਹੈ। ਠੀਕ ਹੋਏ, ਘਰ ਆ ਕੇ ਗਿਆਨ ਸਿੰਘ ਨੇ ਆਪਣੇ ਘਰ ਦਿਆਂ ਨੂੰ ਆਪਣੇ ਨਾਲ ਬੀਤੀ ਸੁਣਾਈ ਕਿ ਉਹ ਤਾਂ ਚਲੇ ਗਏ ਸਨ ਪਰ ਸਤਿਗੁਰੂ ਜੀ ਨੇ ਉਹਨਾਂ ਨੂੰ ਵਾਪਿਸ ਭੇਜਿਆ ਇਹ ਬਚਨ ਕਰਕੇ, "ਬੱਚਿਆਂ ਕੋਲੋਂ ਬੱਚਿਆਂ ਦਾ ਪਿਆਰ ਲਵੋ ਅਤੇ ਸਿੰਘਣੀ ਕੋਲੋਂ ਆਪਣੀ ਸੇਵਾ ਕਰਵਾਉ। ਉਸ ਤੋਂ ਬਾਅਦ ਉਹਨਾਂ ਆਪਣੀ ਸਿੰਘਣੀ ਤੋਂ ਡੇਢ ਸਾਲ ਸੇਵਾ ਕਰਵਾਈ। ਉਹਨਾਂ ਦੇ ਚੜਾਈ ਕਰਨ ਤੋਂ ਬਾਅਦ ਬੀਬੀ ਸੁਖਬੀਰ ਕੌਰ ਨੇ ਬਹੁਤ ਰੋਂਦੇ ਰਹਿਣਾ। ਮਾਤਾ ਜੀ ਨੇ ਇਕ ਵਾਰ ਉਹਨਾਂ ਨੂੰ ਬਚਨ ਕੀਤਾ, "ਤੈਨੂੰ ਹੁਣ ਪੋਤਾ ਦਿਤਾ ਹੈ, ਤੂੰ ਉਹਦੇ ਆਹਰੇ ਲੱਗ, ਯਾਦ ਕਰਕੇ ਨਾ ਰੋਇਆ ਕਰ।" ਉਸ ਸਮੇਂ ਬੀਬੀ ਦੀ ਨੂੰਹ ਨੂੰ ਬੱਚਾ ਹੋਣ ਵਾਲਾ ਸੀ। ਥੋੜੇ ਹੀ ਮਹੀਨਿਆਂ ਬਾਅਦ ਉਹਨਾਂ ਦੇ ਘਰ ਪੋਤਰਾ ਹੋਇਆ। ਉਹ ਇਸ ਨੂੰ ਸ੍ਰੀ ਸਤਿਗੁਰੂ ਜੀ ਅਤੇ ਸ੍ਰੀ ਮਾਤਾ ਚੰਦ ਕੌਰ ਜੀ ਦੀ ਦਿੱਤੀ ਦਾਤ ਅਤੇ ਕਿਰਪਾ ਸਮਝ ਦੇ ਬਹੁਤ ਖੁਸ਼ ਹੋਏ।

ਐਸਾ ਕੋਈ ਨਹੀਂ ਜਿਸ ਨਾਲ ਕੋਈ ਹੱਡ ਬੀਤੀ ਨਾ ਹੋਵੇ। ਹਰ ਇਕ ਦੇ ਦਿਲ ਵਿਚ ਵੱਸ ਕੇ ਸ੍ਰੀ ਸਤਿਗੁਰੂ ਜੀ ਅਤੇ ਸ੍ਰੀ ਮਾਤਾ ਜੀ ਨੇ ਉਹਨਾਂ ਦੇ ਮਨ ਹਰੇ ਕੀਤੇ ਤੇ ਝੋਲੀਆਂ ਭਰੀਆਂ।

ਸਹਿਜ ਸੁਭਾਏ ਕੀਤੇ ਬਚਨ ਵੀ ਮਾਤਾ ਜੀ ਦੇ ਪੂਰੇ ਹੁੰਦੇ ਸਨ। ਇਹ ਸਭ ਬਚਨ ਵੀ ਆਪਣੇ ਸਿਖਾਂ ਦੇ ਭਲੇ ਲਈ ਹੀ ਕਰਦੇ ਸਨ।

ਸ੍ਰੀ ਮਾਤਾ ਜੀ ਨੇ ਬੈਂਕੋਕ ਦੇ ਆਖਰੀ ਦੌਰੇ ਦੌਰਾਨ ਇਹ ਬਚਨ ਕੀਤਾ ਸੀ ਕਿ ਰਾਈਆਂ ਪ੍ਰਕਾਸ਼ ਸਥਾਨ ਵੱਡਾ ਕਰਵਾਕੇ ਨਵਾਂ ਬਣਾਉਣਾ ਹੈ, ਅਕਾਲ ਬੁੰਗਾ ਵੀ ਨਵਾਂ ਬਣਾਉਣਾ ਹੈ ਅਤੇ ਸ੍ਰੀ ਭੈਣੀ ਸਾਹਿਬ ਵਿਚ 100 ਕਮਰੇ ਹੋਰ ਪੁਆਉਣੇ ਹਨ। ਇਹ ਸਭ ਵਾਸਤੇ ਉਗਰਾਹੀ ਕਰਦੇ ਰਹਿਣੀ ਹੈ। ਮਾਤਾ ਜੀ ਨੂੰ ਹਰ ਵੇਲੇ ਸ੍ਰੀ ਭੈਣੀ ਸਾਹਿਬ ਆਉਣ ਵਾਲੀ ਸੰਗਤ ਦੀ ਚਿੰਤਾ ਰਹਿੰਦੀ ਸੀ। ਹਰ ਵੇਲੇ ਆਇਆਂ ਨੂੰ ਲੰਗਰ ਅਤੇ ਡੇਰੇ ਦਾ ਪੁਛਦੇ ਰਹਿੰਦੇ। ਅਗੋਂ ਭੈਣੀ ਸਾਹਿਬ ਸੰਵਾਰਨ ਦਾ ਹੀ ਸੋਚਦੇ ਰਹਿੰਦੇ।

ਸੰਨ 2016 ਈ. ਦੇ ਹੋਲੇ ਮੱਹਲੇ ਦੌਰਾਨ ਸ੍ਰੀ ਮਾਤਾ ਜੀ ਨੇ ਕਈ ਇੰਝ ਦੇ ਬਚਨ ਮੇਰੇ ਨਾਲ ਸਾਂਝੇ ਕੀਤੇ ਜਿਸ ਨਾਲ ਲਗਦਾ ਹੈ ਸ੍ਰੀ ਮਾਤਾ ਜੀ ਨੂੰ ਪਹਿਲਾਂ ਹੀ ਆਪਣਾ ਜਾਣ ਦਾ ਸਮਾਂ ਨੇੜੇ ਮਹਿਸੂਸ ਹੋ ਰਿਹਾ ਸੀ।

ਆਮ ਮੇਲਿਆਂ ਤੇ ਸਾਰਾ ਸਾਰਾ ਦਿਨ ਮਾਤਾ ਜੀ ਲੰਗਰ ਵਿਚ ਵਿਅਸਤ ਰਹਿੰਦੇ ਸਨ। ਪਰ 2016 ਦੇ ਹੋਲੇ ਮੱਹਲੇ ਸਮੇਂ ਲੰਗਰ ਵਿਚ ਸੇਵਾ ਕਰਦਿਆਂ ਮਾਤਾ ਜੀ ਨੇ ਥੋੜੀ ਥੋੜੀ ਦੇਰ ਬਾਅਦ ਕਹਿਣਾ, "ਡੇਰੇ ਚਲੀਏ, ਪੁੱਛਣ ਤੇ ਬਚਨ ਕਰਨਾ "ਸੰਤ ਸਤਨਾਮ ਸਿੰਘ ਸਸਰਾਲੀ ਵਾਲਿਆਂ ਨੇ ਇਹਨੀ ਵਧੀਆ ਲੰਗਰ ਦੀ ਸੇਵਾ ਸੰਭਾਲੀ ਹੋਈ ਹੈ। ਇਕ ਬੰਦਾ ਉਠਦਾ ਤੇ ਸੰਤਾਂ ਦੇ ਨਾਲ ਆਏ 5-6 ਬੰਦੇ ਤਿਆਰ ਹੁੰਦੇ ਨੇ ਸੇਵਾ ਵਾਸਤੇ। ਮੈਨੂੰ ਸਮਝ ਨਹੀਂ ਆਉਂਦੀ ਮੈਂ ਕੀ ਕਰਾਂ ? ਸੰਤ ਜੀ ਬਹੁਤ ਵਧੀਆ ਕਰ ਰਹੇ ਨੇ, ਮੈਨੂੰ ਹੁਣ ਲੰਗਰ ਦਾ ਫਿਕਰ ਨਹੀਂ ਹੈ। ਉਨੀਂ ਦਿਨੀ ਸ੍ਰੀ ਮਾਤਾ ਜੀ ਨੇ ਇਹ ਵੀ ਬਚਨ ਕੀਤੇ ਸੀ, "ਜਾਣਾ ਤੇ ਹੈਗਾ ਹੈ ਪਰ ਮਰਨਾ ਕਿਸ ਤਰ੍ਹਾਂ ਹੈ - ਡਰ ਬੜਾ ਲੱਗਦਾ ਹੈ, ਪਤਾ ਨਹੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਇਸ ਤਰ੍ਹਾਂ ਚਲੇ ਜਾਣਾ ਸੀ।" ਸ੍ਰੀ ਮਾਤਾ ਜੀ ਨੇ 3 ਵਾਰੀ ਇਹ ਬਚਨ ਕੀਤੇ ਸੀ ਕਿ ਮਰਨਾ ਕਿਸ ਤਰ੍ਹਾਂ ਹੈ। ਡਰ ਬੜਾ ਲੱਗਦਾ ਹੈ। ਮਾਤਾ ਜੀ ਉਚੇਚੇ ਤੌਰ ਤੇ 2016 ਦੇ ਹੋਲੇ ਤੇ ਮੈਨੂੰ ਬੁਲਾ ਕੇ ਘੁੱਟ ਕੇ ਗਲੇ ਨਾਲ ਲਗਾ ਲੈਣਾ ਤੇ ਕਹਿਣਾ ਕਿ ਇਸ ਵਾਰੀ ਅਸੀਂ ਚੰਗੀ ਤਰ੍ਹਾਂ ਮਿਲੇ ਹੀ ਨਹੀਂ।

ਕਿਸੇ ਨੂੰ ਕੋਈ ਅੰਦਾਜ਼ਾ ਨਹੀਂ ਸੀ ਕਿ ਸ੍ਰੀ ਮਾਤਾ ਚੰਦ ਕੌਰ ਜੀ ਨੇ ਕਿਸ ਤਰ੍ਹਾਂ ਆਪਣਾ ਸਰੀਰ ਛੱਡਣਾ ਸੀ। ਸ੍ਰੀ ਮਾਤਾ ਜੀ ਨੇ ਆਪਣੇ ਪੰਥ ਵਾਸਤੇ, ਆਪਣੇ ਸਿਖਾਂ ਵਾਸਤੇ ਅਤੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਵਾਸਤੇ ਆਪਣਾ ਆਪ ਵਾਰਿਆ। ਇਹ ਕੁਰਬਾਨੀ, ਜੋ ਮਾਂ ਨੇ ਹੱਸ ਕੇ ਦਿੱਤੀ ਭੁੱਲ ਨਾ ਪਾਏਗਾ ਇਹ ਸਾਰਾ ਜਹਾਨ। ਜਿਸ ਪਿਆਰ ਹੀ ਪਿਆਰ ਪਾਇਆ ਸੀ ਇਸ ਮਾਂ ਤੋਂ।

*ਕੌਣ ਹੈ ਵਾਂਝਾ ਇਸ ਮਾਂ ਦੇ ਪਿਆਰ ਤੋਂ ?*
*ਕੌਣ ਹੈ ਵਾਂਝਾ ਜਿਸ ਮਾਂ ਨਾਲ*
*ਲਾਡ ਨਹੀਂ ਕੀਤਾ ?*
*ਕੌਣ ਹੈ ਵਾਂਝਾ ਜਿਸ ਮਾਂ ਨੂੰ*
*ਦੁਖੜੇ ਨਹੀਂ ਸੁਣਾਏ ?*
*ਹਰ ਇਕ ਨੂੰ ਗਲ ਲਾਇਆ ਇਸ ਮਾਂ ਨੇ*
*ਹਰ ਇਕ ਅੱਗੇ ਹੱਥ ਜੋੜੇ ਇਸ ਮਾਂ ਨੇ*
*ਹਰ ਇਕ ਨੂੰ ਲੜ ਲਾਇਆ*
*ਗੁਰੂ ਉਦੈ ਸਿੰਘ ਦੇ*
*ਹਸ ਕੇ ਫਿਰ ਆਖਿਆ ਇਸ ਮਾਂ ਨੇ*
*"ਮੈਂ ਤੇ ਹੁਣ ਵੇਹਲੀ ਹੋ ਗਈ।"* ■



# ਮਾਤਾ ਜੀ ਨੇ ਸਭ ਨੂੰ ਹਮੇਸ਼ਾਂ ਪਿਆਰ ਵੰਡਿਆ

✍ ਸੂਬਾ ਸੁਖਵਿੰਦਰ ਕੌਰ

***ਇਹ ਮਾਤਾ ਜੀ ਦੀ ਹੀ ਕ੍ਰਿਪਾ ਹੈ ਕਿ ਉਹਨਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਸੁਣਾਇਆ ਅਤੇ ਸਾਨੂੰ ਗੁਰੂ ਗੱਦੀ ਦਾ ਸੂਰਜ ਉਦੇ ਕਰਕੇ, ਸਤਿਗੁਰੂ ਉਦੈ ਸਿੰਘ ਜੀ ਨੂੰ ਗੱਦੀ ਤੇ ਬਿਠਾਇਆ ਏ ਤੇ ਸਾਨੂੰ ਗੁਰੂ ਵਾਲੇ ਬਣਾਇਆ ਹੈ। ਧੰਨ ਮਾਤਾ ਚੰਦ ਕੌਰ ਜੀ।***

*ਸੇਵਾ ਕਰਤ ਹੋਇ ਨਿਹਕਾਮੀ,*
*ਤਿਸ ਕੋ ਹੋਤ ਪਰਾਪਤ ਸੁਆਮੀ*

ਸੇਵਾ ਤੇ ਤਿਆਗ ਦੀ ਮੂਰਤ ਸਤਿਕਾਰਯੋਗ ਧੰਨ ਧੰਨ ਮਾਤਾ ਚੰਦ ਕੌਰ ਜੀ ਤੇ ਗੁਰਬਾਣੀ ਦੀ ਉਕਤ ਪੂਰੀ ਤਰ੍ਹਾਂ ਢੁਕਦੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਬਚਨ ਕਰਦੇ ਸਨ ਕਿ ਇਹ ਮੇਰੇ ਨਾਲੋਂ ਤਗੜੀ ਹੈ। ਇਹ ਬਚਨ ਮੇਰੇ ਛੋਟੇ ਵੀਰ ਸੰਤ ਭੁਪਿੰਦਰ ਸਿੰਘ ਨਾਲ ਕੀਤਾ ਸੀ। ਕਿ ਇਹ (ਮਾਤਾ ਜੀ) ਬੰਦਗੀ ਤੇ ਸੇਵਾ ਕਰਨ ਵਿੱਚ ਮੇਰੇ ਤੋਂ ਹੀ ਅੱਗੇ ਹੈ। ਇਹ ਬਚਨ ਤੇ ਪੂਰਾ ਹੋਇਆ। ਜੇ ਕਦੀ ਸਾਡੇ ਵਰਗਿਆ ਕਹਿਣਾ ਮਾਤਾ ਜੀ ਆਪ ਜੀ ਸਦਾ ਸੇਵਾ ਕਰਦੇ ਹੋ, ਆਪ ਜੀ ਆਪਣੇ ਆਰਾਮ ਵੱਲ ਜਰਾ ਵੀ ਧਿਆਨ ਨਹੀਂ ਦੇਂਦੇ। ਉਹਨਾਂ ਨੇ ਨਿਮ੍ਰਾ ਜਿਹਾਂ ਹੱਸ ਕੇ ਕਹਿਣਾ, "ਮੈਂ ਤੇ ਕੁੱਝ ਨਹੀਂ ਕਰਦੀ, ਸੰਗਤ ਹੀ ਕਰਦੀ ਏ, ਪਾਤਸ਼ਾਹ ਜੀ ਆਪੇ ਹੀ ਕਰਵਾ ਲੈਂਦੇ ਨੇ।"

ਗੁਰਬਾਣੀ ਦੇ ਅਨੇਕਾਂ ਪ੍ਰਮਾਣ ਮਾਤਾ ਜੀ ਤੇ ਢੁਕਦੇ ਸਨ। ਜਿਹੜੇ ਉਹਨਾਂ ਦੇ ਚਰਨਾਂ ਨਾਲ ਜੁੜੇ ਹੋਏ ਨਹੀਂ ਉਹਨਾਂ ਤੇ ਵੀ ਮਾਤਾ ਜੀ ਦੀਆਂ ਅਨੇਕਾਂ ਬਖ਼ਸ਼ਿਸ਼ਾਂ ਹੋਈਆ। ਅਨੇਕਾਂ ਬਖ਼ਸ਼ਸ਼ਾਂ ਸਾਡੇ ਪਰਵਾਰ ਉਤਿ ਹੋਈਆ ਇਹਨਾਂ ਬਖ਼ਸ਼ਿਸ਼ਾਂ ਵਿੱਚੋਂ 2-4 ਦਾ ਜਿਕਰ ਕਰਨਾ ਚਾਵਾਂਗੀ।

1. ਸ਼ਾਇਦ ਸੰਨ 1970 ਦੀ ਗੱਲ ਹੈ ਸਤਿਗੁਰੂ ਜੀ ਦਾ ਦੌਰਾ ਹੈਦਰਾਬਾਦ ਦਾ ਸੀ। ਕਾਫੀ ਸੰਗਤ ਨਾਲ ਸੀ। ਜਿਸ ਵਿੱਚ ਬੰਕੋਕ, ਡਾਲਟਨਗੰਜ, ਸ੍ਰੀ ਭੈਣੀ ਸਾਹਿਬ ਤੋਂ ਰਾਗੀ ਜੱਥਾ, ਕਥਾ ਵਾਚਕ, ਦਿੱਲੀ ਤੋਂ ਵੀ ਅਤੇ ਮੇਰੇ ਮਾਤਾ ਬੀਬੀ ਪਵਨਜੀਤ ਕੌਰ ਅਤੇ ਪਿਤਾ ਸ. ਸੇਵਾ ਸਿੰਘ ਟੈਂਟਾ ਵਾਲੇ (ਹੁਣ ਫਨ ਐਂਡ ਫੂਡ) ਛੋਟੇ ਦੋ ਭਰਾ ਤੇ ਭੈਣ ਤਰਨਜੀਤ ਕੌਰ ਵੀ ਨਾਲ ਸਨ। ਸਭ ਨੇ ਆਕੇ ਸਤਿਗੁਰੂ ਜੀ ਤੇ ਮਾਤਾ ਜੀ ਨੂੰ ਮੱਥਾ ਟੇਕ ਕੇ ਖ਼ੁਸ਼ੀਆਂ ਲਈਆਂ। ਮਾਤਾ ਜੀ ਦੀ ਮਿੱਠੀ ਮੁਸਕਾਨ ਨੇ ਉਹਨਾਂ ਦੇ ਸਫ਼ਰ ਦੀ ਥਕਾਵਟ ਲਾ ਦਿੱਤੀ। ਮੇਰੀ ਮਾਤਾ ਨੇ ਕਿਹਾ, "ਇਹ ਸਦਾ ਮੁਸਕਰਾ ਕੇ ਕ੍ਰਿਪਾ ਕਰਦੇ ਹਨ।" ਜਦੋਂ ਇਹ ਸੇਵਾ ਕਰਨ ਲੱਗ ਜਾਂਦੇ ਹਨ ਅਸੀਂ ਵੀ ਇਹਨਾਂ ਦੇ ਨਾਲ ਲੱਗ ਜਾਂਦੀਆਂ ਹਾਂ।

ਦਿੱਲੀਓ ਤੁਰਦੇ ਦੋ ਰਾਤਾਂ ਤੇ ਤਿੰਨ ਕੁ ਦਿਨ ਦਾ ਲੰਬਾ ਸਫਰ ਹੁੰਦਾ ਸੀ। ਗਰਮੀ ਵੀ ਜੋਰਾ ਤੇ ਸੀ ਅੰਬਾ ਦੀ ਬਹਾਰ ਸੀ, ਹੈਦਰਾਬਾਦ ਦੇ ਰਸਾਲ ਅੰਬਾ ਦੀ। ਵਾਰ ਤੇ ਕ੍ਰਿਪਾ ਕਰਕੇ ਸ੍ਰੀ ਸਤਿਗੁਰੂ ਜੀ ਸਾਡੀ ਅਰਜ਼ ਮਨ ਕੇ ਸਾਨੂੰ ਦਰਸ਼ਨ ਦੇਣ ਆਉਂਦੇ ਸੀ। ਸ੍ਰੀ ਸਤਿਗੁਰੂ ਜੀ ਤੇ ਕੁੱਝ ਕੂ ਸਰੀਰ ਅਤੇ ਗੁਰੂ ਪਰਵਾਰ ਨੇ ਹੀ ਰਸਤੇ ਵਿੱਚ ਗਵਾਲੀਅਰ, ਭੋਪਾਲ, ਝਾਂਸੀ ਬਿਲਾਸਪੁਰ ਸੰਗਤ ਨੂੰ ਦਰਸ਼ਨ ਦੇਂਦੇ ਹੋਏ ਹੈਦਰਾਬਾਦ ਦੀ ਧਰਤੀ ਨੂੰ ਭਾਗ ਲਾਏ। ਕ੍ਰਿਪਾ ਕੀਤੀ ਤੇ ਦਰਸ਼ਨ ਦਿੱਤੇ। ਰਸਤੇ ਵਿੱਚ ਸਭ ਥਾਵਾਂ ਤੇ ਸੰਗਤ ਸੇਵਾ ਅਤੇ ਦਰਸ਼ਨ ਕਰਕੇ ਨਿਹਾਲ ਸੀ। ਬੀਜੀ ਜੀ ਸਭ ਦੀ ਬੜੀ ਤਾਰੀਫ ਕਰਨ ਕਿ ਸੰਗਤ ਬੜੀ ਖ਼ੁਸ਼ ਹੋ ਕੇ ਸੇਵਾ ਵੀ ਬੜੀ ਕਰ ਰਹੀ ਹੈ। ਸੋ ਹੈਦਰਾਬਾਦ ਧੰਨ ਸਤਿਗੁਰੂ ਜੀ ਕ੍ਰਿਪਾ ਕਰਕੇ ਡੇਰਾ ਆਪਣੇ ਘਰ ਹੀ ਰੱਖਦੇ ਸਨ। ਮੇਰੇ (ਸੋਹਰਾ) ਪਿਤਾ ਸ. ਸੰਤੋਖ ਸਿੰਘ ਜੀ ਪਾਤਸ਼ਾਹ ਜੀ ਦੇ ਸਹਿਪਾਠੀ ਰਹੇ ਸਨ, ਬਚਪਨ ਵਿੱਚ। ਸ੍ਰੀ ਭੈਣੀ ਸਾਹਿਬ ਬੜੀ ਕ੍ਰਿਪਾ ਸੀ।ਤਿੰਨ ਚਾਰ ਦਿਨ ਘਰ ਵਿੱਚ ਚੰਗਾ ਮੇਲਾ ਬਣਿਆ। ਵਾਪਸ ਪਹੁੰਚ ਕੇ ਬੀਜੀ ਜੀ ਕਿਹਾ ਮਾਤਾ ਜੀ ਬੜੀ ਸੇਵਾ ਕੀਤੀ ਹੈ, ਸੰਗਤ ਨੇ। ਮਾਤਾ ਜੀ ਨੇ ਬਚਨ ਕੀਤਾ ਤੇ ਮੇਰੇ ਬੀਜੀ ਨੂੰ ਵਰ ਦਿੱਤਾ "ਤੇਰੇ ਤੇ ਸਭ ਤੋਂ ਜਿਆਦਾ ਕ੍ਰਿਪਾ ਹੈ" ਸਾਰੇ ਤੇਰੇ ਪਿਛੇ ਹਨ।

2. ਦਿੱਲੀ ਇੱਕ ਵਾਰ ਮੈਂ ਵੀ ਨਾਲ ਸਾ ਦਰਸ਼ਨ ਕਰਨ ਗਏ ਰਮੇਸ਼ ਨਗਰ ਮਾਤਾ ਜੀ ਉਗਰਾਹੀ ਕਰਦੇ ਸਨ ਆਪ ਖ਼ੁਸ਼ ਸਨ ਤੇ ਸੰਗਤ ਵਿੱਚ ਪੁਛਣ ਤੇ ਆਪ ਨੇ ਦੱਸਿਆ ਕਿ ਇੱਕ ਵਾਰੀ ਸਤਿਗੁਰੂ ਜੀ ਹੁਕਮ ਕਰ ਗਏ ਸਨ। ਕਿ ਦੇਗਵਾਰੇ ਛੋਟੇ ਹਨ ਉਗਰਾਹੀ ਕਠੀ ਕਰਕੇ ਰੱਖਣੀ ਸ੍ਰੀ ਭੈਣੀ ਸਾਹਿਬ ਲਈ। ਫਿਰ ਮਾਤਾ ਜੀ **(ਬਾਕੀ ਸਫਾ 61 ਤੇ)**

# ਅਨਮੋਲ ਮਾਤਾ

✍ ਹਰਭਜਨ ਕੌਰ ਚਾਨਾ (ਯੂ. ਕੇ.)



**ਮਾਤਾ ਜੀ ਦਾ ਸਭ ਨਾਲ ਪਿਆਰ ਸੀ ਅਤੇ ਇਹ ਸਭ ਦਾ ਖਿਆਲ ਰੱਖਦੇ ਅਤੇ ਹਰ ਤਰਾਂ ਦੀ ਸਿਖਿਆ ਦਿੰਦੇ ਜਿਸ ਨਾਲ ਜੀਵਨ ਵਿਚ ਜੀਣ ਦੀ ਚੰਗੀ ਜਾਚ ਆਉਂਦੀ ਤੇ ਸੁਖ ਮਿਲਦਾ।**

੨੦੧੦ ਈ: ਦੇ ਮੇਲੇ ਤੋਂ ਬਾਦ ਅਸੀਂ ਮਾਤਾ ਜੀ ਦੀ ਕੋਠੀ ਮਾਤਾ ਜੀ ਦੇ ਦਰਸ਼ਨ ਕਰਨ ਗਏ। ਕਿਉਂਕਿ ਉਸ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇਹ ਕਰਕੇ ਸਾਨੂੰ ਢਿਲੇ ਲਗਦੇ ਸੀ। ਇਸ ਕਾਰਨ ਸੰਗਤ ਹਰ ਕੋਈ ਆਪਣਾ ਦੁੱਖ ਮਾਤਾ ਜੀ ਕੋਲ ਆਕੇ ਦੱਸਦੀ ਸੀ। ਚਾਨਾ ਜੀ (ਮੇਰੇ ਪਤੀ ਸੂਬਾ ਕੁਲਦੀਪ ਸਿੰਘ ਚਾਨਾ) ਤੇ ਮੈਂ ਜਦ ਕੋਠੀ ਗਏ ਤਾਂ ਮਾਤਾ ਜੀ ਕੋਲ ਇਕ ਪ੍ਰਵਾਰ ਆਇਆ ਜੋ ਕਿ ਆਪਣੀ ਬੇਟੀ ਵਲੋਂ ਬਹੁਤ ਦੁਖੀ ਸੀ ਉਹ ਆਪਣੇ ਦੁੱਖ ਦੀਆਂ ਗਲਾਂ ਕਰ ਰਿਹਾ ਸੀ। ਜਦ ਉਹ ਆਪਣਾ ਦੁੱਖ ਦਸਕੇ ਚਲੇ ਗਏ ਤਾਂ ਗੱਲਾਂ ਸ਼ੁਰੂ ਹੋਈਆਂ ਕਿ ਨਾਮਧਾਰੀਆਂ ਦੀਆਂ ਲੜਕੀਆਂ ਦੂਸਰੇ ਸਿਖਾਂ ਦੇ ਘਰ ਜਾਂਦੀਆ ਤਾਂ ਮਰਯਾਦਾ ਦੀ ਬਹੁਤ ਮੁਸ਼ਕਿਲ ਆ ਜਾਂਦੀ ਹੈ। ਜੇਕਰ ਦੂਸਰੇ ਸਿਖਾਂ ਦੀ ਬੇਟੀ ਨਾਮਧਾਰੀਆਂ ਦੇ ਨਾਲ ਸੰਜੋਗ ਹੋ ਜਾਏ ਉਸ ਵਿਚ ਵੀ ਜਰੂਰ ਕੋਈ ਮੁਸ਼ਕਿਲ ਆਉਂਦੀ ਹੀ ਹੋਵੇਗੀ। ਇਸ ਬਾਰੇ ਸਾਰਿਆਂ ਨੇ ਆਪਣੇ ਆਪਣੇ ਖਿਆਲ ਦਸੇ। ਮਾਤਾ ਜੀ ਬਚਨ ਕੀਤਾ ਸੰਜੋਗਾਂ ਦੀ ਗੱਲ ਹੁੰਦੀ ਹੈ ਕੋਈ ਕੀ ਕਰ ਸਕਦਾ ਹੈ। ਜਿੰਨੇ ਸਰੀਰ ਬੈਠੇ ਸੀ ਸਭ ਨੇ ਆਪਣੀ ਸਲਾਹ ਦੱਸਣੀ ਸ਼ੁਰੂ ਕੀਤੀ। ਜਦ ਸਾਰੇ ਚਲੇ ਗਏ ਤਾਂ ਮੈ ਹੱਸ ਕੇ ਮਾਤਾ ਜੀ ਨੂੰ ਅਰਜ਼ ਕੀਤੀ ਆਪ ਜੀ ਵੀ ਸਾਨੂੰ ਆਪਣੀ ਪਹਿਲੀ ਕੋਈ ਗਲ ਸੁਣਾਉ। ਬਚਪਨ ਕਿੱਦਾਂ ਬੀਤਿਆ ਸੀ ਬਚਨ ਕੀਤਾ ਜਦ ਮੇਰੇ ਕੋਲ ਸਮਾਂ ਹੋਵੇਗਾ ਤਾਂ ਦੱਸਾਂਗੀ। ਕੁਝ ਦਿਨਾਂ ਬਾਦ ਕੋਠੀ ਗਏ ਤਾ ਮਾਤਾ ਜੀ ਸਤਿਗੁਰਾਂ ਦੀ ਕੋਠੀ ਵੱਲ ਚਲੇ ਸੀ। ਹੁਕਮ ਹੋਇਆ ਤੂੰ ਵੀ ਆਜਾ, ਉਥੇ ਬਹੁਤ ਸੰਗਤ ਨਹੀਂ ਹੁੰਦੀ। ਜੱਦ ਉਥੇ ਗਏ, ਤਾਂ ਮਾਤਾ ਜੀ ਸਤਿਗੁਰਾਂ ਦੀ ਕੋਠੀ ਅੰਦਰ ਵੜਦਿਆਂ ਹੀ ਜੋ ਕਮਰਾ ਪਹਿਲਾਂ ਹੈ ਉਥੇ ਸਾਨੂੰ ਹੁਕਮ ਕੀਤਾ ਬੈਠ ਜਾਓ। ਕੁੱਝ ਸਮੇਂ ਬਾਦ ਆਖਣ ਲਗੇ ਸਤਿਗੁਰਾਂ ਦੇ ਦਰਸ਼ਨ ਕਰਨੇ ਹਨ ਤਾਂ ਕਰ ਆਉ। ਉਸ ਤੋਂ ਬਾਦ ਮਾਤਾ ਜੀ ਸਾਡੇ ਕੋਲ ਬੈਠ ਗਏ ਬਚਨ ਕੀਤਾ ਜੋ ਉਸ ਦਿਨ ਪੁਛਦੀ ਸੀ ਹੁਣ ਪੁਛ। ਮੈਂ ਅਰਜ਼ ਕੀਤੀ ਮਾਤਾ ਜੀ ਮੇਰਾ ਦਿਲ ਕਰਦਾ ਹੈ ਸੁਣਾ, ਆਪ ਜੀ ਦਾ ਬਚਪਨ ਕਿਸ ਤਰਾਂ ਦਾ ਸੀ। ਮਾਤਾ ਜੀ ਬਚਨ ਕੀਤਾ ਮੇਰਾ ਬਚਪਨ ਕਿਵੇਂ ਸੀ, ਲੈ ਸੁਣ। ਮੇਰੇ ਪਿਤਾ ਜੀ ਨਾਮਧਾਰੀ ਨਹੀਂ ਸਨ ਪਰ ਮੇਰੇ ਨਾਨਕੇ ਪ੍ਰਵਾਰ ਦਾ ਘਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ਰਧਾਲੂ ਸਨ ਨਾਨਾ ਮੰਨਾ ਸਿੰਘ ਅਤੇ ਨਾਨੀ ਦਇਆ ਕੋਰ ਜੀ ਕੋਲ ਮੇਰਾ ਬਚਪਨ ਦਾ ਸਮਾਂ ਸਾਰਾ ਬੀਤਿਆ ਮੈਨੂੰ ਨਾਨਕਿਆਂ ਨਾਲ ਬਹੁਤ ਪਿਆਰ ਸੀ। ਮੇਰਾ ਪਹਿਲਾਂ ਨਾਮ ਕਰਤਾਰ ਕੌਰ ਸੀ। ਮਾਤਾ ਜੀ ਕ੍ਰਿਪਾ ਕੀਤੀ ਦਸਿਆ ਮੈਂ ਨਾਨਕੇ ਘਰ ਰਹੀ ਉਥੇ ਪ੍ਰਵਾਰ ਵੱਡਾ ਸੀ ਅਤੇ ਸੇਵਾ ਭਾਵ ਵਾਲਾ। ਉਥੇ ਮੈਨੂੰ ਸਭ ਦੀ ਸੇਵਾ ਕਰਨੀ ਬਹੁਤ ਚੰਗੀ ਲਗਦੀ ਸੀ। ਇਕ ਵਾਰ ਮੈਨੂੰ ਮੇਰੀ ਮਾਤਾ ਸਮਾ ਕੋਰ ਜੀ ਦੇ ਮਾਮਾ ਜੀ ਸੂਬਾ ਇੰਦਰ ਸਿੰਘ ਜੀ ਮੈਨੂੰ ਆਪਣੇ ਨਾਲ ਸ੍ਰੀ ਭੈਣੀ ਸਾਹਿਬ ਪ੍ਰਯੋਗਾਂ ਦੇ ਮੇਲੇ ਤੇ ਨਾਲ ਲੈ ਗਏ। ਉਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਨੇ ਸੇਵਾ ਦਾ ਹੁਕਮ ਲਾ ਦਿਤਾ ਤੇ ਮੈਂ ਵੀ ਸਾਧਾ ਦੀ ਸੇਵਾ ਵੱਲ ਲਗ ਗਈ ਸੇਵਾ ਤੋ ਖੁਸ਼ ਹੋਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਚਨ ਕੀਤਾ ਕਿ ਇਹ ਗੁਰੂ ਘਰ ਦੀ ਸੇਵਾ ਬਹੁਤ ਸੋਹਣੀ ਕਰਦੀ ਏ ਤੇ ਆਪਣੇ ਵੱਡੇ ਸਾਹਿਬਜਾਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸੰਜੋਗ ਬਣਾ ਦਿਤਾ ਅਤੇ ਨਾਮ ਚੰਦ ਕੌਰ ਰਖਿਆ। ਉਹਨਾਂ ਦੀ ਕ੍ਰਿਪਾ ਹੈ। ਜਿਸ ਕਾਰਣ ਇਹ ਸੇਵਾ ਮੇਰੇ ਪੱਲੇ ਸਤਿਗੁਰਾਂ ਪਾਈ ਹੈ। ਮੈਨੂੰ ਸਾਧ ਸੰਗਤ ਦੀ ਸੇਵਾ ਦਾ ਸਮਾਂ ਮਿਲਿਆ ਇਹ ਸੱਭ ਪਿਛਲੇ ਸੰਜੋਗ ਹੁੰਦੇ ਹਨ। ਕਰਮਾਂ ਨਾਲ ਮਿਲਦੇ ਹਨ। ਤੁਸੀਂ ਵੀ ਸੇਵਾ ਕਰੋ ਇਸ ਮਾਨਸ ਜਨਮ ਦਾ ਲਾਭ ਲਵੋ॥ ਧੰਨ ਮਾਤਾ ਚੰਦ ਕੌਰ ਜੀ ਜੋ ਹਰ ਸਮੇਂ ਸਾਨੂੰ ਸਿਧਾ ਰਾਹ ਦੱਸਦੇ ਸਨ।

ਸਾਧ ਸੰਗਤ ਜੀ ਇਹ ਮੈਂ ਬੜੇ ਥੋੜੇ ਸਬਦਾਂ ਵਿਚ ਦਰਸਾਣ ਦੀ ਕੋਸ਼ਿਸ਼ ਕੀਤੀ ਹੈ ਪਰ ਇਹ ਇਤਿਹਾਸ ਬੜੀ ਵੱਡੀ ਕਥਾ ਹੈ। ਜਿਸ ਲਈ ਮੈਂ ਮਾਤਾ ਜੀ ਦੇ ਪਿਛੇ ਪਿਛੇ ਬਹੁਤ ਸਮਾਂ ਫਿਰਦੀ ਰਹੀ ਕਿਉਕਿ ਮੈਨੂੰ ਸ਼ੌਕ ਸੀ ਉਹਨਾਂ ਕੋਲੋਂ ਇਹ ਸੁਨਹਿਰੀ ਕਥਾ ਸੁਣਾ। ਪਰ ਮਾਤਾ ਜੀ ਨੂੰ ਸੇਵਾ ਵਿਚੋਂ ਸਮਾਂ ਨਹੀਂ ਸੀ ਮਿਲਦਾ ਇਸ ਨਾਲ ਕਈ ਵਾਰ ਮਾਤਾ ਜੀ ਦੀ ਉਹ ਮੁਸਕਾਨ ਦੇਖਣੇ ਨੂੰ ਮਿਲਦੀ ਸੀ ਜੋ ਅਜ ਕਿਸੇ ਵੀ ਕੀਮਤ ਤੇ ਨਹੀਂ ਮਿਲਣੀ॥

*ਮਾਤਾ ਚੰਦ ਕੌਰ ਜੀ ਨਾ ਤੇਰੇ ਵਰਗੀ*
*ਮਾਤਾ ਮਿਲਣੀ ਨਾ ਤੇਰੇ ਵਰਗਾ ਪਿਆਰ।*
*ਸਦਾ ਯਾਦ ਰਹੂ ਸਾਨੂੰ ਤੇਰਾ ਸੋਹਣਾ*
*ਉਹ ਦਿਦਾਰ ਤੇ ਉਹ ਆਸ਼ੀਰਵਾਦ॥*
*ਮਾਤਾ ਚੰਦ ਜੀ ਸਾਨੂੰ ਪਿਆਰ*
*ਦੇ ਨਾਲ ਦਰਸਾਦੀ ਸੀ।*
*ਕਿਦਾ ਜੀਣਾ ਜੀਵਨ ਸਾਨੂੰ*
*ਆਪ ਕਰਕੇ ਸਮਝਾਂਦੀ ਸੀ।*
*ਇਸ ਦੇਵੀ ਮਾਤਾ ਦਾ ਦਰਸਨ ਜਾਂ*
*ਮੈਂ ਜਾਕੇ ਪਾਂਦੀ ਸੀ।*
*ਬਚਨ ਕਰ ਉਹ ਜੀਵਨ ਦੇ ਸਾਰੇ*
*ਦੁਖ ਮਿਟਾਦੀ ਸੀ।*
*ਮਾਤਾ ਚੰਦ ਕੌਰ ਜੀ ਸੱਭ ਨੂੰ*
*ਨਾਮ ਸੇਵਾ ਵਲ ਲਾਂਦੀ ਸੀ।*
*ਗੰਗਾ ਜੱਲ ਵਾਂਗ ਉਹ ਠੰਡਾ*
*ਪ੍ਰੇਮ ਅੰਮ੍ਰਿਤ ਪਿਲਾਂਦੀ ਸੀ ॥*

ਮਾਤਾ ਜੀ ਦੇ ਕਮਰੇ ਵਿਚ ਰੌਣਕਾਂ ਲਗੀਆਂ ਹੋਈਆਂ ਸੀ। ਸੂਬਾ ਜੀ ਤੇ ਮੈਂ ਅਸੀਂ ਦੋਵੇਂ ਮਾਤਾ ਜੀ ਦੇ ਦਰਸ਼ਨ ਕਰਨ ਪਹੁੰਚੇ। ਮਾਤਾ ਜੀ ਬਚਨ ਕੀਤਾ, ਆਉ ਤੁਸੀਂ ਵੀ ਇਥੇ ਬੈਠੋ, ਬੈਠਦਿਆਂ ਹੀ ਮੈ ਚਰਨਾਂ ਤੇ ਨਮਸਕਾਰ ਕੀਤੀ ਤਾਂ ਵੇਖਿਆ ਮਾਤਾ ਜੀ ਦੇ ਇਕ ਚਰਨ ਤੇ ਕਾਫੀ ਸੋਜ ਸੀ। ਮੈਂ ਅਰਜ ਕੀਤੀ ਮਾਤਾ ਜੀ ਆਪ ਜੀ ਦੇ ਚਰਨ ਤੇ ਬਹੁਤ ਸੋਜ ਹੈ? ਮਾਤਾ ਜੀ ਬਚਨ ਕੀਤਾ ਹਾਂ ਮੈਂ ਡਿਗ ਪਈ ਸੀ ਉਸ ਨਾਲ ਸੋਜ ਪੈ ਗਈ। ਮੈਂ ਹੱਥ ਜੋੜ ਕੇ ਅਰਜ਼ ਕੀਤੀ, ਮਾਤਾ ਜੀ ਫਿਰ ਆਪ ਜੀ ਨੇ ਡਾਕਟਰ ਨੂੰ ਦਿਖਾਣਾ ਸੀ। ਬਚਨ ਕੀਤਾ ਉਹਨਾਂ ਨੂੰ ਇਸ ਦਾ ਕੀ ਦਿਖਾਣਾ ਸੀ ਆਪੇ ਠੀਕ ਹੋ ਜਾਵੇਗਾ। ਮੈਂ ਫਿਰ ਅਰਜ਼ ਕੀਤੀ, ਮਾਤਾ ਜੀ ਮੇਲੇ ਵਿੱਚ ਆਪ ਜੀ ਨੇ ਤਾਂ ਬਹੁਤ ਕੰਮ ਕਰਨੇ ਹਨ। ਮਾਤਾ ਜੀ ਏਹ ਸੁਣ ਕੇ ਹੱਸ ਪਏ ਬਚਨ ਕੀਤਾ ਇਸ ਨੇ ਆਪਣਾ ਕੰਮ ਕਰੀ ਜਾਣਾ ਮੈਂ ਆਪਣਾ, ਬੀਬੀ ਤੂੰ ਤਾਂ ਬਹੁਤ ਫਿਕਰ ਵਿਚ ਪੈ ਗਈ ਇਹ ਕੋਈ ਫ਼ਿਕਰ ਵਾਲੀ ਗੱਲ ਨਹੀ। ਇਹ ਸਰੀਰ ਜਿੰਨੀ ਵੀ ਸੇਵਾ ਕਰੇ ਚੰਗਾ ਰਹਿੰਦਾ ਹੈ। ਇਹ ਮਾਤਾ ਜੀ ਸਨ ਚੰਦ ਕੌਰ ਜਿਹਨਾਂ ਨੇ ਸੇਵਾ ਇਕ ਆਪਣਾ ਸ਼ਿੰਗਾਰ ਬਣਾਇਆ ਹੋਇਆ ਸੀ।

੨੦੧੬ ਈ: ਹੋਲੇ ਮੱਹਲੇ ਦੇ ਮੇਲੇ ਤੇ ਜਾਣ ਦਾ ਮੌਕਾ ਮਿਲਿਆ, ਮਾਤਾ ਜੀ ਦੇ ਦਰਸ਼ਨ ਲੰਗਰ ਵਿਚ ਹੋਏ। ਨਮਸਕਾਰ ਕੀਤੀ ਤਾਂ ਵੇਖਿਆ ਮਾਤਾ ਜੀ ਜਿਹੜੇ ਬਸਤਰ ਪਾਏ ਹੋਏ ਸੀ ਉਹ ਕਾਫੀ ਮਸਤਾਨੇ ਹੋਏ ਹੋਏ ਸੀ। ਸ਼ਾਮ ਨੂੰ ਮਾਤਾ ਜੀ ਦੇ ਦਰਸ਼ਨ ਕਰਨ ਕੋਠੀ ਗਏ, ਮਾਤਾ ਜੀ ਬਚਨ ਕੀਤਾ ਦੁੱਧ ਪੀਉ, ਦੁੱਧ ਪੀਣ ਤੋਂ ਬਾਦ ਮੈਂ ਹੱਸ ਕੇ ਅਰਜ਼ ਕੀਤੀ ਮਾਤਾ ਜੀ ਬੇਨਤੀ ਹੈ। ਬਚਨ ਹੋਇਆ ਕੀ ? ਮੈਂ ਆਖਿਆ ਆਪ ਜੀ ਇਤਨੇ ਫੈਸ਼ਨ ਵਾਲੇ ਬਸਤਰ ਨਾ ਪਾਇਆ ਕਰੋ। ਅੱਜ ਕੱਲ ਕਪੜੇ ਮਿਲਦੇ ਹਨ ਜਿਹੜੇ ਪਾੜਿਉ ਹੁੰਦੇ ਹਨ ਉਹ ਬਹੁਤ ਫੈਸ਼ਨ ਵਿਚ ਹਨ ਅਤੇ ਮਹਿੰਗੇ ਵੀ। ਮਾਤਾ ਜੀ ਹੱਸ ਪਏ ਬਚਨ ਕੀਤਾ ਮੈਨੂੰ ਪਤਾ ਤੂੰ ਕੀ ਆਖਣਾ ਹੈ। ਜੇ ਕਪੜੇ ਸੋਹਣੇ ਪਾ ਲਈਏ ਤਾਂ ਸੇਵਾ ਨਹੀਂ ਹੁੰਦੀ ਬੰਦਾ ਕਪੜੇ ਹੀ ਸੰਭਾਲਦਾ ਰਹਿੰਦਾ ਹੈ। ਤੁਸੀ ਸਤਿਗੁਰਾਂ ਦੇ ਦਰਸ਼ਨ ਕਰੋ ਤੇ ਮੇਲਾ ਵੇਖੋ ਦੂਰੋ ਆਉਂਦੇ ਹੋ। ਮਾਤਾ ਜੀ ਨੇ ਹਮੇਸ਼ਾ ਸਾਦਗੀ ਦਾ ਬਾਣਾ ਪਾਇਆ ਸਾਨੂੰ ਵੀ ਇਹ ਸਮਝਾਇਆ, ਸੁਖ ਸੇਵਾ ਤੇ ਸਾਦਗੀ ਵਿਚ ਹੈ।

*ਇਹ ਮਾਂ ਸੇਵਾ ਨਾਲ ਨਾਮ ਜਪਾ,*
*ਬਾਣੀ ਕੰਠ ਕਰਾਂਦੀ ਸੀ।*
*ਜਿਹੜੀ ਮੰਗ ਕੋਈ ਦਿਲ ਵਿਚ ਹੋਵੇ,*
*ਉਹ ਝੋਲੀ ਵਿਚ ਪਾਂਦੀ ਸੀ।*
*ਮਾਤਾ ਦੇ ਬਚਨ ਅਟਲ ਸਦਾ ਸੀ*
*ਜੋ ਵੀ ਉਹ ਕਹਿੰਦੀ ਸੀ।*
*ਜੋ ਵੀ ਦੁਖੀਆ ਦਰ ਤੇ ਆਏ*
*ਸੱਭ ਦੀ ਸੇਵਾ ਕਰਦੀ ਸੀ॥*

ਇਕ ਵਾਰ ਲੰਡਨ ਦੇ ਦੌਰੇ ਸਮੇਂ ਮਾਤਾ ਜੀ ਘਰ ਚਰਨ ਪਾਏ। ਗੁਰਤੇਜ ਪਾਲ ਸਿੰਘ ਤੇ ਸੁਖਵਿੰਦਰ ਸਿੰਘ ਬੇਟੇ ਹਾਲੇ ਆਪਣੀ ਪੜ੍ਹਾਈ ਕਰਦੇ ਸਨ ਉਹ ਮਾਤਾ ਜੀ ਦੇ ਘਰ ਚਰਨ ਪਾਣ ਆਇਆਂ ਤੇ ਇਤਨੇ ਖੁਸ਼ ਸਨ

---

**ਇਹ ਮਾਤਾ ਜੀ ਧੰਨ ਸਨ ਜੇਹੜੇ**
**ਵੇਖਦੇ ਹੀ ਦੁਖੀ ਦੇ ਦੁਖ ਜਾਣ ਜਾਂਦੇ ਸਨ।**
**ਦੁਖੀਆਂ ਨੂੰ ਸੁਖ ਦੀਆਂ ਝੋਲੀਆਂ**
**ਭਰ ਭਰ ਕੇ ਘਰਾਂ ਨੂੰ ਤੋਰੀ ਜਾਂਦੇ ਸਨ॥**

---

ਕਿ ਜਿਥੇ ਵੀ ਮਾਤਾ ਜੀ ਜਾਂਦੇ ਹਰ ਪਾਸੇ ਮਾਤਾ ਜੀ ਦੀ ਫੋਟੋ ਖਿਚੀ ਜਾਣ। ਮਾਤਾ ਜੀ ਹੱਸ ਕੇ ਬਚਨ ਕੀਤਾ ਅੱਗੇ ਤੁਸੀਂ ਬਥੇਰੀਆਂ ਫੋਟੋ ਖਿਚੀਆਂ ਹੋਈਆਂ ਹਨ। ਉਹ ਬਹੁਤ ਹਨ ਹੋਰ ਕੀ ਕਰਨੀਆ ਨੇ, ਪਰ ਉਹਨਾਂ ਦਾ ਬਚਪਣਾ ਉਹ ਇਸ ਦਾ ਭਾਵ ਨਾ ਸਮਝੇ ਅਤੇ ਚੋਰੀ ਚੋਰੀ ਖਿਚੀ ਗਏ ਅਤੇ ਬੜੇ ਖੁਸ਼ ਸਨ, ਮਾਤਾ ਜੀ ਦੇ ਦੌਰੇ ਤੋਂ ਬਾਦ ਆਖਣ ਲਗੇ ਅਸੀ ਮਾਤਾ ਜੀ ਦੀਆਂ ਬਹੁਤ ਸੋਹਣੀਆਂ ਫੋਟੋ ਖਿਚੀਆਂ ਹਨ। ਜਦ ਰੀਲ ਧੁਆਵਾਂਗੇ ਤਾਂ ਵੇਖਣਾ। ਉਹਨਾਂ ਜਦ ਰੀਲ ਧੁਆਈ ਤਾਂ ਵੇਖਿਆ ਉਹਨਾਂ ਵਿਚੋਂ ਕੋਈ ਵੀ ਫੋਟੋ ਨਹੀਂ ਆਈ ਫਿਰ ਸਮਝ ਪਈ ਕਿ ਮਾਤਾ ਜੀ ਬਚਨ ਕੀਤਾ ਸੀ ਨਾ ਖਿਚੋ। ਏਸੇ ਤਰ੍ਹਾਂ ਹੋਰ ਕਈਆਂ ਨਾਲ ਇਹੋ ਜਿਹੇ ਬਚਨ ਹੋਏ ਤਾਂ ਉਹਨਾਂ ਨਾਲ ਵੀ ਏਸੇ ਤਰ੍ਹਾਂ ਹੋਈ। ਮਾਤਾ ਜੀ ਦੇ ਬਚਨ ਅਟਲ ਸਨ।

ਮਾਤਾ ਜੀ ਸਭ ਦਾ ਧਿਆਨ ਰੱਖਦੇ ਸਨ ਇਕ ਵਾਰ ਕੀਨੀਆ ਨਰੋਬੀ ਦੇ ਦੌਰੇ ਸਮੇਂ ਸਤਿਗੁਰਾਂ ਦਾ ਡੇਰਾ ਸਰਵਨ ਸਿੰਘ ਸੋਖੀ ਦੇ ਘਰ ਸੀ। ਉਥੇ ਬੀਬੀਆਂ ਨਾਮਧਾਰੀ ਮਰਯਾਦਾ ਦੇ ਕਪੜੇ ਸੀਣੇ ਤੇ ਕੱਟਣੇ ਸਿਖਦੀਆਂ ਸਨ। ਉਥੇ ਹੀ ਸਾਡੇ ਭੈਣ ਜੀ ਕ੍ਰਿਪਾਲ ਕੌਰ ਭਮਰਾ ਰਹਿੰਦੇ ਸੀ। ਬੀਬੀਆਂ ਨੇ ਕੁੱਝ ਕਪੜੇ ਕੱਟਕੇ ਬਚੀਆਂ ਹੋਈਆਂ ਕਾਤਰਾਂ ਇਕ ਪਾਸੇ ਕਰ ਦਿੱਤੀਆਂ ਸੀ ਕਿ ਜਦ ਉਠਾਂਗੇ ਤਾਂ ਸੁਟ ਦੇਵਾਂਗੇ। ਉਸੇ ਕਮਰੇ ਵਿਚ ਮਾਤਾ ਜੀ ਆ ਦਰਸ਼ਨ ਦਿੱਤੇ। ਮਾਤਾ ਜੀ ਆਂਦਿਆਂ ਹੀ ਵੇਖਿਆ ਕਿ ਇਕ ਪਾਸੇ ਕਪੜਿਆਂ ਦੀਆਂ ਕਾਤਰਾਂ ਕਟੀਆਂ ਪਈਆਂ ਹੋਈਆਂ ਹਨ ਮਾਤਾ ਜੀ ਬਚਨ ਕੀਤਾ। ਇਹ ਕੀ ਹੈ ? ਬੀਬੀਆਂ ਆਖਿਆ ਮਾਤਾ ਜੀ ਕਪੜਿਆਂ ਦੀਆਂ ਕੱਟੀਆਂ ਕਾਤਰਾਂ ਹਨ। ਮਾਤਾ ਜੀ ਬਚਨ ਕੀਤਾ ਤੁਸੀਂ ਐਦਾਂ ਨਾਂ ਕਰੋ, ਇਹ ਸਾਰੀਆਂ ਕਾਤਰਾਂ ਚੁਕੋ ਅਤੇ ਨਾੜੇ ਸੀਉਂ ਕੰਮ ਆਉਣਗੇ। ਇਹ ਮਾਤਾ ਜੀ ਦੀ ਕਿਸੇ ਵੀ ਨਿਗੁਣੀ ਵਸਤੂ ਦੀ ਸੁੱਚਜੀ ਵਰਤੋਂ ਕਰਨ ਦੀ ਜੁਗਤ ਸੀ।

ਇਸ ਮਾਤਾ ਦਾ ਸਭ ਨਾਲ ਪਿਆਰ ਸੀ ਅਤੇ ਇਹ ਸਭ ਦਾ ਖਿਆਲ ਰੱਖਦੇ ਅਤੇ ਹਰ ਤਰਾਂ ਦੀ ਸਿਖਿਆ ਦਿੰਦੇ ਜਿਸ ਨਾਲ ਜੀਵਨ ਵਿਚ ਜੀਣ ਦੀ ਚੰਗੀ ਜਾਚ ਆਉਂਦੀ ਤੇ ਸੁਖ ਮਿਲਦਾ।

*ਇਹ ਮਾਂ ਧੀਆ ਪੁਤਰਾਂ ਨੂੰ*
*ਮੱਤਾ ਦੇ ਸਮਝਾਂਦੀ ਸੀ।*
*ਉਹਨਾਂ ਦੇ ਬੱਚੇ ਵਿਆਹ ਕੇ*
*ਤੇ ਖਰਚੇ ਤੋਂ ਬਚਾਂਦੀ ਸੀ॥*

ਇਕ ਵਾਰ ੧੯੬੩ ਈ; ਵਿਚ ਜੱਦ ਬੇਟਾ ਸੁਖਵਿੰਦਰ ਸਿੰਘ ਸਾਢੇ ਤਿੰਨ ਕੁ ਸਾਲ ਦਾ ਸੀ। ਮੈਂ ਭੈਣੀ ਸਾਹਿਬ ਸਤਿਗੁਰਾਂ ਦੇ ਦਰਸ਼ਨ ਕਰਨ ਜਾਣਾ ਸੀ। ਲੁਧਿਆਣੇ ਚਾਚੀ ਹਰਬੰਸ ਕੌਰ ਚਾਨਾ ਜੀ ਰਹਿੰਦੇ ਸੀ ਉਹਨਾਂ ਆਖਿਆ ਮੈਂ ਵੀ ਤੇਰੇ ਨਾਲ ਭੈਣੀ ਸਾਹਿਬ ਚਲਾਂਗੀ। ਤੂੰ ਰਾਤ ਏਥੇ ਮੇਰੇ ਕੋਲ ਰਹੀਂ ਸਵੇਰੇ ਭੈਣੀ ਸਾਹਿਬ ਚਲਾਂਗੇ। ਮੈਂ ਉਥੇ ਸ਼ਾਮ ਨੂੰ ਪਹੁੰਚੀ ਤਾਂ ਸਾਰੇ ਨਿਆਣੇ ਬਾਹਰ ਖੇਡਦੇ ਸੀ ਸੁਖਵਿੰਦਰ ਵੀ ਉਹਨਾਂ ਨਾਲ ਖੇਡਣ ਚਲਾ ਗਿਆ ਪਰ ਸਾਨੂੰ ਪਤਾ ਨਾ ਲਗਿਆ ਇਹ ਸਾਰੀ ਰਾਤ ਨਾਂ ਸੌਂਵੇ ਅਤੇ ਰੋਈ ਜਾਵੇ। ਸਾਰੀ ਰਾਤ ਇਸ ਨਾਲ ਆਪ ਵੀ ਏਸੇ ਤਰ੍ਹਾਂ ਕਟੀ। ਸਵੇਰੇ ਚਾਚੀ ਜੀ ਆਖਣ ਲਗੇ ਕਿਦਾ ਕਰਨੀ ਹੈ। ਇਹ ਤਾਂ ਸਾਰੀ ਰਾਤ ਠੀਕ ਨਹੀਂ ਰਿਹਾ। ਮੈਂ ਆਖਿਆ ਜਲੰਧਰੋਂ ਭੈਣੀ ਸਾਹਿਬ ਜਾਣ ਲਈ ਆਈ ਹਾਂ ਉਥੇ ਮਥਾ ਟੇਕ ਕੇ ਹੀ ਜਾਣਾ ਹੈ। ਇਸ ਨੂੰ ਏਸੇ ਤਰ੍ਹਾਂ ਲੈ ਜਾਂਦੀ ਹਾਂ। ਵੇਖੀ ਜਾਵੇਗੀ ਜੋ ਸਤਿਗੁਰਾਂ ਨੂੰ ਮਨਜ਼ੂਰ ਹੋਵੇਗਾ ਉਹ ਹੀ ਹੋਣਾ ਹੈ।

ਜਦ ਅਸੀਂ ਬਸ ਵਿਚ ਭੈਣੀ ਸਾਹਿਬ ਪਹੁੰਚੇ ਬੇਟਾ ਉਸੇ ਤਰਾਂ ਰੋਈ ਜਾਵੇ ਹੱਥਾਂ ਤੋਂ ਨਿਕਲਦਾ ਜਾਵੇ ਤੜਫਦਾ ਵੇਖ ਨਾ ਹੋਵੇ, ਪਰ ਪਤਾ ਨਾ ਲਗੇ ਕੀ ਕਰੀਏ। ਅਗੋਂ ਪਹੁੰਚਦਿਆਂ ਹੀ ਮਾਤਾ ਜੀ ਦੇ ਦਰਸ਼ਨ ਹੋਏ। ਮਾਤਾ ਜੀ ਇਕ ਮੰਜੀ ਤੇ ਬੈਠੇ ਸਨ ਨਮਸਕਾਰ ਕਰਦਿਆਂ ਹੀ ਮਾਤਾ ਜੀ ਬਚਨ ਕੀਤਾ ਬੀਬੀ ਇਹ ਬੇਟਾ ਕਿਉਂ ਰੋਂਦਾ ਹੈ। ਦੱਸਿਆ ਮਾਤਾ ਜੀ ਪਤਾ ਨਹੀਂ ਕਿਉਂ ਰਾਤ ਦਾ ਏਸੇ ਤਰ੍ਹਾਂ ਕਰਦਾ ਹੈ, ਸਮਝ ਨਹੀਂ ਆਉਂਦੀ। ਬਚਨ ਹੋਇਆ ਇਹਨੂੰ ਮੈਨੂੰ ਫੜਾ। ਮੈਂ ਉਸ ਨੂੰ ਮਾਤਾ ਜੀ ਦੀ ਗੋਦ ਵਿਚ ਪਾ ਦਿੱਤਾ, ਮਾਤਾ ਜੀ ਝੱਟ ਬਚਨ ਕੀਤਾ ਇਹ ਕੀ ਕਰੇ ਇਸ ਦੇ ਤਾਂ ਸੱਪ ਦੀ ਫੂਕ ਲਗੀ ਹੋਈ ਹੈ ਤੜਫੇ ਨਾ ਤਾਂ ਹੋਰ ਕੀ ਕਰੇ। ਝਟ ਪਟ ਮਾਤਾ ਜੀ ਨੇ ਇਕ ਸੰਤਾਂ ਨੂੰ ਬੁਲਾਇਆ ਉਹਨਾਂ ਕੋਈ ਸ਼ਬਦ ਪੜ੍ਹਿਆ ਅਤੇ ਪੈਰ ਉਪਰ ਹੱਥ ਫੇਰਿਆ ਕੁਝ ਲਗਾਇਆ ਉਹ ਮੈਨੂੰ ਨਹੀ ਪਤਾ। ਬੇਟਾ ਉਸੇ ਵਕਤ ਚੁਪ ਕਰ ਗਿਆ ਮਾਤਾ ਜੀ ਦੁਧ ਮਗਵਾਕੇ ਪਿਲਾਇਆ ਉਸ ਨੇ ਪੀ ਲਿਆ। ਮਾਤਾ ਜੀ ਬਚਨ ਕੀਤਾ ਲੈ ਫੜ ਹੁਣ ਖੁਸ਼ ਹੈ।

*ਇਹ ਮਾਤਾ ਜੀ ਧੰਨ ਸਨ ਜੇਹੜੇ*
*ਵੇਖਦੇ ਹੀ ਦੁਖੀ ਦੇ ਦੁਖ ਜਾਣ ਜਾਂਦੇ ਸਨ।*
*ਦੁਖੀਆਂ ਨੂੰ ਸੁਖ ਦੀਆਂ ਝੋਲੀਆਂ*
*ਭਰ ਭਰ ਕੇ ਘਰਾਂ ਨੂੰ ਤੋਰੀ ਜਾਂਦੇ ਸਨ॥* ■



# ਯਾਦਾਂ ਉਸ ਦੀਆਂ ਸਦਾ ਜੱਗ ਤੇ ਰਹਿਣੀਆਂ

✍ ਮਾਸਟਰ ਗੋਬਿੰਦ ਸਿੰਘ ਬੁਰਜ ਥਰੋੜ

ਮਾਤਾ ਚੰਦ ਕੌਰ ਜੀ ਦਾ ਜਨਮ ਪਿਤਾ ਸੰਤ ਸਰਵਣ ਸਿੰਘ ਅਤੇ ਮਾਤਾ ਸਮਾ ਕੌਰ ਦੀ ਕੁੱਖੋਂ ਆਪਣੇ ਨਾਨਕੇ ਪਿੰਡ ਬੁਰਜ ਥਰੋੜ ਜ਼ਿਲਾ ਬਠਿੰਡਾ ਵਿਖੇ ਹੋਇਆ। ਸੰਤ ਸਰਵਣ ਸਿੰਘ ਜੀ ਬਾਜਾਖਾਨਾ ਦੇ ਵਸਨੀਕ ਸਨ ਅਤੇ ਗੈਰ ਨਾਮਧਾਰੀ ਪਰਿਵਾਰ ਨਾਲ ਸੰਬੰਧ ਰੱਖਦੇ ਸਨ। ਮਾਮਾ ਸ੍ਰੀ ਚਤਰ ਸਿੰਘ ਅਤੇ ਅਤਰ ਸਿੰਘ ਨਾਲ ਅਥਾਹ ਪਿਆਰ ਸੀ। ਅਤੇ ਸਾਰੀ ਉਮਰ ਪਿਆਰ ਕਰਦੇ ਰਹੇ।

ਜਦੋਂ ਮਾਤਾ ਚੰਦ ਕੌਰ ਜੀ ਦੀ ਮਾਤਾ ਸਮਾ ਕੌਰ ਜੀ ਦਾ ਰਿਸ਼ਤਾ (ਸ. ਮੰਨਾ ਸਿੰਘ ਨਾਮਧਾਰੀ ਅਤੇ ਮਾਤਾ ਦਇਆ ਕੌਰ ਦੀ ਪੁੱਤਰੀ) ਬਾਜੇਖਾਨੇ ਪਿੰਡ ਵਿਚ ਸੰਤ ਸਰਵਣ ਸਿੰਘ ਨਾਲ ਹੋਇਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੈਰ ਨਾਮਧਾਰੀ ਪਰਿਵਾਰ ਵਿਚ ਲੜਕੀ ਵਿਆਹੁਣ ਤੇ ਨਾਰਾਜ਼ਗੀ ਪ੍ਰਗਟ ਕੀਤੀ ਕਿਉਂਕਿ ਸੰਤ ਮੰਨਾ ਸਿੰਘ ਗੁਰੂ ਘਰ ਦੇ ਅਟੁਟ ਸ਼ਰਧਾਲੂ ਨਾਮਧਾਰੀ ਪਰਿਵਾਰਾਂ ਵਿਚੋਂ ਸਨ। ਪਰ ਫੇਰ ਸਤਿਗੁਰੂ ਜੀ ਆਪ ਹੀ ਬਚਨ ਕੀਤਾ ਕਿ ਚਲੋਂ ਸਰਵਣ ਸਿੰਘ ਹੁਣ ਸਾਨੂੰ ਲੜਕੀ ਵਾਪਸ ਦੇਵੇਗਾ।

ਮਾਤਾ ਚੰਦ ਕੌਰ ਜੀ ਦਾ ਬਚਪਨ ਜ਼ਿਆਦਾਤਰ ਆਪਣੇ ਨਾਨਕੇ ਪਿੰਡ ਬੁਰਜ ਥਰੋੜ ਹੀ ਬੀਤਿਆ। ਅਤੇ ਸ਼ਾਦੀ ਤੀਕ ਹੀ ਤਕਰੀਬਨ ਨਾਨਕੇ ਪਿੰਡ ਨਾਲ ਜ਼ਿਆਦਾ ਲਗਾਵ ਰਿਹਾ। ਉਸ ਵਕਤ ਉਹਨਾਂ ਦੇ ਨਾਨਕੇ ਪਿੰਡ ਨਾਮਧਾਰੀ ਪ੍ਰਚਾਰਕ ਸੂਬਾ ਸੰਤ ਲਾਲ ਸਿੰਘ ਰੋਡਿਆਂ ਵਾਲੇ ਅਤੇ ਸੰਤ ਇੰਦਰ ਸਿੰਘ ਬਹਾਲ ਸਿੰਘ ਕਵੀਸ਼ਰ ਰੋਡਿਆਂ ਵਾਲਾ ਦਾ ਬਹੁਤਾ ਆਣਾ ਜਾਣਾ ਸੀ। ਮਾਤਾ ਜੀ ਤੇ ਉਹਨਾਂ ਉਚ ਕੋਟੀ ਦੇ ਪ੍ਰਚਾਰਕਾਂ ਦਾ ਪ੍ਰਭਾਵ ਪੈਣਾ ਜ਼ਰੂਰੀ ਸੀ। ਮਾਤਾ ਜੀ ਬਚਪਨ ਤੋਂ ਹੀ ਨਾਮਧਾਰੀ ਪਰਿਵਾਰਾਂ ਵਿਚ ਰਹਿਣ ਕਰਕੇ ਨਾਮਧਾਰੀ ਮਰਯਾਦਾ ਦੇ ਪੱਕੇ ਧਾਰਨੀ ਬਣ ਗਏ। ਜਵਾਨੀ ਦੀ ਉਮਰ ਵਿਚ ਆਪਣੀ ਹਮ ਉਮਰ ਸਾਥਣਾਂ ਨੂੰ ਚੰਗੀ ਸਿਖਿਆ ਦਿੰਦੇ ਅਤੇ ਗੁਰੂ ਗੁਰਬਾਣੀ ਨਾਲ ਜੋੜਨ ਲਈ ਪ੍ਰੇਰਨਾ ਦਿੰਦੇ। ਉਹਨਾਂ ਦਿਨਾਂ ਵਿੱਚ ਪੰਜਾਬ ਵਿਚ ਤੀਆਂ ਦੇਤਿਉਹਾਰ ਮਨਾਏ ਜਾਂਦੇ ਸਨ। ਮਾਤਾ ਜੀ ਤੀਆਂ ਵਿੱਚ ਸਹੇਲੀਆਂ ਨਾਲ ਜਾਂਦੇ ਪਰ ਉਹਨਾਂ ਨੂੰ ਰਿਵਾਇਤੀ ਬੋਲੀਆਂ ਦੀ ਥਾਂ ਧਾਰਮਿਕ ਸ਼ਬਦ ਗਾਉਣ ਲਈ ਕਹਿੰਦੇ। ਵੀਰਾਂ ਦੇ ਪਿਆਰ ਵਾਲੀਆਂ ਬੋਲੀਆਂ ਪਾਉਣ ਨੂੰ ਪ੍ਰੇਰਦੇ ਸਨ। ਜਵਾਨੀ ਦੀ ਉਮਰ ਵਿਚ ਇਕ ਵਾਰ ਆਪ ਜੀ ਆਪਣੇ ਨਾਨਕਾ ਪਰਿਵਾਰ ਨਾਲ ਨਾਮਧਾਰੀ ਮੇਲੇ ਉਤੇ ਸ੍ਰੀ ਭੈਣੀ ਸਾਹਿਬ ਗਏ ਅਤੇ ਆਪਣੇ ਸੁਭਾਅ ਅਨੁਸਾਰ ਸੇਵਾ ਵਿਚ ਜਾ ਜੁੱਟੇ। ਆਪ ਜੀ ਬਰਤਣ ਮਾਂਜਣ ਦੀ ਸੇਵਾ ਕਰ ਰਹੇ ਸਨ। ਅਰਕਾਂ ਤੀਕ ਬਾਹਾਂ ਲਿਬੜੀਆਂ ਵੇਖ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਚਨ ਕੀਤਾ ਕਿ ਏਹੋ ਜਿਹੀ ਬੀਬੀ ਗੁਰੂ ਘਰ ਦੀ ਅਸਲ ਸੇਵਾ ਕਰ ਸਕਦੀ ਹੈ। ਉਦੋਂ ਅਜੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ ਮਾਤਾ ਰਜਿੰਦਰ ਕੌਰ ਜੀ ਜਿਉਂਦੇ ਸਨ।

ਇਹ ਸੁਤੇ-ਸਿੱਧ ਕੀਤਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਚਨ ਸੱਚ ਸਿੱਧ ਹੋਇਆ ਅਤੇ ਜਲਦੀ ਹੀ ਆਪ ਜੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ ਬਣਨ ਦਾ ਸੁਭਾਗ ਪ੍ਰਾਪਤ ਹੋਇਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਆਪ ਜੀ ਦਾ ਸੰਯੋਗ ਮਿੱਥ ਲੈਣ ਤੋਂ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਇਕ ਸਿੱਖ ਨੂੰ ਬੁਰਜ ਥਰੋੜ ਭੇਜਿਆ। ਜਿਸਨੇ ਮਾਤਾ ਜੀ ਨੂੰ ਅੱਖਰ ਗਿਆਨ ਅਤੇ ਗੁਰਬਾਣੀ ਦੀ ਸਿਖਿਆ ਦੇਣੀ ਸ਼ੁਰੂ ਕੀਤੀ। ਤੀਖਣ ਬੁੱਧੀ ਹੋਣ ਕਰਕੇ ਆਪ ਜੀ ਜਲਦੀ ਹੀ ਕਾਫੀ ਗਿਆਨ ਹਾਸਲ ਕਰ ਗਏ ਅਤੇ ਆਪਣੇ ਮਮੇਰੇ ਭਰਾਵਾਂ ਨੂੰ ਵੀ ਪੜ੍ਹਨ ਦੀ ਪ੍ਰੇਰਨਾ ਦੇਣ ਲੱਗੇ। ਆਪ ਪਾਠ ਪੜ੍ਹਨ ਤੋਂ ਬਾਅਦ

ਮਾਮੇ ਦੇ ਪੁੱਤਰ ਨਾਹਰ ਸਿੰਘ, ਸ਼ਿੰਗਾਰ ਸਿੰਘ ਨੂੰ ਪਾਠ ਪੜ੍ਹਾਉਂਦੇ ਸਨ। ਆਪ ਜੀ ਨੇ ਕੋਈ ਵੀ ਕੰਮ ਕਰਨ ਲੱਗਿਆਂ ਕਦੇ ਸੰਕੋਚ ਨਹੀਂ ਸੀ ਕੀਤਾ। ਨਾਨਕੇ ਪਿੰਡ ਰਹਿਣ ਕਰਕੇ ਪਰਿਵਾਰ ਵਿਚ ਆਪ ਜੀ ਦਾ ਬਹੁਤ ਪ੍ਰੇਮ ਤਾਂ ਹੈ ਹੀ ਸੀ ਫਿਰ ਵੀ ਹਰ ਕੰਮ ਬਿਨਾਂ ਕਹੇ ਤੋਂ ਹੀ ਆਪ ਦੌੜ ਦੌੜ ਕਰਦੇ। ਇਹ ਆਦਤ ਉਹਨਾਂ ਦੀ ਸਾਰੀ ਉਮਰ ਸਾਥ ਰਹੀ। ਕੋਈ ਸੜਕ ਬਣਦੀ ਹੋਵੇ ਜਾਂ ਪੱਥਰ ਢੋਣਾ ਹੋਵੇ। ਭੈਣੀ ਸਾਹਿਬ ਦੀ ਉਸਾਰੀ ਲਈ ਰੋੜੀ ਕੁਟਣੀ ਹੋਵੇ ਜਾਂ ਢੋਣੀ ਹੋਵੇ ਤਾਂ ਆਪ ਜੀ ਕਦੇ ਵੀ ਟੋਕਰੀ ਢੋਣ ਤੋਂ ਸੰਕੋਚ ਨਹੀਂ ਕਰਦੇ ਸਨ। ਉਹਨਾਂ ਨੂੰ ਸਾਰਾ ਸਾਰਾ ਦਿਨ ਸੇਵਾ ਕਰਦੇ ਟੋਕਰੀ ਢੋਂਦੇ ਸੰਗਤਾਂ ਨੇ ਆਮ ਵੇਖਿਆ ਹੈ। ਕੋਈ ਵੀ ਉਸਾਰੀ ਦਾ ਕੰਮ ਸ੍ਰੀ ਭੈਣੀ ਸਾਹਿਬ ਹੁੰਦਾ ਤਾਂ ਆਪ ਜੀ ਸੇਵਾ ਕਰਦੇ ਅਤੇ ਕਰਾਉਂਦੇ ਤੇ ਸੇਵਾ ਤੋਂ ਬਾਅਦ ਹੱਥ ਵਿਚ ਮਾਲਾ ਹੁੰਦੀ ਜੋ ਸਦਾ ਚਲਦੀ ਰਹਿੰਦੀ, ਰਸਨਾ ਤੇ ਨਾਮ ਅਤੇ ਨਾਲ ਨਾਲ ਸਾਰੇ ਕਾਰਜ ਦੀ ਨਿਗਰਾਨੀ।

ਸ੍ਰੀ ਭੈਣੀ ਸਾਹਿਬ ਦੇ ਲੰਗਰ ਵਿਚ ਤਾਂ ਮਾਤਾ ਜੀ ਦਾ ਯੋਗਦਾਨ ਕਿਸੇ ਤੋਂ ਭੁਲਿਆ ਹੋਇਆ ਨਹੀਂ। ਆਪ ਜੀ ਬੀਬੀਆਂ ਨੂੰ ਨਾਲ ਲੈ ਕੇ ਆਪ ਸਬਜ਼ੀ ਚੀਰਦੇ, ਦਾਲਾਂ ਚੁਣਦੇ ਅਤੇ ਪ੍ਰਸ਼ਾਦੇ ਪਕਾਉਂਦੇ ਕਦੇ ਥੱਕਦੇ ਨਹੀਂ ਸਨ। ਲੰਗਰ ਵਿਚ ਬਣਨ ਵਾਲੇ ਹਰ ਪਦਾਰਥ ਦੀ ਅਤਿ ਉਤਮ ਕਵਾਲਿਟੀ ਦਾ ਆਪ ਹਮੇਸ਼ਾਂ ਧਿਆਨ ਰੱਖਦੇ ਸਨ।

ਆਪ ਜੀ ਦੀ ਸ਼ਹਿਨ ਸ਼ਕਤੀ ਵੀ ਕਮਾਲ ਦੀ ਸੀ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਆਪ ਹਰ ਦੁੱਖ ਸੁੱਖ ਨੂੰ ਬੜੀ ਸਹਿਜਤਾ ਨਾਲ ਸਹਿ ਲੈਂਦੇ ਸਨ। ਸ੍ਰੀ ਸਤਿਗੁਰੂ ਜੀ ਦਾ ਦੇਹ ਦਾ ਓਹਲਾ ਕਰਨ ਮਗਰੋਂ ਸਾਰੀ ਸੰਗਤ ਨੂੰ ਸੰਭਾਲਿਆ। ਆਪ ਜੀ ਹਮੇਸ਼ਾਂ ਉਜੜਿਆਂ ਬੁੜ੍ਹਿਆਂ ਦਾ ਆਸਰਾ ਬਣਦੇ ਰਹੇ ਅਤੇ ਦਰ ਤੇ ਆਏ ਯਾਚਕ ਨੂੰ ਕਦੇ ਖਾਲੀ ਹੱਥ ਨਾ ਜਾਣ ਦਿੱਤਾ। ਆਪ ਸਾਖਸ਼ਾਤ ਲੱਛਮੀ ਸਰੂਪ ਸਨ। ਆਪ ਜੀ ਦੇ ਸ੍ਰੀ ਭੈਣੀ ਸਾਹਿਬ ਚਰਨ ਪਾਉਣ ਦੀ ਦੇਰ ਸੀ ਕਿ ਸ੍ਰੀ ਭੈਣੀ ਸਾਹਿਬ ਅੰਦਰ ਜਿਵੇਂ ਕੁਬੇਰ ਦਾ ਖਜ਼ਾਨਾ ਖੁਲ੍ਹ ਗਿਆ ਹੋਵੇ। ਹਰ ਪਾਸੇ ਮਾਇਆ ਦੀ ਵਰਖਾ ਹੁੰਦੀ ਪ੍ਰਤੀਤ ਹੁੰਦੀ ਸੀ।

ਆਪ ਜੀ ਦੇ ਪਿਤਾ ਸੰਤ ਸਰਵਣ ਸਿੰਘ ਭਾਵੇਂ ਪਹਿਲਾਂ ਗੈਰ ਨਾਮਧਾਰੀ ਪਰਿਵਾਰ ਸੀ ਪਰ ਬਾਅਦ ਵਿਚ ਪੂਰਨ ਗੁਰ ਮਰਯਾਦਾ ਦੇ ਧਾਰਨੀ ਬਣ ਗਏ ਅਤੇ ਸੰਤ ਸਰਵਣ ਸਿੰਘ ਤੇ ਮਾਤਾ ਸਮਾ ਕੌਰ ਜੀ ਨੇ ਤਾ-ਉਮਰ ਗੁਰ ਮਰਯਾਦਾ ਨੂੰ ਅੰਗ ਸੰਗ ਰੱਖਿਆ। ਆਪ ਜੀ ਸਾਰੇ ਭੈਣ ਭਰਾਵਾਂ ਵਿਚੋਂ ਸਭ ਤੋਂ ਵੱਡੇ ਸਨ। ਆਪ ਤੋਂ ਛੋਟੇ ਕ੍ਰਮਵਾਰ ਸੰਤ ਬਲੀ ਸਿੰਘ, ਸਰਪੰਚ ਗੁਰਦੇਵ ਸਿੰਘ, ਬੀਬੀ ਗੁਰਨਾਮ ਕੌਰ, ਸ. ਗੁਰਨਾਮ ਸਿੰਘ ਅਤੇ ਬੀਬੀ ਸਤਪਾਲ ਕੌਰ ਸਨ।

ਆਪ ਜੀ ਦੇ ਤਾਇਆ ਅਰਜਨ ਸਿੰਘ ਬੜੇ ਨੇਕ ਸੁਭਾਅ ਦੇ ਗੁਰ ਮਰਯਾਦਾ ਦੇ ਧਾਰਨੀ ਪੁਰਸ਼ ਸਨ। ਜਿੰਨਾਂ ਦਾ ਚਾਰ ਪੁੱਤਰਾਂ ਦਾ ਭਰਿਆ ਪੂਰਾ ਪਰਿਵਾਰ ਹੈ। ਆਪ ਜੀ ਦੇ ਭਤੀਜੇ ਬਲਦੇਵ ਸਿੰਘ, ਅਮਰ ਸਿੰਘ ਸਪੁੱਤਰ ਬਲੀ ਸਿੰਘ, ਗੁਰਮੰਗਤ ਸਿੰਘ ਸਪੁੱਤਰ ਗੁਰਦੇਵ ਸਿੰਘ ਅਤੇ ਸਤ ਭਤੀਜੀਆਂ ਦਾ ਸੁੰਦਰ ਪੇਕਾ ਪਰਿਵਾਰ ਹੈ। ਆਪ ਜੀ ਨੇ ਸ੍ਰੀ ਭੈਣੀ ਸਾਹਿਬ ਰਹਿੰਦੇ ਹੋਏ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅੰਤਰ ਜਾਤੀ ਵਿਆਹ ਦੀ ਮਰਯਾਦਾ ਨੂੰ ਬੜਾ ਬਲ ਬਖਸ਼ਿਆ ਅਤੇ ਬਹੁਤ ਸਾਰੀਆਂ ਅੰਤਰ ਜਾਤੀ ਸ਼ਾਦੀਆਂ ਆਪ ਆਪਣੀ ਰਹਿਨੁਮਾਈ ਵਿਚ ਕਰਵਾਈਆਂ।

ਆਪ ਜੀ ਹਮੇਸ਼ਾਂ ਏਨੇ ਰੁਝੇਵਿਆਂ ਦੇ ਬਾਵਜੂਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਹਤ ਦਾ ਖਾਸ ਖਿਆਲ ਰਖਦੇ। ਉਹਨਾਂ ਦੀ ਸੇਵਾ ਵਿਚ ਕਦੀ ਕੋਈ ਕਮੀ ਨਾ ਆਉਣ ਦਿੰਦੇ। ਅੰਤਿਮ ਸਮੇਂ ਵਿਚ ਵੀ ਆਪ ਉਹਨਾਂ ਦੀ ਹਰ ਜ਼ਰੂਰਤ ਦਾ ਧਿਆਨ ਰੱਖਦੇ ਅਤੇ ਹਮੇਸ਼ਾਂ ਉਹਨਾਂ ਦੇ ਕੋਲ ਪਹਿਰਾ ਦਿੰਦੇ ਰਹੇ। ਆਉਣ ਵਾਲੇ ਸਮੇਂ ਬਾਰੇ ਵੀ ਉਹ ਸ੍ਰੀ ਸਤਿਗੁਰੂ ਜੀ ਦੀ ਇਛਾ ਤੋਂ ਚੰਗੀ ਤਰ੍ਹਾਂ ਜਾਣੂੰ ਹੋ ਗਏ ਸਨ ਤੇ ਫੇਰ ਉਹਨਾਂ ਨੇ ਉਹਨਾਂ ਦੇ ਹੁਕਮ ਤੇ ਫੁੱਲ ਚੜ੍ਹਾ ਕੇ ਨਾਮਧਾਰੀ ਪੰਥ ਨੂੰ ਨਵਾਂ ਰਹਿਬਰ ਦਿੱਤਾ।

ਆਪ ਜੀ ਸਫਾਈ ਪ੍ਰੇਮੀ ਸਨ ਅਤੇ ਹਮੇਸ਼ਾਂ ਸਾਫ਼ ਸੁਥਰਾ ਜੀਵਨ ਜਿਉਣ ਦੀ ਪ੍ਰੇਰਨਾ ਦਿੰਦੇ ਸਨ। ਨਾਮਧਾਰੀ ਮਰਯਾਦਾ ਤਾਂ ਹੈ ਹੀ ਸੁੱਚ ਸੋਧ ਜਿਸ ਦਾ ਪਹਿਲਾ ਅਰਥ ਹੀ ਸਾਫ਼ ਸੁਥਰੇ ਰਹਿਣਾ ਹੈ। ਸੋ ਉਹ ਹਮੇਸ਼ਾਂ ਇਸ ਮਰਯਾਦਾ ਨੂੰ ਪੱਕੀ ਤਰ੍ਹਾਂ ਮੰਨਦੇ ਤੇ ਮਨਾਉਂਦੇ ਰਹੇ।

ਮਾਤਾ ਚੰਦ ਕੌਰ ਜੀ ਆਪਣੇ ਗੁਣਾਂ ਅਤੇ ਸ਼ਾਂਤ ਪਿਆਰ ਕਰਕੇ ਸਾਰੀ ਦੁਨੀਆਂ ਵਿਚ ਹਮੇਸ਼ਾਂ ਯਾਦ ਕੀਤੇ ਜਾਂਦੇ ਰਹਿਣਗੇ। ਉਹਨਾਂ ਨੇ ਹਮੇਸ਼ਾਂ ਨਾਮਧਾਰੀ ਸੰਗਤ ਅਤੇ ਨਾਮਧਾਰੀ ਸੰਗਤਾਂ ਵਿਚ ਆਪਣਾ ਬਰਾਬਰ ਦਾ ਪਿਆਰ ਵੰਡਿਆ।

ਫੇਰ ਵੀ ਕਿਸੇ ਦੋਖੀ ਨੂੰ ਇਹ ਸੇਵਾ ਸਿਮਰਨ ਤੇ ਸਾਦਗੀ ਦਾ ਸੋਮਾ ਰਾਸ ਨਾ ਆਇਆ ਅਤੇ ਉਸਨੇ ਇਕ ਘ੍ਰਿਣਿਤ ਤੇ ਮਨੁੱਖਤਾ ਤੋਂ ਗਿਰੀ ਹੋਈ ਹਰਕਤ ਕਰਕੇ ਸਾਡੇ ਸਿਰ ਤੋਂ ਉਹਨਾਂ ਦਾ ਅਨੋਮਲ ਸਾਇਆ ਤੇ ਪਿਆਰ ਹਮੇਸ਼ਾਂ ਲਈ ਖੋਹ ਲਿਆ।

ਮਾਤਾ ਜੀ ਆਪਣੇ ਕਾਰਜ ਲਈ, ਆਪਣੇ ਪੰਥ ਦੀ ਚੜ੍ਹਦੀ ਕਲਾ ਲਈ ਕੁਰਬਾਨ ਹੋ ਗਏ। ਉਹਨਾਂ ਨੂੰ ਹਮੇਸ਼ਾਂ ਸਾਰੇ ਸੰਸਾਰ ਵਿਚ ਯਾਦ ਕੀਤਾ ਜਾਂਦਾ ਰਹੇਗਾ। ■



# ਸ੍ਰੀ ਮਾਤਾ ਚੰਦ ਕੌਰ ਜੀ ਦੀ ਸ਼ਹਾਦਤ

✍ ਦੇਵਿੰਦਰ ਸਿੰਘ ਗਿੱਲ ਜੀਆ ਨੱਥਾ

ਸ਼ਹੀਦ ਸ਼ਬਦ ਅਰਬੀ ਭਾਸ਼ਾ ਦਾ ਹੈ ਜਿਸ ਦਾ ਅਰਥ ਹੈ 'ਗਵਾਹ'। ਸ਼ਹੀਦ ਆਪਾ ਹਲੂਲ ਕੇ ਧਰਮ ਦੀ ਰੱਖਿਆ ਕਰਦਾ ਹੈ ਅਤੇ ਆਪਣੇ ਸਤਿਗੁਰੂ ਅਤੇ ਅਕਾਲ ਪੁਰਖ ਦੇ ਸਿਰਜੇ ਹੋਏ ਅਸੂਲਾਂ ਦੀ ਪੈਰਵੀ ਕਰਦਾ ਹੋਇਆ ਆਉਣ ਵਾਲੀ ਉਮਤ ਅਤੇ ਸੰਗਤ ਲਈ ਨਵੇਂ ਅਸੂਲ ਅਤੇ ਦਿਸ਼ਾਵਾਂ ਦੀ ਸਿਰਜਣਾ ਕਰ ਜਾਂਦਾ ਹੈ, ਉਹ ਸ਼ਹੀਦ ਹੋ ਕੇ ਅਮਰ ਹੋ ਜਾਂਦਾ ਹੈ, ਉਹ ਮਰਦਾ ਨਹੀਂ ਸਗੋਂ ਉਸਦੀ ਯਾਦ ਇਤਿਹਾਸ ਵਿਚ ਸਦਾ ਲਈ ਅਮਿਟ ਹੋ ਜਾਂਦੀ ਹੈ। ਪਵਿੱਤਰ ਕੁਰਾਨ ਵਿਚ ਇਸ ਰਹੱਸ ਨੂੰ ਇਹਨਾਂ ਸ਼ਬਦਾਂ ਰਾਹੀਂ ਪ੍ਰਗਟ ਕੀਤਾ ਗਿਆ ਹੈ-

*"ਜੋ ਲੋਕ ਅਲਾਹ ਦੇ ਰਾਹ ਵਿਚ ਮਾਰੇ ਗਏ ਹਨ ਉਹਨਾਂ ਨੂੰ ਮੁਰਦੇ ਨਾ ਕਹੋ, ਉਹ ਮਰਦੇ ਨਹੀਂ ਸਗੋਂ ਜਿਊਂਦੇ ਹਨ। ਤੁਸੀਂ ਉਹਨਾਂ ਦਾ ਜੀਵਨ ਸਮਝ ਨਹੀਂ ਸਕਦੇ।"*

*(ਕੁਰਆਨ ਮਜੀਦ ਸੂਰਤ ਅਲ ਇਮਾਨ ਪੰਨਾ 168-69)*

ਇਕ ਹੋਰ ਥਾਂ ਸ਼ਹੀਦ ਬਾਰੇ ਲਿਖਿਆ ਹੈ-

*"ਜੋ ਲੋਕ ਅਲਾਹ ਦੀ ਰਾਹ ਵਿਚ ਮਾਰੇ ਗਏ ਹਨ ਤੁਸੀਂ ਉਹਨਾਂ ਨੂੰ ਕਦੇ ਵੀ ਮੁਰਦੇ ਨਾ ਸਮਝੋ। ਉਹ ਤਾਂ ਆਪਣੇ ਸਾਜਨਹਾਰ ਦੇ ਹਜ਼ੂਰ ਜਿਊਂਦੇ ਹਨ। ਉਹਨਾਂ ਨੂੰ ਰੋਜ਼ੀ ਵੀ ਦਿਤੀ ਜਾਂਦੀ ਹੈ। ਅੱਲਾਹ ਨੇ ਉਹਨਾਂ ਤੇ ਜੋ ਮਿਹਰ ਕੀਤੀ ਹੈ, ਉਹ ਉਸ ਤੋਂ ਖੁਸ਼ ਹਨ।"*

*(ਕੁਰਆਨ ਮਜੀਦ-ਸੂਰਤ-ਅਲ ਇਮਰਾਨ-3.158-159 ਪੰਨਾ 166)*

ਧਰਮ ਖਾਤਰ ਸ਼ਹੀਦ ਹੋਣ ਦੀ ਪ੍ਰਪੰਰਾ, ਹੱਸ ਹੱਸ ਮੁਸਕਰਾਉਂਦੇ ਹੋਏ, ਜ਼ਹਿਰ ਪੀਣ ਦੀ ਪ੍ਰਪੰਰਾ, ਫਾਂਸੀ ਦੇ ਤਖਤੇ ਤੇ ਝੂਲ ਜਾਣ ਦੀ ਪ੍ਰਪੰਰਾ, ਮੈਦਾਨੇ ਜੰਗ ਵਿਚ ਸ਼ਹੀਦ ਹੋਣ ਦੀ ਪ੍ਰਪੰਰਾ, ਧਰਮ ਖਾਤਰ ਸੰਗਸਾਰ ਦੀ ਸਜ਼ਾ ਸਹਿ ਜਾਣ ਦੀ ਪ੍ਰਪੰਰਾ, ਧਰਮ ਖਾਤਿਰ ਜਿਊਂਦੇ ਜੀਅ ਖੋਪਰੀਆਂ ਲੁਹਾ ਲੈਣ ਦੀ ਪ੍ਰਪੰਰਾ ਅਤੇ ਉਬਲਦੀਆਂ ਦੇਗਾਂ ਵਿਚ ਬੈਠ ਜਾਣ ਦੀ ਪ੍ਰਪੰਰਾ, ਯਹੂਦੀਆਂ ਤੋਂ ਇਸਲਾਮ ਧਰਮ ਵਿਚ ਸੀ। ਫਿਰ ਉਸ ਪ੍ਰਪੰਰਾ ਨੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕੀਤਾ ਅਤੇ ਬਾਦਸ਼ਾਹ ਜਹਾਂਗੀਰ ਦੀਆਂ ਗ਼ਲਤ ਧਾਰਮਿਕ ਨੀਤੀਆਂ ਦੇ ਖਿਲਾਫ ਤੱਤੀ ਤਵੀ ਤੇ ਬਿਰਾਜ ਕੇ ਗਰਮ ਸੜਦੀ ਰੇਤ ਆਪਣੇ ਪਵਿੱਤਰ ਸਰੀਰ ਤੇ ਪਵਾ ਕੇ ਸ਼ਹਾਦਤ ਦੇ ਗਏ ਸਨ। ਉਹੋ ਪ੍ਰੰਪਰਾ ਨੂੰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਚਾਂਦਨੀ ਚੌਕ ਦਿੱਲੀ ਵਿਖੇ ਸਮੁੱਚੀ ਮਾਨਵਤਾ ਦੇ ਧਰਮ ਨੂੰ ਬਚਾਉਣ ਖਾਤਰ ਆਪਣਾ ਸੀਸ ਦਿੱਤਾ ਸੀ। ਸਿਦਕ ਸਬੂਰੀ ਵਿਚ ਰਹਿ ਕੇ ਧਰਮ ਖਾਤਰ ਆਪਣਾ ਆਪ ਹਲੂਲ ਕਰਨ ਨੂੰ ਹੀ ਸ਼ਹਾਦਤ ਆਖਿਆ ਜਾਂਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ-

*ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।।*
*ਸਾਬਰੁ ਸਿਦਕਿ ਸ਼ਹੀਦ ਭਰਮ ਭਉ ਖੋਵਣਾ।।*
*ਗੋਲਾ ਮੁਲਿ ਖਰੀਦੁ ਨਾ ਕਾਰੇ ਜੋਵਣਾ।।*
*ਨਾ ਤਿਸ ਭੁੱਖ ਨ ਨੀਂਦ ਨਾ ਖਾਣਾ ਸੋਵਣਾ।।*

ਸਿੱਖ ਇਤਿਹਾਸ ਵਿਚ ਪਹਿਲੀ ਔਰਤ ਸ਼ਹੀਦ ਮਾਤਾ ਗੁਜਰੀ ਜੀ ਨੂੰ ਕਹਿ ਸਕਦੇ ਹਾਂ ਜਿਹਨਾਂ ਨੂੰ ਸਰਹੰਦ ਦੇ ਸੂਬੇ ਵਜ਼ੀਰ ਖਾਂ ਨੇ ਠੰਢੇ ਬੁਰਜ ਵਿਚ ਕੈਦ ਕਰ ਰੱਖਿਆ ਸੀ। ਇਤਿਹਾਸ ਗਵਾਹ ਹੈ ਕਿ ਪੋਹ ਮਹੀਨੇ ਦੀ ਕੜਾਕੇ ਵਾਲੀ ਠੰਢੇ ਵਿਚ ਜਦੋਂ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਖਬਰ ਮਾਤਾ ਗੁਜਰੀ ਜੀ ਨੂੰ ਮਿਲੀ ਸੀ ਤਾਂ ਉਹਨਾਂ ਨੇ ਠੰਢੇ ਬੁਰਜ ਵਿਚ ਹੀ ਸਮਾਧੀ ਲੀਨ ਹੋ ਕੇ ਸ਼ਹਾਦਤ ਪ੍ਰਾਪਤ ਕਰ ਲਈ ਸੀ ਅਤੇ ਆਪਣੇ ਪਤੀ ਦੇਵ ਨੌਵੇਂ

ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿਚ ਪਹੁੰਚ ਗਏ ਸਨ।

ਮਾਤਾ ਗੁਜਰੀ ਜੀ ਤੋਂ ਬਾਅਦ ਪੰਥ ਵਿਚ ਦੂਜੇ ਮਾਤਾ, ਮਾਤਾ ਚੰਦ ਕੌਰ ਜੀ ਸਨ ਜਿਹਨਾਂ ਨੇ ਸਤਿਗੁਰੂ ਨਾਨਕ ਦੇਵ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਧਰਮ ਕਰਮ ਦੇ ਮਿਸ਼ਨ ਦੇ ਪ੍ਰਚਾਰ ਸਦਕਾ ਸਿਰ ਧੜ ਦੀ ਬਾਜੀ ਲਗਾ ਦਿੱਤੀ ਅਤੇ ਖਾਸ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਬ੍ਰਹਮਲੀਨ ਹੋਣ ਤੋਂ ਬਾਅਦ ਪੰਥ ਵਿਰੋਧੀਆਂ ਦੀਆਂ ਬਹੁਤ ਗਤੀਵਿਧੀਆਂ ਵਧ ਗਈਆਂ ਸਨ। ਸਤਿਗੁਰੂ ਉਦੈ ਸਿੰਘ ਜੀ ਤੇ ਇੰਗਲੈਂਡ ਵਿਚ ਹਮਲਾ ਹੋਇਆ ਸੀ ਜਿਸ ਵਿਚੋਂ ਉਹ ਵਾਲ ਵਾਲ ਬਚ ਗਏ, ਫਿਰ ਦੂਜੀ ਵਾਰ ਹਰਿਵਲਭ ਸੰਗੀਤ ਸੰਮੇਲਨ (ਜਲੰਧਰ) ਸਮੇਂ ਵਿਰੋਧੀਆਂ ਨੇ ਮਾਨਵ ਬੰਬ ਦੀ ਤਿਆਰੀ ਕੀਤੀ ਸੀ ਜੋ ਸਤਿਗੁਰੂ ਉਦੈ ਸਿੰਘ ਜੀ ਤੇ ਘਾਤਕ ਵਾਰ ਕਰਨਾ ਸੀ ਪ੍ਰੰਤੂ ਉਹ ਯੋਜਨਾ ਵੀ ਉਹਨਾਂ ਦੀ ਸੰਮੇਲਨ ਤੋਂ ਪਹਿਲਾਂ ਹੀ ਫੇਲ ਹੋ ਗਈ। ਹੋਰ ਵੀ ਪੰਥ ਵਿਰੋਧੀਆਂ ਨੇ ਨਾਮਧਾਰੀ ਪੰਥ ਨੂੰ ਨੁਕਸਾਨ ਪਹੁੰਚਾਉਣ ਦੀ ਕੋਸ਼ਿਸ਼ ਸਮੇਂ ਸਮੇਂ ਕੀਤੀ ਜੋ ਉਹਨਾਂ ਦਾ ਹਰ ਵਾਰ ਮਾਤਾ ਜੀ ਤੇ ਸਤਿਗੁਰੂ ਜੀ ਨੇ ਨਾਕਾਮਯਾਬ ਕਰ ਦਿਤੇ।

ਅਖੀਰ ਪੰਥ ਵਿਰੋਧੀਆਂ ਨੇ ਆਖਰੀ ਹਥਿਆਰ ਵਰਤਿਆ ਜੋ ਮਾਤਾ ਜੀ ਨੂੰ ਸ਼ਹੀਦ ਕਰਨਾ ਸੀ। 4 ਅਪ੍ਰੈਲ 2016 ਨੂੰ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦਾ ਨਵਾਂ ਸੈਸ਼ਨ ਸ਼ੁਰੂ ਹੋਣਾ ਸੀ। ਕਲੱਬ ਕਾਰ ਜਿਸਨੂੰ ਕਰਤਾਰ ਸਿੰਘ ਸੇਵਕ ਡਰਾਈਵ ਕਰ ਰਿਹਾ ਸੀ, ਮਾਤਾ ਜੀ, ਬੀਬੀ ਸੁਰਜੀਤ ਕੌਰ ਨਾਲ ਨਵਾਂ ਸੈਸ਼ਨ ਸ਼ੁਰੂ ਕਰਵਾ ਕੇ, ਸਕੂਲ ਆਏ ਬੱਚਿਆਂ ਨੂੰ ਅਸ਼ੀਰਵਾਦ ਦੇ ਕੇ ਗੇਟ ਦੇ ਸਾਹਮਣੇ ਆਏ। ਅਗੋਂ ਦੋ ਅਣਪਛਾਤੇ ਆਦਮੀ ਮੋਟਰ ਸਾਈਕਲ ਤੇ ਆਏ ਜਿਹਨਾਂ ਵਿਚੋਂ ਇਕ ਆਦਮੀ ਅਗੇ ਵਧਿਆ ਜਿਸ ਬਾਰੇ ਸੱਮਝਿਆ ਗਿਆ ਕਿ ਉਹ ਮਾਤਾ ਜੀ ਨੂੰ ਮੱਥਾ ਟੇਕਣ ਆਇਆ ਹੈ। ਉਹ ਅਣਪਛਾਤਾ ਆਦਮੀ ਅਗੇ ਵਧਿਆ ਅਤੇ ਝੁਕ ਕੇ ਪਿਸਤੋਲ ਨਾਲ ਮਾਤਾ ਜੀ ਤੇ ਗੋਲੀਆਂ ਦਾਗ ਦਿੱਤੀਆਂ। ਇਕਦਮ ਇਹ ਅਚੰਭੇ ਭਰਪੂਰ ਘਟਨਾ ਵਾਪਰ ਗਈ ਜਿਸ ਦਾ ਕਿਸੇ ਨੂੰ ਵੀ ਚਿਤ ਚੇਤਾ ਨਹੀਂ ਸੀ। ਬੀਬੀ ਸੁਰਜੀਤ ਕੌਰ ਨੇ ਸ਼ੋਰ ਮਚਾਇਆ ਪ੍ਰੰਤੂ ਉਹ ਅਣਪਛਾਤੇ ਆਦਮੀ ਮੋਟਰ ਸਾਈਕਲ ਤੇ ਸਵਾਰ ਹੋ ਕੇ ਮਾਛੀਵਾੜੇ ਵਾਲੇ ਪਾਸੇ ਚਲੇ ਗਏ। ਸੇਵਕ ਕਰਤਾਰ ਸਿੰਘ ਨੇ ਮਾਤਾ ਜੀ ਨੂੰ ਚੁਕ ਕੇ ਕੋਠੀ ਲਿਆਂਦਾ, ਫਿਰ ਲੁਧਿਆਣੇ ਲਿਜਾਇਆ ਗਿਆ ਪ੍ਰੰਤੂ ਮਾਤਾ ਜੀ ਧਰਮ ਖਾਤਰ, ਨਾਮਧਾਰੀ ਪੰਥ ਦੀ ਆਨ ਸ਼ਾਨ ਨੂੰ ਕਾਇਮ ਰੱਖਣ ਲਈ ਸ਼ਹੀਦ ਹੋ ਚੁਕੇ ਸਨ।

ਸ੍ਰੀ ਸਤਿਗੁਰੂ ਉਦੈ ਸਿੰਘ ਜੀ ਮਾਤਾ ਜੀ ਨੂੰ ਸ਼ਰਧਾਂਜਲੀ ਅਰਪਣ ਕਰਦੇ ਹੋਏ 10 ਅਪ੍ਰੈਲ 2016 ਨੂੰ ਭੋਗ ਸਮੇਂ ਗੁਰ ਉਪਦੇਸ਼ ਵਿਚ ਇਸ ਪ੍ਰਕਾਰ ਕਿਰਪਾ ਕੀਤੀ ਸੀ-

**"......ਮੈਂ ਤੁਹਾਨੂੰ ਅਜ ਇਹ ਬੇਨਤੀ ਕਰਨਾ ਚਾਹਾਂਗਾ ਕਿ ਸਿੱਖ ਪੰਥ ਤਾਂ ਜੰਮਿਆਂ ਹੀ ਸ਼ਹੀਦੀਆਂ ਚੋਂ ਹੈ। ਤੁਸੀਂ ਨਾਮਧਾਰੀਆਂ ਕਿੰਨੀਆਂ ਸ਼ਹੀਦੀਆਂ ਦਿੱਤੀਆਂ ਨੇ, ਕਿਸ ਤਰ੍ਹਾਂ ਮਲੇਰਕੋਟਲੇ ਸ਼ਹੀਦ ਹੋਏ ਨੇ, ਕਿਸ ਤਰ੍ਹਾਂ ਅੰਮ੍ਰਿਤਸਰ ਸ਼ਹੀਦ ਹੋਏ ਨੇ ਅਤੇ ਕਿਸ ਤਰ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਦਾ ਵਿਛੋੜਾ ਸਾਨੂੰ ਪਿਆ ਹੈ। ਮਾਤਾ ਜੀ ਨੇ ਵੀ ਸੱਚ ਵਾਸਤੇ ਸ਼ਹਾਦਤ ਦਿੱਤੀ ਏ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਮਾਤਾ ਜੀ ਨੇ ਸੱਚ ਦੀ ਲੜਾਈ ਵਿਚ ਸ਼ਹਾਦਤ ਦਿੱਤੀ ਏ ਕਿ ਸਤਿਗੁਰੂ ਜੀ ਦੇ ਹੁਕਮ, ਰਜ਼ਾ ਵਿਰੁੱਧ ਕਿਤੇ ਇਹ ਪੰਥ ਅਪਰਾਧੀਆਂ ਕੋਲ ਨਾ ਚਲਿਆ ਜਾਵੇ। ਜਿਥੇ ਮੇਰੇ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਦੇ ਉਹ ਨੀਯਮ ਨੀਵੇਂ ਹੋ ਜਾਣ, ਜਿੰਨਾਂ ਅਸੂਲਾਂ, ਕਦਰਾਂ ਕੀਮਤਾਂ ਵਾਸਤੇ ਸਤਿਗੁਰੂ ਜਗਜੀਤ ਸਿੰਘ ਸਦਾ ਅੜਦੇ ਤੇ ਲੜਦੇ ਰਹੇ, ਉਹ ਕਦਰਾਂ ਕੀਮਤਾਂ ਨੀਵੀਆਂ ਨਾ ਹੋ ਜਾਣ। ਪੰਥ ਸਦਾ ਹੀ ਸ਼ਹਾਦਤਾਂ ਵਿਚ ਉਭਰਦੇ ਨੇ। ਮੈਂ ਅਰਜ਼ ਬੇਨਤੀ ਕਰਾਂਗਾ ਕਿ ਮਾਤਾ ਜੀ ਦੀ ਸ਼ਹਾਦਤ ਦੇ ਬਾਵਜੂਦ ਅਸੀਂ ਕਿਸੇ ਕੋਲੋਂ ਨਹੀਂ ਡਰਦੇ। ਸਾਨੂੰ ਗੋਲੀਆਂ ਦਾ ਡਰ ਨਹੀਂ, ਇਹੋ ਜਿਹੀਆਂ ਗੋਲੀਆਂ ਬਥੇਰੀਆਂ ਚਲੀਆਂ ਨੇ, ਸ਼ਹਾਦਤਾਂ ਬੜੀਆਂ ਹੋਈਆਂ ਨੇ। ਪੰਥ ਇਸ ਤੋਂ ਵੀ ਤਗੜਾ ਹੋ ਕੇ ਉਭਰੇਗਾ। ਪੰਥ ਦੀ ਸਦਾ ਹੀ ਜੈ ਜੈ ਕਾਰ ਹੋਵੇਗੀ.....**

(ਪੁਸਤਕ ਮਮਤਾ ਦੀ ਮੂਰਤ ਵਿਚੋਂ)

ਮਾਂ ਸ਼ਬਦ ਬਹੁਤ ਹੀ ਮਿੱਠਾ ਅਤੇ ਪਿਆਰਾ ਹੈ, ਮਾਂ ਪਿਆਰ ਦੇ ਦੁਲਾਰ ਦੀ ਮੂਰਤ ਹੁੰਦੀ ਹੈ। ਮਾਂ ਅਕਾਲ ਪੁਰਖ ਦਾ ਸਰਗੁਣ ਸਰੂਪ ਹੈ, ਜਿਸ ਕਿਸੇ ਨੂੰ ਅਕਾਲ ਪੁਰਖ ਦੇ ਦਰਸ਼ਨ ਕਰਨ ਦੀ ਅਭਿਲਾਖਾ ਹੋਵੇ, ਆਪਣੀ ਮਾਂ ਦਾ ਦਰਸ਼ਨ ਕਰ ਲਵੇ, ਮਾਂ ਦੇ ਪਿਆਰ ਵਿਚੋਂ ਉਸਨੂੰ ਅਕਾਲ ਪੁਰਖ ਦੇ ਦਰਸ਼ਨ ਹੋ ਜਾਂਦੇ ਹਨ। ਉਹ ਇਨਸਾਨ ਭਾਗਾਂ ਵਾਲੇ ਹੁੰਦੇ ਹਨ ਜਿਨ੍ਹਾਂ ਨੂੰ ਮਾਂ ਦਾ ਪਿਆਰ ਮਿਲਦਾ ਹੈ। ਉਹ ਇਨਸਾਨ ਕਰਮਾਂ ਮਾਰੇ ਤੇ ਅਭਾਗੇ ਹਨ ਜੋ ਮਾਂ ਨੂੰ

ਦੁੱਖ ਦਿੰਦੇ ਹਨ। ਪ੍ਰੋ. ਮੋਹਨ ਸਿੰਘ ਦੀ ਕਵਿਤਾ 'ਮਾਂ' ਵਿਚ ਲਿਖਦੇ ਹਨ-

*ਮਾਂ ਵਰਗਾ ਘਣਛਾਵਾਂ ਬੂਟਾ*
*ਮੈਨੂੰ ਨਜ਼ਰ ਨਾ ਆਏ।*
*ਲੈਕੇ ਜਿਸ ਤੋਂ ਛਾਂ ਉਧਾਰੀ,*
*ਰੱਬ ਨੇ ਸਵਰਗ ਬਣਾਏ।*
*ਬਾਕੀ ਕੁਲ ਦੁਨੀਆਂ ਦੇ ਬੂਟੇ,*
*ਜੜ ਸੁਕਿਆਂ ਮੁਰਝਾਂਦੇ।*
*ਐਪਰ ਫੁੱਲਾਂ ਦੇ ਮੁਰਝਾਇਆਂ,*
*ਇਹ ਬੂਟਾ ਸੁਕ ਜਾਏ।*

ਮਾਤਾ ਜੀ ਦਾ ਜਨਮ 1932 ਈ. ਵਿਚ ਪਿੰਡ ਬੁਰਜ ਥਰੋੜ (ਜ਼ਿਲਾ ਬਠਿੰਡਾ) ਜੋ ਉਹਨਾਂ ਦਾ ਨਾਨਕਾ ਪਿੰਡ ਸੀ, ਵਿਚ ਕਿਸਾਨ ਸੰਤ ਸਰਵਣ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਸੀਮਾ ਕੌਰ ਜੀ ਦੇ ਉਦਰ ਤੋਂ ਹੋਇਆ। ਉਹਨਾਂ ਦਾ ਅਸਲ ਪਿੰਡ ਬਾਜਾ ਖਾਨਾ (ਬਠਿੰਡਾ) ਸੀ। ਮਾਤਾ ਜੀ ਦੇ ਨਾਨਾ ਸ. ਮੰਨਾ ਸਿੰਘ ਵਾਸੀ ਬੁਰਜ ਥਰੋੜ ਦਾ ਪਰਿਵਾਰ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਨਾਮਧਾਰੀ ਮਰਯਾਦਾ ਦਾ ਧਾਰਨੀ ਸੀ। ਸ੍ਰੀ ਮਾਤਾ ਚੰਦ ਕੌਰ ਜੀ ਦੇ ਪਿਤਾ ਸਰਵਣ ਸਿੰਘ ਪਹਿਲਾ ਨਾਮਧਾਰੀ ਮਰਯਾਦਾ ਦੇ ਧਾਰਨੀ ਨਹੀਂ ਸਨ। ਮਾਤਾ ਜੀ ਦਾ ਮੁਢੱਲਾ ਨਾਮ ਕਰਤਾਰ ਕੌਰ ਰੱਖਿਆ ਗਿਆ ਸੀ।

ਸੂਝ ਅਵਸਥਾ ਸਮੇਂ ਆਪ ਜੀ ਨੇ ਗੁਰਮੁਖੀ ਅੱਖਰ ਪੜ੍ਹੇ ਅਤੇ ਗੁਰਬਾਣੀ ਦਾ ਪਾਠ ਕਰਨਾ ਸਿਖਿਆ ਅਤੇ ਮਾਤਾ ਜੀ ਦੇ ਨਾਲ ਘਰ ਦੇ ਕਾਰ ਵਿਹਾਰ ਸਮਾਂ ਬਿਤਾਉਣਾ ਅਤੇ ਘਰੇਲੂ ਕਾਰ ਵਿਹਾਰ ਕਰਨ ਵਿਚ ਮੁਹਾਰਤ ਹਾਸਿਲ ਕਰ ਲਈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਪਹਿਲਾ ਅਨੰਦ ਮਾਤਾ ਰਜਿੰਦਰ ਕੌਰ ਪੁਤਰੀ ਸ. ਊਧਮ ਸਿੰਘ ਪਿੰਡ ਕਾਲੂਵਾਹਰ (ਜ਼ਿਲਾ ਹੁਸ਼ਿਆਰਪੁਰ) ਨਾਲ ਹੋਇਆ ਸੀ ਜੋ ਅਨੰਦ ਕਾਰਜ ਤੋਂ ਕੁਝ ਸਮਾਂ ਬਾਅਦ ਹੀ ਬ੍ਰਹਮਲੀਨ ਹੋ ਗਏ ਸਨ।

1945 ਈ. ਵਿਚ ਕਰਤਾਰ ਕੌਰ ਜੀ (ਮਾਤਾ ਚੰਦ ਕੌਰ ਜੀ) ਆਪਣੀ ਮਾਤਾ ਜੀ ਦੇ ਮਾਮਾ ਸੂਬਾ ਇੰਦਰ ਸਿੰਘ ਦੇ ਨਾਲ ਸ੍ਰੀ ਭੈਣੀ ਸਾਹਿਬ ਜਪ ਪ੍ਰਯੋਗ ਤੇ ਭੈਣੀ ਸਾਹਿਬ ਆਏ। ਸੂਬਾ ਜੀ ਨੇ ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਦੂਸਰੇ ਅਨੰਦ ਕਰਨ ਲਈ ਅਰਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਅਗੇ ਕੀਤੀ ਜੋ ਪ੍ਰਵਾਨ ਹੋ ਗਈ। ਅਗਲੇ ਸਾਲ ਪਿੰਡ ਰੋਡੇ ਵਿਖੇ ਸੂਬਾ ਇੰਦਰ ਸਿੰਘ ਨੇ ਆਪਣੇ ਪਿੰਡ ਬਸੰਤ ਪੰਚਮੀ ਦਾ ਪੁਰਬ ਮਨਾਇਆ ਜਿਥੇ 19 ਮਾਘ 2002 ਬਿ. 1946 ਈ. ਨੂੰ ਅੰਮ੍ਰਿਤ ਵੇਲੇ ਬਾਬਾ ਜਗਜੀਤ ਸਿੰਘ ਜੀ ਅਤੇ ਬੀਬੀ ਕਰਤਾਰ ਕੌਰ ਜੀ ਦਾ ਅਨੰਦ ਕਾਰਜ ਹੋ ਗਿਆ। ਗੁਰੂ ਘਰ ਨਾਲ ਸੰਸਾਰਿਕ ਸੰਬੰਧ ਜੁੜਨ ਕਰਕੇ ਪਿਤਾ ਸਰਵਣ ਸਿੰਘ ਨੇ ਵੀ ਸਿੱਖੀ ਧਾਰਨ ਕਰ ਲਈ ਅਤੇ ਵੱਡੀ ਸੋਧ ਰੱਖ ਲਈ ਸੀ ਜੋ ਆਯੂ ਪ੍ਰਯੰਤ ਨਿਭਾਈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਾਤਾ ਕਰਤਾਰ ਕੌਰ ਦਾ ਨਾਮ ਬਦਲ ਕੇ ਚੰਦ ਕੌਰ ਕਰ ਦਿੱਤਾ ਅਤੇ ਮਾਤਾ ਜੀ ਨੂੰ ਗੁਰੂ ਘਰ ਦੀਆਂ ਜ਼ਿੰਮੇਵਾਰੀਆਂ ਸਾਂਭਣ ਦਾ ਹੁਕਮ ਕੀਤਾ। ਮਾਤਾ ਚੰਦ ਕੌਰ ਜੀ ਨੇ ਸਤਿਗੁਰੂ ਜੀ ਦਾ ਹੁਕਮ ਖਿੜੇ ਮੱਥੇ ਮੰਨ ਕੇ ਲੰਗਰ ਪਕਾਉਣ, ਸਾਂਭਣ, ਬਰਤਨ ਮਾਂਜਣ, ਝਾੜੂ ਸਫਾਈ ਦੀ ਸੇਵਾ, ਦੁੱਧ ਰਿੜਕਣ, ਚੋਣ ਦੇ ਕਾਰਜ, ਬਾਹਰੋਂ ਆਈ ਸੰਗਤ ਦੀ ਸਾਂਭ ਸੰਭਾਲ ਅਤੇ ਉਹਨਾਂ ਦੇ ਰੈਣ ਬਸੇਰੇ ਦੀਆਂ ਸੁਖ ਸੁਵਿਧਾਵਾਂ ਵੱਲ ਆਪ ਧਿਆਨ ਦੇ ਕੇ ਸਾਰੇ ਕਾਰਜ ਕਰਨੇ ਸ਼ੁਰੂ ਕਰ ਦਿੱਤੇ। ਮਾਤਾ ਜੀ ਨੇ ਆਪਣੇ ਗ੍ਰਹਿਸਤ ਦੇ ਪਹਿਲੇ ਤੇਰ੍ਹਾਂ ਵਰ੍ਹੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨੂੰਹ ਦੇ ਰੂਪ ਵਿਚ ਸੇਵਾ ਕਰਦਿਆਂ ਬਿਤਾਏ ਸਨ।

1959 ਦਾ ਸਾਲ ਨਾਮਧਾਰੀ ਪੰਥ ਲਈ ਬਿਪਤਾਵਾਂ ਦਾ ਸਾਲ ਸੀ। ਅਸਲ ਵਿਚ 1947 ਈ. ਤੋਂ ਹੀ ਦੇਸ ਬਟਵਾਰੇ ਨੇ ਨਾਮਧਾਰੀ ਪੰਥ ਦੀਆਂ ਜ਼ੁੰਮੇਵਾਰੀਆਂ ਵਧਾ ਦਿੱਤੀਆਂ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਾਕਿਸਤਾਨ ਤੋਂ ਆਏ ਨਾਮਧਾਰੀਆਂ ਲਈ ਵਰਤਮਾਨ ਸ੍ਰੀ ਜੀਵਨ ਨਗਰ ਦਾ ਇਲਾਕਾ ਚੁਰੂ ਦੇ ਸੇਠਾਂ ਤੋਂ ਖਰੀਦ ਕੇ ਆਬਾਦ ਕੀਤਾ ਸੀ। ਸਤਿਗੁਰੂ ਜੀ ਨੇ ਦਿਨ ਰਾਤ ਮਿਹਨਤ ਕਰਕੇ ਪਾਕਿਸਤਾਨ ਤੋਂ ਉੱਜੜ ਕੇ ਆਈ ਸਾਰੀ ਸੰਗਤ ਨੂੰ ਜੀਵਨ ਨਗਰ ਦੇ ਇਲਾਕੇ ਵਿਚ ਵਸਾਇਆ ਸੀ ਪ੍ਰੰਤੂ ਸਮੇਂ ਦੀ ਸਰਕਾਰ ਨੂੰ ਨਾਮਧਾਰੀ ਪੰਥ ਦਾ ਇਤਫ਼ਾਕ ਅਤੇ ਅਲਾਟਮੈਂਟ ਮਨਜ਼ੂਰ ਨਹੀਂ ਸੀ। ਦੇਵੀ ਲਾਲ ਅਤੇ ਮੁੱਖ ਮੰਤਰੀ ਪ੍ਰਤਾਪ ਸਿੰਘ ਕੈਰੋਂ ਨੇ ਨਾਮਧਾਰੀ ਪੰਥ ਵਿਚੋਂ ਹੀ ਘਸੀਟਾ ਸਿੰਘ ਜਿਹੇ ਪੰਥ ਦੋਖੀ ਲੱਭ ਲਏ ਜਿਹਨਾਂ ਨਾਲ ਜੂਝਦਿਆਂ ਅਤੇ ਮੁਕਦਮੇਬਾਜ਼ੀ ਨੂੰ ਨਿਜਠਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਹ ਕਮਜ਼ੋਰ ਹੋ ਗਈ ਅਤੇ ਰੋਗ ਗ੍ਰਸਿਤ ਰਹਿਣ ਲਗੀ ਜਿਸ ਕਾਰਨ ਆਪ ਜੀ 22 ਅਗਸਤ 1959 ਈ. ਨੂੰ ਪ੍ਰਲੋਕ ਗਮਨ ਕਰ ਗਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਲੋਕ ਗਮਨ ਕਰਨ ਨਾਲ ਮਾਤਾ ਜੀ ਦੀਆਂ ਜ਼ੁੰਮੇਵਾਰੀਆਂ ਵਿਚ ਹੋਰ ਵਾਧਾ ਹੋ ਗਿਆ ਪ੍ਰੰਤੂ ਉਹ ਡੋਲੇ ਨਹੀਂ ਸਗੋਂ ਦੂਣ ਸਵਾਏ ਹੋ ਕੇ ਹੋਰ ਅਗੇਰੇ ਪੰਥਕ ਜ਼ਿੰਮੇਵਾਰੀਆਂ ਨਿਭਾਉਣ ਲੱਗੇ। ਡੇਰੇ ਦਾ ਦੁੱਧ ਬਾਬਾ ਚਾਟੀ ਗਿਆਨ ਸਿੰਘ ਤੇ ਸੋਹਣ ਸਿੰਘ ਸੰਭਾਲਿਆ ਕਰਦੇ

ਸਨ, ਉਹ ਜ਼ਿੰਮੇਵਾਰੀ ਮਾਤਾ ਜੀ ਨੇ ਸੰਭਾਲ ਲਈ ਅਤੇ ਇਸ ਪ੍ਰਕਾਰ ਡੇਰੇ ਵਿਚ ਇਕ ਸਾਰ ਦੁੱਧ ਮਿਲਣਾ ਸ਼ੁਰੂ ਹੋ ਗਿਆ। ਮੇਲਿਆਂ ਤੇ ਸੰਗਤ ਦੇ ਡੇਰਿਆਂ ਵਿਚ ਬਿਸਤਰਿਆਂ ਦਾ ਪ੍ਰਬੰਧ ਕਰਨ ਲਈ ਸ੍ਰੀ ਭੈਣੀ ਸਾਹਿਬ ਵਿਚ ਖੱਡੀਆਂ ਲਗਾਈਆਂ ਅਤੇ ਆਪ ਵੀ ਖੱਡੀ ਚਲਾਇਆ ਕਰਦੇ ਸਨ, ਇਸ ਕਾਰਜ ਲਈ ਆਪਣੀ ਭੈਣ ਗੁਰਨਾਮ ਕੌਰ ਅਤੇ ਤਾਏ ਦੀ ਨੂੰਹ ਸੁਰਜੀਤ ਕੌਰ ਨੂੰ ਵੀ ਇਸ ਕਾਰਜ ਵਿਚ ਲਗਾ ਲਿਆ ਅਤੇ ਕੁੱਝ ਸਮੇਂ ਵਿਚ ਹੀ ਬਿਸਤਰਿਆਂ ਦਾ ਪ੍ਰਬੰਧ ਕਰ ਲਿਆ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸ੍ਰੀ ਭੈਣੀ ਸਾਹਿਬ ਦੀਆਂ ਇਮਾਰਤਾਂ ਕੱਚੀਆਂ ਹੀ ਸਨ, ਮਾਤਾ ਜੀ ਨੇ ਆਪਣੇ ਨਾਲ ਮਾਈ ਗੋਬਿੰਦਣੀ, ਮਾਤਾ ਤੇਜ ਕੌਰ ਮੰਡੀ, ਮਾਨ ਕੌਰ ਜੰਮੂ ਤੇ ਗੁਰਨਾਮ ਕੌਰ ਨੂੰ ਲਗਾ ਕੇ ਸ੍ਰੀ ਭੈਣੀ ਸਾਹਿਬ ਦੀਆਂ ਕੱਚੀਆਂ ਇਮਾਰਤਾਂ ਦੀ ਲਿਪਾਈ ਕਰਨੀਆਂ, ਹੱਥੀਂ ਗੋਹੇ ਕੂੜੇ ਦੀ ਸੇਵਾ ਕਰਨੀ, ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਆਸਾ ਦੀ ਵਾਰ ਵਿਚ ਜਾਇਆ ਕਰਨਾ। ਉਹਨਾਂ ਦੇ ਨਿਤ ਕਰਮ ਵਿਚ ਗੂਹੇ ਕੂੜੇ ਦੀ ਸੇਵਾ, ਲੰਗਰ ਲਈ ਦਾਣੇ ਛੱਟਣੇ, ਦਾਣੇ ਸਾਫ ਕਰਨ ਵਾਲੀ ਮਸ਼ੀਨ ਵੀ ਗੇੜਦੇ ਅਤੇ ਸਤਿਗੁਰੂ ਜੀ ਦੇ ਪ੍ਰਸ਼ਾਦੇ ਲਈ ਹੱਥ ਵਾਲੀ ਚੱਕੀ ਤੇ ਆਟਾ ਵੀ ਪੀਸਦੇ ਸਨ।

ਸਮਾਂ ਬਦਲ ਗਿਆ, ਸ੍ਰੀ ਭੈਣੀ ਸਾਹਿਬ ਦੀਆਂ ਇਤਿਹਾਸਕ ਇਮਾਰਤਾਂ ਪੱਕੀਆਂ ਹੋਣੀਆਂ ਸ਼ੁਰੂ ਹੋ ਗਈਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਬਣਿਆ ਗੋਲ ਮੰਦਰ, ਪ੍ਰਤਾਪ ਮੰਦਰ ਅਤੇ ਹਰੀ ਮੰਦਰ, ਰਾਮ ਮੰਦਰ ਅਤੇ ਲੰਗਰ ਦੀ ਵਿਸ਼ਾਲ ਇਮਾਰਤ ਕੁੱਝ ਸਾਲਾਂ ਵਿਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਅਤੇ ਮਾਤਾ ਜੀ ਦੀ ਘਾਲ ਕਮਾਈ ਸਦਕਾ ਨਵੇਂ ਸਰੂਪ ਵਿਚ ਵਟ ਗਈਆਂ। ਮਾਤਾ ਜੀ ਦੇ ਉਚੇਚੇ ਧਿਆਨ ਅਤੇ ਅਗਵਾਈ ਸਦਕਾ ਬਿਨਾਂ ਕਿਸੇ ਪਿਲਰ ਤੋਂ ਸਤਿਗੁਰੂ ਪ੍ਰਤਾਪ ਮੰਦਰ ਦੀ ਹੋਂਦ ਪ੍ਰਗਟ ਹੋ ਗਈ। ਉਹਨਾਂ ਦੇ ਉਚੇਚੇ ਧਿਆਨ ਦੇਣ ਨਾਲ ਸਰੋਵਰ ਰਾਮਸਰ ਦੀ ਅਦੁੱਤੀ ਦਿਖ ਕਾਇਮ ਹੋ ਗਈ ਅਤੇ ਉਸ ਦੀ ਇਤਿਹਾਸਕਤਾ ਅਜ ਕਾਇਮ ਹੈ। ਮਾਤਾ ਜੀ ਦੇ ਪੁਰਸ਼ਾਰਥ ਨਾਲ ਹੀ ਸ੍ਰੀ ਜੀਵਨ ਨਗਰ, ਮਸਤਾਨਗੜ੍ਹ ਦੀਆਂ ਇਮਾਰਤਾਂ ਸਲਾਹੁਣਯੋਗ ਬਣ ਗਈਆਂ ਅਤੇ ਉਹਨਾਂ ਦਾ ਪ੍ਰਬੰਧ ਕਰਨ ਲਈ ਸੁਯੋਗ ਪ੍ਰਬੰਧਕ ਰਖੇ ਗਏ।

ਮਾਤਾ ਜੀ ਦਿਨ ਰਾਤ ਸੇਵਾ ਵਿਚ ਲਗੇ ਰਹਿੰਦੇ, ਕਦੇ ਨਾਂ ਤਾਂ ਅਕੱਦੇ ਸਨ ਅਤੇ ਨਾਂ ਹੀ ਕਦੇ ਥੱਕਦੇ ਸਨ। ਇਕ ਵਾਰ ਮਾਤਾ ਜੀ ਨੂੰ ਬੁਖਾਰ ਰਿਹਾ ਕਰੇ ਤਾਂ ਡਾਕਟਰਾਂ ਨੇ ਸਲਾਹ ਦਿਤੀ, 'ਕੁੱਝ ਸਮੇਂ ਲਈ ਆਪ ਜੀ ਮੁਕੰਮਲ ਆਰਾਮ ਕਰੋ।' ਆਪ ਜੀ ਦੇ ਸੁਭਾਅ ਵਿਚ ਆਰਾਮ ਕਰਨਾ ਲਿਖਿਆ ਹੀ ਨਹੀਂ ਸੀ। ਇਸ ਲਈ ਆਪ ਜੀ ਮੁੜ ਕੰਮ ਕਰਨ ਤੇ ਕਰਾਉਣ ਵਿਚ ਜਾ ਲਗੇ। ਆਪ ਜੀ ਇਮਾਰਤ ਸਾਜ਼ੀ ਆਪਣੇ ਹੱਥੀਂ ਰੋੜੇ ਕੁੱਟਦੇ, ਮਿਸਤਰੀਆਂ ਨੂੰ ਇੱਟਾਂ ਫੜਾਇਆ ਕਰਦੇ ਸਨ ਅਤੇ ਸ੍ਰੀ ਭੈਣੀ ਸਾਹਿਬ ਆਏ ਹਰ ਦਰਸ਼ਨਾਰਥੀ ਨੂੰ ਆਪ ਉਚੇਚੇ ਮਿਲਦੇ ਅਤੇ ਉਹਨਾਂ ਦੀਆਂ ਲੋੜਾਂ ਪੂਰੀਆਂ ਕਰਦੇ।

ਅੱਜ ਉਹਨਾਂ ਦੀਆਂ ਅਨੇਕਾਂ ਬਖਸ਼ਿਸ਼ਾਂ ਦੀਆਂ ਯਾਦਾਂ ਤਾਜ਼ਾ ਹੋ ਗਈਆਂ ਹਨ। ਕੁਝ ਸਾਲ ਪਹਿਲਾਂ ਮੇਰਾ ਇਕ ਘਰੇਲੂ ਮਸਲਾ ਸੀ ਜਿਸ ਬਾਰੇ ਮੈਂ ਮਾਤਾ ਜੀ ਨੂੰ ਅਰਜ਼ ਕੀਤੀ ਸੀ ਤੇ ਮਾਤਾ ਜੀ ਨੇ ਕਿਹਾ ਕਿ ਲਾਡੀ ਨੂੰ ਲਿਖਵਾ ਦੇਵੇ, ਤੁਹਾਡਾ ਕੰਮ ਹੋ ਜਾਵੇਗਾ, ਸਮਾਂ ਗੁਜ਼ਰ ਗਿਆ। ਕੁੱਝ ਮਹੀਨਿਆਂ ਬਾਅਦ ਮੈਂ ਫਿਰ ਸ੍ਰੀ ਭੈਣੀ ਸਾਹਿਬ ਗਿਆ ਤਾਂ ਮਾਤਾ ਜੀ ਲੰਗਰ ਵਿਚ ਕੰਮ ਕਰਵਾ ਰਹੇ ਸਨ। ਮੈਂ ਮਾਤਾ ਜੀ ਕੋਲ ਗਿਆ ਤਾਂ ਮਾਤਾ ਜੀ ਮੈਨੂੰ ਦੇਖ ਕੇ ਮੇਰੇ ਵਲ ਆਏ ਅਤੇ ਆਲੂਆਂ ਦੀ ਬੋਰੀ ਤੇ ਬੈਠ ਗਏ ਅਤੇ ਮੇਰੇ ਨਾਲ ਬਚਨ ਕਰਨ ਲਗੇ, ਸਾਨੂੰ ਤੇਰੀ ਅਰਜ਼ ਯਾਦ ਹੈ, ਸਾਨੂੰ ਤੇਰਾ ਫਿਕਰ ਹੈ, ਜਦੋਂ ਸਮਾਂ ਬਣਿਆ ਤੇਰਾ ਕੰਮ ਹੋ ਜਾਵੇਗਾ। ਮੈਨੂੰ ਬਹੁਤ ਖੁਸ਼ੀ ਹੋਈ ਅਤੇ ਤਸਲੀ ਹੋਈ ਕਿ ਕੰਮ ਹੋ ਜਾਵੇਗਾ ਅਤੇ ਮਾਤਾ ਜੀ ਦੀ ਯਾਦ ਸ਼ਕਤੀ ਤੇ ਹੈਰਾਨੀ ਵੀ ਹੋਈ।

ਇਸ ਪ੍ਰਕਾਰ ਹੋਰ ਵੀ ਅਨੇਕ ਘਟਨਾਵਾਂ ਹਨ ਜੋ ਇਥੇ ਲਿਖਣ ਲੱਗਾ ਤਾਂ ਲੇਖ ਦਾ ਆਕਾਰ ਬਹੁਤ ਵਧ ਜਾਵੇਗਾ। ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਵਿਚ ਨਾਮਧਾਰੀਆਂ ਨੇ ਇਲਾਜ ਕਰਵਾਉਣ ਆਣਾ ਹੀ ਹੈ, ਕਈ ਗਰੀਬ ਨਿਆਸਰੇ ਗੈਰ ਨਾਮਧਾਰੀ ਜੋ ਆਰਥਿਕ ਪੱਖ ਤੋਂ ਤੰਗ ਹੁੰਦੇ ਹਨ, ਮਾਤਾ ਜੀ ਕੋਲ ਇਲਾਜ਼ ਲਈ ਅਰਜ਼ ਕਰਦੇ ਤਾਂ ਆਪ ਜੀ ਵਿਤੋਂ ਵਧ ਉਹਨਾਂ ਦਰਦਮੰਦਾਂ ਰੋਗੀਆਂ ਦੀ ਸਹਾਇਤਾ ਕਰਦੇ, ਉਹਨਾਂ ਦਾ ਸ੍ਰੀ ਭੈਣੀ ਸਾਹਿਬ ਵਲੋਂ ਇਲਾਜ ਕਰਵਾਇਆ ਜਾਂਦਾ ਸੀ। ਅੱਜ ਉਹਨਾਂ ਦੀ ਬੇਵਕਤ ਸ਼ਹਾਦਤ ਨੂੰ ਯਾਦ ਕਰਦੇ ਹੋਇਆਂ ਉਹਨਾਂ ਦੀ ਘਾਲ ਕਮਾਈ ਅਤੇ ਮਾਤਾ ਵਾਲਾ ਪਿਆਰ ਯਾਦ ਆ ਰਿਹਾ ਹੈ। ਇਤਿਹਾਸ ਵਿਚ ਉਹਨਾਂ ਦੀ ਅਦੁੱਤੀ ਸ਼ਹਾਦਤ ਹਮੇਸ਼ਾਂ ਯਾਦ ਰਖੀ ਜਾਵੇਗੀ। ਉਹਨਾਂ ਦੁਆਰਾ ਪਾਏ ਪੂਰਨਿਆਂ ਨੂੰ ਹਮੇਸ਼ਾਂ ਯਾਦ ਰਖਿਆ ਜਾਵੇਗਾ ਅਤੇ ਲੋਕਾਈ ਉਹਨਾਂ ਤੋਂ ਸੇਧ ਪ੍ਰਾਪਤ ਕਰੇਗੀ। ਉਹਨਾਂ ਦੇ ਚਰਨਾਂ ਵਿਚ ਮੇਰਾ ਲੱਖ ਲੱਖ ਪ੍ਰਣਾਮ ਹੈ।

■



# ਮਾਤਾ ਚੰਦ ਕੌਰ ਜੀ ਦਾ ਸਾਦਗੀ ਜੀਵਨ

✍ ਸੂਬਾ ਜਗੀਰ ਸਿੰਘ

ਮਾਤਾ ਚੰਦ ਕੌਰ ਜੀ ਬਿਲਕੁਲ ਸਾਦਾ ਜੀਵਨ ਬਤੀਤ ਕਰਦੇ ਸਨ। ਸਾਦਾ ਹੀ ਖਾਂਦੇ ਸਨ ਤੇ ਸਾਦਾ ਹੀ ਪਹਿਨਦੇ ਸਨ। ਖਾਣ ਪੀਣ ਵਿਚ ਜ਼ਿਆਦਾ ਮਨ ਭਾਉਂਦਾ ਸਰੋਂ ਦਾ ਸਾਗ, ਚਲਾਈ ਦਾ ਸਾਗ ਅਤੇ ਸ਼ਲਗਮ ਦੀ ਸਬਜ਼ੀ ਜ਼ਿਆਦਾ ਪਸੰਦ ਕਰਦੇ ਸਨ ਅਤੇ ਬੀਬੀ ਗੁਰਮੀਤ ਕੌਰ (ਪਾਰਵਤੀ) ਉਨ੍ਹਾਂ ਦੀ ਮੁੱਖ ਸੇਵਾਦਾਰ ਸੀ। ਉਹਨਾਂ ਦੇ ਦੱਸਣ ਮੁਤਾਬਿਕ ਜੋ ਪ੍ਰਸ਼ਾਦਾ ਛੱਕਦੇ ਸਨ ਉਸ ਆਟੇ ਵਿਚ ਸੋਆਬੀਨ ਦਾ ਆਟਾ, ਗਰਮੀਆਂ ਵਿਚ ਜਵਾਂ ਦਾ ਆਟਾ ਅਤੇ ਸਰਦੀਆਂ ਵਿਚ ਬਾਜਰੇ ਦਾ ਆਟਾ ਤੇ ਛੋਲਿਆਂ ਦਾ ਆਟਾ ਮੱਕੀ ਅਤੇ ਕਣਕ ਬਰਾਬਰ ਮਾਤਰਾ ਵਿਚ ਮਿਲਾ ਕਿ ਉਸ ਤੋਂ ਬਾਅਦ ਗਾਜਰਾਂ ਕੱਦੂ ਕੱਸ ਕਰਕੇ ਫਿਰ ਪ੍ਰਸ਼ਾਦਾ ਤਿਆਰ ਕੀਤਾ ਜਾਂਦਾ ਸੀ ਅਤੇ ਸਾਹੀਵਾਲ ਨਸਲ ਦੀ ਗਾਂ ਦਾ ਦੁੱਧ ਅਤੇ ਦਹੀ ਜ਼ਿਆਦਾ ਇਸਤੇਮਾਲ ਕਰਦੇ ਸਨ। ਇਸ ਲਈ ਉਹਨਾਂ ਦੀ ਸਿਹਤ ਠੀਕ ਸੀ। ਮਾਤਾ ਜੀ ਜਦੋਂ ਸ੍ਰੀ ਭੈਣੀ ਸਾਹਿਬ ਹੁੰਦੇ ਸਨ ਕਦੇ ਵੀ ਨਿਤਨੇਮ ਨਹੀਂ ਛੱਡਿਆ। ਸਵੇਰੇ ਆਸਾ ਦੀ ਵਾਰ, ਦੁਪਹਿਰ ਦਾ ਨਿਤਨੇਮ ਅਤੇ ਸ਼ਾਮ ਦਾ ਨਿਤਨੇਮ ਬਲਕਿ ਸ਼ਾਮ ਦਾ ਨਿਤਨੇਮ ਮਾਤਾ ਜੀ ਦੇ ਹੁਕਮ ਨਾਲ ਹੀ ਚਾਲੂ ਹੋਇਆ ਸੀ। ਮਿਹਨਤ ਇਤਨੀ ਕਰਦੇ ਸਨ ਕਿ ਸਾਰਾ ਲੰਗਰ ਸੰਭਾਲਿਆ ਹੋਇਆ ਸੀ ਅਤੇ ਲੰਗਰ ਵਿਚ ਜਲੇਬੀਆਂ ਤੇ ਬੂੰਦੀ ਆਪ ਵਰਤਾਉਂਦੇ ਸਨ। ਇਸ ਤਰ੍ਹਾਂ ਤਬੇਲੇ ਦਾ ਸਾਰਾ ਕੰਮ ਵੀ ਆਪ ਸੰਭਾਲਿਆ ਸੀ। ਹਰੇਕ ਗਾਂ ਵਿਚ ਉਨ੍ਹਾਂ ਦੀ ਨਜ਼ਰ ਰਹਿੰਦੀ ਸੀ। ਇਸ ਤੋਂ ਇਲਾਵਾ ਉਸਾਰੀ ਦਾ ਕੰਮ ਵੀ ਆਪ ਕਰਵਾਉਂਦੇ ਸਨ। ਇਥੋਂ ਤੱਕ ਕਿ ਕਈ ਵਾਰੀ ਇੱਟਾਂ ਦੀ ਸੇਵਾ ਵੀ ਆਪ ਕਰਿਆ ਕਰਦੇ ਸਨ। ਇਸ ਤੋਂ ਇਲਾਵਾ ਸਿਖਾਂ ਦੇ ਦੁੱਖ ਸੁੱਖ 'ਚ ਵੀ ਆਪ ਸ਼ਾਮਿਲ ਹੁੰਦੇ ਸਨ, ਚਾਹੇ ਉਹ ਕਿਥੇ ਵੀ ਹੋਵੇ ਮਾਤਾ ਜੀ ਨੇ ਵਿਸ਼ੇਸ਼ ਤੌਰ ਤੇ ਸਕਿਓਰਟੀ ਵਾਲਿਆਂ ਨੂੰ ਹੁਕਮ ਕੀਤਾ ਸੀ ਕਿ ਜੋ ਵੀ ਗਰੀਬ ਆਵੇ ਉਸ ਨੂੰ ਰੋਕਿਆ ਨਾ ਜਾਵੇ। ਮਾਤਾ ਜੀ ਹਰੇਕ ਗਰੀਬ ਦੀ ਲੋੜ ਅਨੁਸਾਰ ਸਹਾਇਤਾ ਕਰਦੇ ਸਨ। ਹਰੇਕ ਛੇ ਮਹੀਨੇ ਬਾਅਦ ਮਾਤਾ ਜੀ ਸੇਵਾਦਾਰਾਂ ਨੂੰ ਗਰਮੀਆਂ ਅਤੇ ਸਰਦੀਆਂ ਦੇ ਕਪੜੇ ਵੰਡਦੇ ਸਨ। ਮਾਤਾ ਜੀ ਨਵ-ਉਸਾਰੀ ਵੱਲ ਜ਼ਿਆਦਾ ਧਿਆਨ ਦਿੰਦੇ ਸਨ। ਜਦ ਕਿਤੇ ਮਾਤਾ ਜੀ ਜਾਂਦੇ ਸਨ ਤਾਂ ਮਾਤਾ ਜੀ ਗੰਨਮੈਨ ਨਾਲ ਨਹੀਂ ਸਨ ਰੱਖਦੇ ਉਹ ਹਮੇਸ਼ਾਂ ਹੀ ਬਚਨ ਕਰਿਆ ਕਰਦੇ ਸਨ ਕਿ ਮੈਨੂੰ ਕਿਸੇ ਨੇ ਕੀ ਕਹਿਣਾ ਹੈ ਮੈਂ ਤਾਂ ਸਭ ਦੀ ਸੇਵਾਦਾਰ ਹਾਂ। ਉਸ ਦਿਨ ਵੀ ਮਾਤਾ ਜੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਵਿਚ ਬੱਚਿਆਂ ਨੂੰ ਅਸ਼ੀਰਵਾਦ ਦੇਣ ਗਏ ਸਨ। ਉਹ ਮੰਦ ਭਾਗਾ ਦਿਨ ਆ ਗਿਆ ਜਦੋਂ ਦੋ ਬੰਦੇ ਬਾਹਰ ਖੜੇ ਸਨ ਇਕ ਬੰਦਾ ਮੋਟਰ ਸਾਈਕਲ ਤੇ ਬੈਠਾ ਸੀ ਉਨ੍ਹਾਂ ਕਿਹਾ ਕਿ ਅਸੀਂ ਮਾਤਾ ਜੀ ਦੇ ਦਰਸ਼ਨ ਕਰਨ ਆਏ ਹਾਂ ਅਤੇ ਇਸ ਬਹਾਨੇ ਨਾਲ ਉਹ ਮੱਥਾ ਟੇਕਣ ਲੱਗਾ ਤੇ ਉਸ ਨੇ ਗੋਲੀ ਚਲਾ ਦਿੱਤੀ ਤੇ ਮੋਟਰਸਾਈਕਲ ਭਜਾ ਕੇ ਲੈ ਗਏ ਇਹ ਸਾਰਾ ਅੱਖੀਂ ਦੇਖਿਆ ਹਾਲ ਬੀਬੀ ਸੀਤੋ ਨੇ ਦੱਸਿਆ ਹੈ। ਮਾਤਾ ਜੀ ਸੂਬਾ ਜੀ ਤੇ ਖੁਸ਼ ਸਨ ਕਿ ਸੂਬਾ ਜਗੀਰ ਸਿੰਘ ਨੇ ਦਸ ਸਾਲ ਤਨੋ ਮਨੋ ਤੇ ਧਨੋ ਇਮਾਨਦਾਰੀ ਨਾਲ ਸੇਵਾ ਕੀਤੀ ਹੈ।

■



# ਮਾਂ ਤਾਂ ਜਗਤ ਜਨਨੀ ਏ

✍ ਸੂਬਾ ਬਲਵਿੰਦਰ ਸਿੰਘ ਝੱਲ

ਉੱਚੇ ਅਤੇ ਸੁੱਚੇ ਕਿਰਦਾਰ ਦੀ ਮਾਲਕ ਉਹ ਸਖਸ਼ੀਅਤ ਜਿਸਨੇ ਹਮੇਸ਼ਾਂ ਦੂਸਰਿਆਂ ਦੇ ਦਿਲੀ ਦਰਦ ਨੂੰ ਆਪਣਾ ਦਰਦ ਸਮਝਦਿਆਂ ਹੋਇਆਂ, ਸਾਰਾ ਜੀਵਨ ਮਾਨਵਤਾ ਦੀ ਸੇਵਾ ਕਰਦਿਆਂ ਹੋਇਆਂ ਬਤੀਤ ਕੀਤਾ ਅਤੇ ਆਪਣੇ ਅੰਤਿਮ ਸਵਾਸਾਂ ਤੱਕ ਇਸ ਪ੍ਰਣ ਨੂੰ ਨਿਭਾਇਆ ਉਹ ਨਾਮ ਸੀ ਪੂਜਨੀਕ ਮਾਤਾ ਚੰਦ ਕੌਰ ਜੀ।

ਸੰਨ 1932 ਈ. ਵਿੱਚ ਜ਼ਿਲਾ ਬਠਿੰਡਾ ਦੇ ਪਿੰਡ ਬਾਜਾਖਾਨਾ ਪੰਜਾਬ ਦੇ ਮਾਲਵਾ ਇਲਾਕੇ ਵਿਚ ਇਕ ਸਧਾਰਣ ਜਿਮੀਂਦਾਰ ਸ. ਸਰਵਨ ਸਿੰਘ ਸਿੱਧੂ ਬਰਾੜ ਦੇ ਘਰ ਮਾਤਾ ਸਮਾਂ ਕੌਰ ਜੀ ਦੀ ਕੁੱਖੋਂ ਜਨਮੀ ਇਸ ਬੱਚੀ ਦਾ ਨਾਮ ਕਰਤਾਰ ਕੌਰ ਰੱਖਿਆ ਗਿਆ। ਇਸ ਬੱਚੀ ਦਾ ਜਨਮ ਆਪਣੇ ਨਾਨਕੇ ਪਿੰਡ ਬੁਰਜਥਰੋੜ (ਬਠਿੰਡਾ) ਵਿਚ ਹੋਇਆ ਸੀ। ਬਚਪਨ ਤੋਂ ਲੈ ਕੇ ਜਵਾਨੀ ਦੀ ਦਹਲੀਜ ਤੱਕ ਦਾ ਸਮਾਂ ਇਸ ਬੱਚੀ ਕਰਤਾਰ ਕੌਰ ਦਾ ਆਪਣੇ ਨਾਨਕੇ ਪਿੰਡ ਹੀ ਬਤੀਤ ਹੋਇਆ। ਸਮਾਂ ਬਤੀਤ ਹੋਣ ਤੇ ਇਸ ਬੱਚੀ ਕਰਤਾਰ ਕੌਰ ਦਾ ਦੁਨਿਆਵੀ ਰਿਸ਼ਤਾ ਨਾਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੱਡੇ ਸਾਹਿਬਜਾਦੇ ਜਿਹਨਾਂ ਨੂੰ ਬਚਪਨ ਵਿਚ ਬੇਅੰਤ ਜੀ ਦੇ ਨਾਮ ਨਾਲ ਅਤੇ ਫਿਰ ਬਾਬਾ ਜਗਜੀਤ ਸਿੰਘ ਜੀ ਦੇ ਨਾਮ ਨਾਲ ਜਾਣਿਆਂ ਜਾਂਦਾ ਸੀ ਨਾਲ ਜੋੜਿਆ ਗਿਆ ਅਤੇ ਇਸ ਬੱਚੀ ਕਰਤਾਰ ਕੌਰ ਦਾ ਅਨੰਦ ਕਾਰਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਪੂਰਨ ਗੁਰਮਰਜਾਦਾ ਅਨੁਸਾਰ ਬਾਬਾ ਜਗਜੀਤ ਸਿੰਘ ਨਾਲ ਕੀਤਾ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਘਰ ਵਿੱਚ ਆਈ ਆਪਣੀ ਨੂੰਹ ਦਾ ਨਾਮ ਕਰਤਾਰ ਕੌਰ ਤੋਂ ਬਦਲ ਕੇ ਚੰਦ ਕੌਰ ਰੱਖਿਆ ਗਿਆ ਅਤੇ ਇਸ ਨਾਲ ਹੀ ਪੂਜਨੀਕ ਮਾਤਾ ਜੀ ਜਗਤ ਮਾਤਾ ਚੰਦ ਕੌਰ ਦੇ ਨਾਮ ਨਾਲ ਸਮੁੱਚੇ ਨਾਮਧਾਰੀ ਪੰਥ ਵਿਚ ਸਤਿਕਾਰੇ ਜਾਣ ਲੱਗੇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਏਨੇ ਵਡੇ ਘਰ ਦੀ ਮਾਣ-ਮਰਯਾਦਾ ਅਤੇ ਸਤਿਕਾਰ ਨੂੰ ਮਾਤਾ ਚੰਦ ਕੌਰ ਜੀ ਨੇ ਕਦੀ ਵੀ ਜਰ੍ਹਾ ਜਿੰਨੀ ਵੀ ਆਂਚ ਨਹੀਂ ਆਉਣ ਦਿੱਤੀ।। ਸਗੋਂ ਇਕ ਸੁੱਘੜ ਸਿਆਣੀ ਅਤੇ ਗੁਣਾਂ ਨੂੰ ਆਪਣੇ ਅੰਦਰ ਸਹਿਜ ਸੁਭਾਅ ਧਾਰਨ ਕਰਦਿਆਂ ਹੋਇਆਂ ਆਪਣੇ ਪਤੀ ਪਰਮਾਤਮਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਤੇ ਆਗਿਆ ਅਨੁਸਾਰ ਵੱਡੇ ਤੋਂ ਵੱਡੀਆਂ ਜ਼ਿੰਮੇਵਾਰੀਆਂ ਨੂੰ ਬਾਖੂਬੀ ਨਿਭਾਇਆ ਜਿਨਾਂ ਦੀ ਮਿਸਾਲ ਹੋਰ ਕਿਤੋਂ ਵੀ ਨਹੀਂ ਮਿਲ ਸਕਦੀ। ਗੁਰੂ ਘਰ ਦੀ ਸੇਵਾ ਸੰਭਾਲ ਕਰਦਿਆਂ ਹੋਇਆਂ ਮਾਤਾ ਜੀ ਨੇ ਕਦੇ ਵੀ ਆਪਣੇ ਮਨ ਅੰਦਰ ਇਸ ਤਰ੍ਹਾਂ ਮਹਿਸੂਸ ਨਹੀਂ ਹੋਣ ਦਿੱਤਾ ਕਿ ਮੇਰਾ ਇਸ ਘਰ ਵਿਚ ਰੁੱਤਬਾ ਵੀ ਬਹੁਤ ਵੱਡਾ ਹੈ।

ਸੇਵਾ ਦੀ ਗੱਲ ਕਰਦਿਆਂ ਹੋਇਆਂ ਜੇਕਰ ਦੇਖਿਆ ਜਾਵੇ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਮੈਨੂੰ ਪੂਜਨੀਕ ਮਾਤਾ ਜੀ ਦੇ ਬਹੁਤ ਨੇੜੇ ਹੋ ਕੇ ਦੇਖਣ ਦਾ ਮੌਕਾ ਮਿਲਿਆ ਹੈ। ਸੇਵਾ ਦੇ ਪੱਖ ਤੋਂ ਜੇਕਰ ਮਾਤਾ ਚੰਦ ਕੌਰ ਜੀ ਨੂੰ ਸੇਵਾ ਦੀ ਮੂਰਤੀ ਆਖ ਲਿਆ ਜਾਵੇ ਤਾਂ ਕੋਈ ਅਤਿ ਕਥਨੀ ਨਹੀਂ ਹੋਵੇਗੀ। ਸੇਵਾ ਦੇ ਖੇਤਰ ਵਿਚ ਵਿਚਰਦੇ ਹੋਏ ਇਸ ਤਰ੍ਹਾਂ ਜਾਪਦਾ ਸੀ ਕਿ ਅੱਕਣਾ ਅਤੇ ਥੱਕਣਾ ਉਹਨਾਂ ਦੇ ਜੀਵਨ ਵਿਚ ਕਦੀ ਨੇੜੇ ਵੀ ਨਹੀਂ ਸੀ ਢੁੱਕਦਾ। ਨਿਤ ਕ੍ਰਮ ਅਨੁਸਾਰ ਸਵੇਰੇ ਅੰਮ੍ਰਿਤ ਵੇਲੇ ਦਾ ਜਾਗਣਾ ਅਤੇ ਆਪਣੀ ਕ੍ਰਮ ਕ੍ਰਿਆ ਸੋਧ ਕੇ ਆਸਾ ਦੀ ਵਾਰ ਦੇ ਕੀਰਤਨ ਵਿਚ ਆਣ ਚੌਕੜਾ ਮਾਰ ਸਿਮਰਨ ਵਿਚ ਲੀਨ ਹੋ ਜਾਣਾ। ਇਹ ਸਿਮਰਨ ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਤੱਕ ਨਿਰੰਤਰ ਜਾਰੀ ਰਹਿਣਾ। ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਉਪਰੰਤ ਸ੍ਰੀ ਸਤਿਗੁਰੂ ਰਾਮ

ਸਿੰਘ ਜੀ ਦੇ ਚਲਾਏ ਹੋਏ ਲੋਹ ਲੰਗਰ ਦੀ ਸੇਵਾ ਵਿਚ ਆਣ ਹਾਜ਼ਰ ਹੋਣਾ ਅਤੇ ਲੋਹਾਂ ਤੇ ਬੈਠੀਆਂ ਮਾਈਆਂ ਬੀਬੀਆਂ ਨਾਲ ਪ੍ਰਸ਼ਾਦੇ ਪਕਾਉਣ ਦੀ ਸੇਵਾ ਵਿਚ ਆਪਣਾ ਯੋਗਦਾਨ ਹੀ ਨਹੀਂ ਪਾਉਣਾ ਸਗੋਂ ਮਾਈਆਂ ਬੀਬੀਆਂ ਨਾਲ ਸੇਵਾ ਵਿਚ ਆਪ ਮੋਹਰੀ ਹੋ ਅਗਵਾਈ ਕਰਨੀ।

ਲੰਗਰ ਦੀ ਸੇਵਾ ਤੋਂ ਵਿਹਲੇ ਹੋਣ ਉਪਰੰਤ ਜਿਥੇ ਵੀ ਨਵੀਂ ਬਿਲਡਿੰਗ ਉਸਾਰੀ ਦਾ ਕਾਰਜ ਚਲਦਾ ਹੋਵੇ ਮਾਤਾ ਜੀ ਨੇ ਝੱਟ ਉਥੇ ਪਹੁੰਚ ਜਾਣਾ। ਆਪਣੇ ਹੱਥੀਂ ਇੱਟਾਂ ਰੋੜੇ ਚੁੱਕਣ ਤੋਂ ਲੈ ਕੇ ਬਜਰੀ ਰੋੜੀ ਕੁੱਟਣ ਦੀ ਸੇਵਾ ਵਿਚ ਜੁੱਟ ਜਾਣਾ। ਬਿਲਡਿੰਗ ਉਸਾਰੀ ਦੀ ਸੇਵਾ ਕਰਦਿਆਂ ਮਾਤਾ ਜੀ ਨੇ ਨਾ ਭੁੱਖ ਵੇਖਣੀ, ਨਾ ਪਿਆਸ, ਨਾ ਸੁਖ ਵੇਖਣਾ ਨਾ ਆਰਾਮ, ਨਾ ਧੁੱਪ ਵੇਖਣੀ, ਨਾ ਛਾਂ। ਸੂਰਜ ਚੜ੍ਹਨ ਤੋਂ ਲੈ ਕੇ ਸੂਰਜ ਛਿਪਣ ਤੱਕ ਸੇਵਾ ਵਿਚ ਲੀਨ ਹੋਏ ਪੂਜਨੀਕ ਮਾਤਾ ਚੰਦ ਕੌਰ ਜੀ ਨੂੰ ਮੈਂ ਆਪਣੇ ਅੱਖੀਂ ਤੱਕਿਆ ਹੈ। ਸ੍ਰੀ ਭੈਣੀ ਸਾਹਿਬ ਦੇ ਨਵ-ਨਿਰਮਾਣ ਦੇ ਕਾਰਜਾਂ ਨੂੰ ਮਾਤਾ ਜੀ ਨੇ ਆਪਣੇ ਹੱਥੀਂ ਕਰਨ ਕਰਕੇ ਉਸਾਰੀਆਂ ਗਈਆਂ ਬਿਲਡਿੰਗਾਂ ਦੀਆਂ ਇੱਟਾਂ ਮਾਤਾ ਜੀ ਦੀ ਯਾਦ ਵਿਚ ਹਮੇਸ਼ਾਂ ਗਵਾਹੀ ਭਰਦੀਆਂ ਰਹਿਣਗੀਆਂ ਜਿਹਨਾਂ ਨੂੰ ਪੂਜਨੀਕ ਮਾਤਾ ਜੀ ਦੇ ਹਸਤ ਦੀ ਛੋਹ ਪ੍ਰਾਪਤ ਹੈ। ਸ੍ਰੀ ਭੈਣੀ ਸਾਹਿਬ ਵਿਖੇ ਇਕ ਬਿਲਡਿੰਗ ਦੀ ਮੁਕੰਮਲ ਤਿਆਰੀ ਤੋਂ ਪਹਿਲਾਂ ਹੀ ਮਾਤਾ ਜੀ ਨੇ ਸ੍ਰੀ ਭੈਣੀ ਸਾਹਿਬ ਦੇ ਪ੍ਰਬੰਧਕ ਸੰਤ ਜਗਤਾਰ ਸਿੰਘ ਅਤੇ ਪੂਜਨੀਕ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੂੰ ਅਰਜ਼ ਕਰਨੀ ਕਿ ਇਸ ਤੋਂ ਬਾਅਦ ਅਗੋਂ ਹੋਰ ਕੀ ਕਰਨਾ ਹੈ ਇਹ ਸਾਨੂੰ ਪਹਿਲਾਂ ਹੀ ਦੱਸ ਦਿਉ ਕਿਉਂਕਿ ਅਸੀਂ ਵਿਹਲੇ ਨਹੀਂ ਬੈਠਣਾ ਹੈ। ਮਾਤਾ ਜੀ ਆਖਣਾ ਹੁਣ ਦੋ ਕੰਮ ਸਭ ਤੋਂ ਪਹਿਲਾਂ ਬਹੁਤ ਜ਼ਰੂਰੀ ਹਨ ਇਕ ਅਕਾਲ ਬੁੰਗੇ ਵਾਲਾ ਸਥਾਨ ਤੇ ਦੂਸਰਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਅਸਥਾਨ ਰਾਈਆਂ ਵਾਲਾ ਡੇਰਾ ਤਿਆਰ ਕਰਨਾ ਹੈ।

ਆਲਸ ਅਤੇ ਸੁਸਤੀ ਮੈਂ ਕਦੇ ਮਾਤਾ ਜੀ ਦੇ ਨੇੜੇ ਨਹੀਂ ਸੀ ਵੇਖੀ। ਹੱਸੂ-ਹੱਸੂ ਕਰਦਾ ਚਿਹਰਾ, ਹਮੇਸ਼ਾਂ ਦੂਸਰਿਆਂ ਨੂੰ ਉਦਮ ਅਤੇ ਦਲੇਰੀ ਬਖਸ਼ਦਾ ਸੀ। ਸ੍ਰੀ ਭੈਣੀ ਸਾਹਿਬ ਦੇ ਨਵ-ਨਿਰਮਾਣ, ਸਰੋਵਰ (ਰਾਮਸਰ) ਅਤੇ ਇਤਿਹਾਸਕ ਥਾਵਾਂ ਦੀ ਉਸਾਰੀ ਲਈ ਕੀਤੇ ਕਾਰਜਾਂ ਕਰਕੇ ਪੂਜਨੀਕ ਮਾਤਾ ਚੰਦ ਕੌਰ ਜੀ ਦਾ ਨਾਮ ਨਾਮਧਾਰੀ ਪੰਥ ਦੇ ਹਿਰਦਿਆਂ ਅੰਦਰ ਹਮੇਸ਼ਾਂ-ਹਮੇਸ਼ਾਂ ਲਈ ਆਦਰ ਅਤੇ ਸਤਿਕਾਰ ਸਹਿਤ ਪੂਜਿਆ ਜਾਂਦਾ ਰਹੇਗਾ।

ਕੋਈ ਦੁਖੀ ਗਰੀਬ ਅਤੇ ਲੋੜਵੰਦ ਵਿਅਕਤੀ

---

**ਪੂਜਨੀਕ ਮਾਤਾ ਚੰਦ ਕੌਰ ਜੀ ਦੇ ਪਏ ਵਿਛੋੜੇ ਨੇ ਨਾਮਧਾਰੀ ਪੰਥ ਦੇ ਹਿਰਦਿਆਂ ਨੂੰ ਵਲੂੰਧਰ ਕੇ ਰੱਖ ਦਿੱਤਾ। ਬੇਸ਼ਕ ਮਾਤਾ ਚੰਦ ਕੌਰ ਜੀ ਆਪਣੀ ਆਯੂ ਦੇ 84 ਵਰ੍ਹੇ ਭੋਗ ਚੁੱਕੇ ਸਨ। ਪਰ ਜਿਸ ਢੰਗ ਨਾਲ ਕੁਝ ਬੁਜ਼ਦਿਲ ਅਤੇ ਕਾਇਰ ਲੋਕਾਂ ਵਲੋਂ ਮਾਤਾ ਜੀ ਤੇ ਕਾਤਲਾਨਾ ਹਮਲਾ ਕੀਤਾ ਗਿਆ ਜਿਸ ਹਮਲੇ ਵਿਚ ਪੂਜਨੀਕ ਮਾਤਾ ਚੰਦ ਕੌਰ ਜੀ ਨੇ ਨਾਮਧਾਰੀ ਪੰਥ ਦੀਆਂ ਉਚ ਕਦਰਾਂ-ਕੀਮਤਾਂ ਅਤੇ ਮਰਯਾਦਾ ਨੂੰ ਕਾਇਮ ਰੱਖਣ ਲਈ ਸ਼ਹਾਦਤ ਦੇ ਗਏ।**

---

ਨਾਮਧਾਰੀ ਸਮਾਜ ਜਾਂ ਨਾਮਧਾਰੀ ਸਮਾਜ ਤੋਂ ਬਾਹਰਲਾ ਹੋਵੇ, ਉਸ ਵਲੋਂ ਕੀਤੀ ਹੋਈ ਅਰਜ਼ ਮਾਤਾ ਚੰਦ ਕੌਰ ਜੀ ਕਦੀ ਵੀ ਅਣਗੌਲਿਆਂ ਨਹੀਂ ਸਨ ਕਰਦੇ ਇਹੀ ਕਾਰਨ ਸੀ ਜੋ ਮੈਂ ਆਪਣੀ ਅੱਖੀਂ ਦੇਖਿਆ ਹੈ ਕਿ ਉਹਨਾਂ ਕੋਲ ਅਰਜ਼ ਕਰਨ ਵਾਲੇ ਹਨੇਰੇ-ਸਵੇਰੇ, ਵਕਤੋਂ-ਬੇਵਕਤ ਵੀ ਆਏ ਹੁੰਦੇ ਸਨ। ਜਿਹਨਾਂ ਨੂੰ ਮਾਤਾ ਜੀ ਕਦੀ ਨਿਰਾਸ ਵਾਪਿਸ ਨਹੀਂ ਸਨ ਮੁੜਨ ਦਿੰਦੇ। ਇਕ ਵਾਰੀ ਮਾਤਾ ਜੀ ਬਚਨ ਕੀਤਾ ਕਿ ਜਦੋਂ ਵੀ ਕੋਈ ਲੋੜਵੰਦ ਆਣ ਕੇ ਅਰਜ਼ ਕਰਦਾ ਹੈ ਮੇਰਾ ਦਿਲ ਨਹੀਂ ਕਰਦਾ ਕਿ ਮੈਂ ਇਸਨੂੰ ਜਵਾਬ ਦੇ ਕੇ ਖਾਲੀ ਮੋੜ ਦੇਵਾਂ ਭਾਵੇਂ ਜਿਸ ਤਰ੍ਹਾਂ ਵੀ ਹੋਵੇ ਉਸਦੀ ਲੋੜ ਪੂਰੀ ਕੀਤੀ ਜਾਵੇ। ਕਿਸੇ ਆਏ ਮਰੀਜ਼ ਦਾ ਹਸਪਤਾਲ ਤੋਂ ਇਲਾਜ ਕਰਵਾਉਣਾ, ਨਾਮਧਾਰੀ ਸਿੱਖਾਂ ਦੇ ਬੱਚੇ ਬੱਚੀਆਂ ਦੇ ਵਿਆਹ ਸੰਜੋਗ ਵਿਚ ਮਦਦ ਕਰਨਾ, ਕਿਸੇ ਲੋੜਵੰਦ ਪਰਿਵਾਰ ਨੂੰ ਬੱਚਾ-ਬੱਚੀ ਗੋਦ ਲੈ ਕੇ ਦੇਣਾ, ਕਿਸੇ ਪਰਿਵਾਰ ਵਿੱਚ ਕਿਸੇ ਗਲੋਂ ਆਈ ਦਰਾੜ ਨੂੰ ਮੰਨ ਮਨੌਤੀ ਕਰਕੇ ਮਿਟਾਣਾਂ, ਅਨੇਕਾਂ ਹੀ ਪਰਿਵਾਰਾਂ ਦੇ ਆਪਸੀ ਮਸਲਿਆਂ ਨੂੰ ਸੁਲੱਝਾਉਣ ਵਿਚ ਅਗਵਾਈ ਕਰਨਾ। ਮਾਤਾ ਜੀ ਦੇ ਅਨੇਕਾਂ ਹੀ ਕਾਰਜ ਖੇਤਰ ਸਨ ਜਿਹਨਾਂ ਸਾਰਿਆਂ ਦਾ ਇਥੇ ਵਰਨਣ ਨਹੀਂ ਕੀਤਾ ਜਾ ਸਕਦਾ। ਸਾਧ ਸੰਗਤ ਵਿਚ ਆਪ ਵਿਚਰ ਕੇ ਉਹਨਾਂ ਦੀ ਮਾਇਆ ਨੂੰ ਸਫਲ ਬਣਾਉਣ ਲਈ ਮਾਇਆ ਧਰਮ ਅਰਥ ਖਰਚ ਕਰਨ ਲਈ ਪ੍ਰੇਰਨਾ ਅਤੇ ਉਹਨਾਂ ਨੂੰ ਉਦਮ ਬਖਸ਼ਣਾ। ਜਿਸ ਦੀ ਮਿਸਾਲ 2011 ਈ. ਦਾ ਹੋਲੇ ਮਹੱਲੇ ਦਾ ਪੁਰਬ ਜੋ ਸ੍ਰੀ ਭੈਣੀ ਸਾਹਿਬ ਦੀ ਤਪੋ-ਭੂਮੀ ਤੇ ਸਮੁੱਚੇ ਨਾਮਧਾਰੀ ਪੰਥ ਦੀ ਸਾਧ ਸੰਗਤ ਵਲੋਂ ਕੀਤਾ ਗਿਆ।

ਇਕ ਸਮੇਂ 2010 ਈ. ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਉਤਰ ਪ੍ਰਦੇਸ ਦੇ ਇਲਾਕੇ ਵਿਚ ਸਾਧ ਸੰਗਤ ਨੂੰ ਮਿਲਣ ਅਤੇ ਦੁੱਖ ਤਕਲੀਫਾਂ ਜਾਨਣ ਲਈ 10 ਦਿਨਾਂ ਦਾ ਦੌਰਾ ਕੀਤਾ ਗਿਆ। ਇਸ ਦੌਰੇ ਸਮੇਂ ਮੈਨੂੰ ਮਾਤਾ ਜੀ ਨਾਲ ਰਹਿਣ ਦਾ ਸੁਭਾਗ ਪ੍ਰਾਪਤ ਹੋਇਆ। ਲਗਾਤਾਰ 10 ਦਿਨ ਸਵੇਰੇ 3 ਵਜੇ ਤੋਂ ਲੈ ਕੇ ਰਾਤ 11 ਵਜੇ ਤਕ ਸਫਰ ਵਿਚ ਗੁਜਾਰਦੇ ਹੋਏ ਸਾਧ ਸੰਗਤ ਵਿਚ ਵਿਚਰਨਾ, ਹਰ ਇਕ ਦੀ ਅਰਜ਼ ਸੁਣਨੀ ਅਤੇ ਉਸ ਦਾ ਹਲ ਕਰਨਾ। ਸਾਰੇ ਦਿਨ ਸਫਰ ਕਰਕੇ ਅਕੇਵਾਂ ਅਤੇ ਥਕੇਵਾਂ ਮੈਂ ਮਾਤਾ ਜੀ ਦੇ ਚਿਹਰੇ ਤੇ ਕਦੀ ਵੀ ਨਹੀਂ ਸੀ ਤੱਕਿਆ। ਇਸੇ ਤਰ੍ਹਾਂ ਸੰਨ 2011 ਈ. ਵਿਚ ਮੱਧ ਪ੍ਰਦੇਸ ਦੇ ਦੌਰੇ ਸਮੇਂ ਵੇਖਿਆ ਹੈ ਕਿਸੇ ਦੁਖੀ ਗਰੀਬ ਦੀ ਤਰਸਯੋਗ ਹਾਲਤ ਵੇਖ ਕੇ ਮਾਤਾ ਜੀ ਦਾ ਹਿਰਦਾ ਹਮੇਸ਼ਾਂ ਪਿਘਲ ਜਾਂਦਾ ਸੀ। ਮੱਧ ਪ੍ਰਦੇਸ ਵਿਚ ਖਾਸ ਕਰਕੇ ਗਵਾਲੀਅਰ ਦੇ ਇਲਾਕੇ ਵਿਚ ਨਾਮਧਾਰੀ ਸਿੱਖਾਂ ਦੇ ਘਰਾਂ ਵਿਚ ਜਦੋਂ ਉਹਨਾਂ ਨੂੰ ਮਿਲਣ ਅਤੇ ਦੁੱਖ ਤਕਲੀਫ ਪੁੱਛਣ ਲਈ ਗਏ ਤਾਂ ਆਰਥਿਕ ਤੌਰ ਤੇ ਕਮਜ਼ੋਰ ਪਰਿਵਾਰਾਂ ਦੀ ਹਾਲਤ ਨੂੰ ਦੇਖਦੇ ਹੋਏ ਮਾਤਾ ਜੀ ਨੇ ਉਚੇਚੇ ਤੌਰ ਤੇ ਸ੍ਰੀ ਭੈਣੀ ਸਾਹਿਬ ਤੋਂ ਮਾਇਆ ਭੇਜ ਕੇ ਮਦਦ ਕਰਕੇ ਉਹਨਾਂ ਦੀ ਹਾਲਤ ਨੂੰ ਸੁਧਾਰਿਆ ਅਤੇ ਅਗੋਂ ਤੋਂ ਵੀ ਹਰ ਤਰ੍ਹਾਂ ਦਾ ਭਰੋਸਾ ਉਹਨਾਂ ਪਰਿਵਾਰਾਂ ਨੂੰ ਦਿੱਤਾ। ਇਹ ਸੀ ਪੂਜਨੀਕ ਅਤੇ ਚੰਦ ਕੌਰ ਜੀ ਦੇ ਵੱਡੇ ਹੌਸਲੇ ਅਤੇ ਉਦਾਰਤਾ ਦੀ ਮਿਸਾਲ ਜੋ ਕਿਤੇ ਵੀ ਨਹੀਂ ਮਿਲਦੀ।

ਆਪਣੇ ਉਮਰ ਦੇ 84 ਵਰ੍ਹਿਆਂ ਦੀ ਉਮਰ ਵਿਚ ਜਿਸ ਪ੍ਰਕਾਰ ਮਾਤਾ ਚੰਦ ਕੌਰ ਜੀ ਨੇ ਆਪਣੀਆਂ ਜ਼ਿੰਮੇਵਾਰੀਆਂ ਨੂੰ ਨਿਭਾਇਆ ਹੈ ਇਸ ਪਿਛੇ ਇਹ ਆਖਿਆ ਜਾ ਸਕਦਾ ਹੈ ਕਿ ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ੀ ਹੋਈ ਤਾਕਤ ਹੀ ਸੀ ਜੋ ਕਿ ਕਰਾਮਾਤ ਤੋਂ ਘੱਟ ਨਹੀਂ ਸੀ। ਮਾਤਾ ਚੰਦ ਕੌਰ ਜੀ ਦੇ ਜੀਵਨ ਬਾਰੇ ਗੱਲ ਕਰਦਿਆਂ ਜੇਕਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਸਦਾ ਵਰਤ ਲੋਹ ਲੰਗਰ ਦੀ ਗੱਲ ਨਾ ਕੀਤੀ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਮੇਰੀ ਗੱਲ ਅਧੂਰੀ ਹੋਵੇਗੀ। ਲੰਗਰ ਦੇ ਸੇਵਾਦਾਰਾਂ ਨਾਲ ਬੈਠ ਆਪ ਸਬਜ਼ੀ ਭਾਜੀ ਚੀਰਨੀ ਤੋਂ ਲੈ ਕੇ ਸਾਧ ਸੰਗਤ ਦੇ ਜੂਠੇ ਬਰਤਨ ਆਪਣੇ ਹੱਥੀਂ ਮਾਂਜਣੇ। ਸਾਧ ਸੰਗਤ ਨੂੰ ਸੇਵਾ ਕਰਨ ਦੀ ਜਾਚ ਦੱਸਣੀ ਅਤੇ ਸੇਵਾ ਲਈ ਆਪ ਅਗਵਾਈ ਕਰਨੀ, ਇਹ ਮਾਤਾ ਜੀ ਦੇ ਜੀਵਨ ਦਾ ਆਧਾਰ ਸੀ।

ਪੂਜਨੀਕ ਮਾਤਾ ਚੰਦ ਕੌਰ ਜੀ ਦੇ ਜੀਵਨ ਸਫਰ ਦਾ ਰਸਤਾ ਬੇਸ਼ਕ ਬਿਖੜੇ ਪੈਂਡਿਆਂ ਵਾਂਗ ਹੀ ਸੀ ਪਰ ਜਿਸ ਦਲੇਰੀ, ਹੌਸਲੇ ਅਤੇ ਨਿਡਰਤਾ ਨਾਲ ਉਸ ਰਸਤੇ ਤੇ ਤੁਰਦੇ ਹੋਏ ਮਾਤਾ ਚੰਦ ਕੌਰ ਜੀ ਨੇ ਹਮੇਸ਼ਾਂ ਅਗਾਂਹ ਵਧੂ ਪੁਲਾਂਗਾਂ ਪੁਟਦਿਆਂ ਹੋਇਆਂ ਪਿਛੇ ਮੁੜ ਕੇ ਨਹੀਂ ਦੇਖਿਆ ਅਜਿਹੇ ਕੀਤੇ ਕਾਰਜ ਹਮੇਸ਼ਾਂ ਲਈ ਸਮੁੱਚੇ ਨਾਮਧਾਰੀ ਪੰਥ ਵਾਸਤੇ ਪ੍ਰੇਰਨਾ ਸਰੋਤ ਬਣ ਕੇ ਅਗਵਾਈ ਕਰਦੇ ਰਹਿਣਗੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇਹ ਦਾ ਓਹਲਾ ਕਰਨ ਸਮੇਂ ਜਿਹਨਾਂ ਹਾਲਤਾਂ ਵਿਚੋਂ ਨਾਮਧਾਰੀ ਪੰਥ ਨੂੰ ਗੁਜ਼ਰਨਾ ਪਿਆ ਉਹਨਾਂ ਹਾਲਤਾਂ ਸਮੇਂ ਗੁਰੂ ਘਰ ਦੀ ਸਰਵ ਉੱਚ ਹਸਤੀ ਹੋਣ ਦੇ ਨਾਤੇ ਪੂਜਨੀਕ ਮਾਤਾ ਚੰਦ ਕੌਰ ਜੀ ਨੇ ਬੁਲੰਦ ਹੋਸਲੇ ਨਾਲ ਉਹਨਾਂ ਹਾਲਤਾਂ ਦਾ ਟਾਕਰਾ ਕੀਤਾ ਅਤੇ ਆਪਣੇ ਫਰਜ਼ਾਂ ਨੂੰ ਜ਼ਿੰਮੇਵਾਰੀ ਨਾਲ ਬਾ-ਖੂਬੀ ਨਿਭਾਇਆ। ਇਸ ਕੀਤੇ ਪਰਉਪਕਾਰ ਕਰਕੇ ਪੂਜਨੀਕ ਮਾਤਾ ਚੰਦ ਕੌਰ ਜੀ ਦਾ ਨਾਮ ਹਮੇਸ਼ਾਂ ਹਮੇਸ਼ਾਂ ਲਈ ਨਾਮਧਾਰੀ ਪੰਥ ਦੇ ਹਿਰਦਿਆਂ ਵਿਚ ਸਤਿਕਾਰਿਆ ਜਾਂਦਾ ਰਹੇਗਾ।

13 ਦਸੰਬਰ 2012 ਈ. ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਏ ਵਿਛੋੜੇ ਦੇ ਦੁੱਖ ਵਿਚੋਂ ਨਾਮਧਾਰੀ ਪੰਥ ਅਜੇ ਚੰਗੀ ਤਰ੍ਹਾਂ ਉਭਰਿਆ ਨਹੀਂ ਸੀ ਕਿ ਨਾਮਧਾਰੀ ਪੰਥ ਨੂੰ 4 ਅਪ੍ਰੈਲ 2016 ਨੂੰ ਪੂਜਨੀਕ ਮਾਤਾ ਚੰਦ ਕੌਰ ਜੀ ਦੇ ਪਏ ਵਿਛੋੜੇ ਨੇ ਨਾਮਧਾਰੀ ਪੰਥ ਦੇ ਹਿਰਦਿਆਂ ਨੂੰ ਵਲੂੰਧਰ ਕੇ ਰੱਖ ਦਿੱਤਾ। ਬੇਸ਼ਕ ਮਾਤਾ ਚੰਦ ਕੌਰ ਜੀ ਆਪਣੀ ਆਯੂ ਦੇ 84 ਵਰ੍ਹੇ ਭੋਗ ਚੁੱਕੇ ਸਨ। ਪਰ ਜਿਸ ਢੰਗ ਨਾਲ ਕੁਝ ਬੁਜ਼ਦਿਲ ਅਤੇ ਕਾਇਰ ਲੋਕਾਂ ਵਲੋਂ ਮਾਤਾ ਜੀ ਤੇ ਕਾਤਲਾਨਾ ਹਮਲਾ ਕੀਤਾ ਗਿਆ ਜਿਸ ਹਮਲੇ ਵਿਚ ਪੂਜਨੀਕ ਮਾਤਾ ਚੰਦ ਕੌਰ ਜੀ ਨੇ ਨਾਮਧਾਰੀ ਪੰਥ ਦੀਆਂ ਉਚ ਕਦਰਾਂ-ਕੀਮਤਾਂ ਅਤੇ ਮਰਯਾਦਾ ਨੂੰ ਕਾਇਮ ਰੱਖਣ ਲਈ ਸ਼ਹਾਦਤ ਦੇ ਗਏ। ਹੱਕ-ਸੱਚ ਵਾਸਤੇ ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਪੂਜਨੀਕ ਮਾਤਾ ਚੰਦ ਕੌਰ ਜੀ ਦਾ ਖੂਨ ਡੁਲਿਆ ਹੋਇਆ ਇਕ-ਇਕ ਕਤਰਾ ਸਾਨੂੰ ਬੁਜ਼ਦਿਲ ਅਤੇ ਕਾਇਰਤਾ ਵਾਲੀ ਜ਼ਿੰਦਗੀ ਜਿਉਣ ਵਾਲੇ ਲੋਕਾਂ ਖਿਲਾਫ ਜੂਝਣ ਵਾਸਤੇ ਹਮੇਸ਼ਾਂ-ਹਮੇਸ਼ਾਂ ਲਈ ਪ੍ਰੇਰਦਾ ਰਹੇਗਾ ਅਤੇ ਮਾਨਵਤਾ ਦੇ ਦੁਸ਼ਮਣ ਲੋਕਾਂ ਨੂੰ ਲਲਕਾਰ ਦੇ ਆਖਦਾ ਰਹੇਗਾ।

*ਡੁਲਿਆ ਖੂਨ ਇਹ ਜਾਣਾ ਅਜਾਈਂ ਨਈਓਂ*
*ਤੂੰ ਭਰਮ ਪਾਲ ਨਾ ਐਵੇਂ ਨਿਦਾਨ ਹੋ ਕੇ।*
*ਏਸ ਖੂਨ ਨੇ ਚਾੜ੍ਹਨੀ ਪਾਣ ਐਸੀ*
*ਪੰਥ ਉਭਰੇਗਾ ਹੋਰ ਬਲਵਾਨ ਹੋ ਕੇ।*

■



# ਮਾਂ ਦਾ ਰਿਸ਼ਤਾ ਉੱਚਾ ਸੁੱਚਾ

✍ ਸੰਤ ਮਹਿੰਦਰ ਸਿੰਘ ਬਾਲੀ ਨਗਰ

ਸ੍ਰੀ ਮਾਤਾ ਜੀ ਦੇ ਦਰਸ਼ਨ ਕਰਦਿਆਂ ਹੀ ਠੰਡ ਪੈ ਜਾਂਦੀ ਸੀ। ਮੈਂ ਕਦੀ ਉਹਨਾਂ ਨੂੰ ਗੁੱਸਾ ਕਰਦਿਆਂ ਨਹੀਂ ਦੇਖਿਆ। ਹਰ ਇਕ ਨਾਲ ਹਮਦਰਦੀ ਤੇ ਪਿਆਰ ਵੰਡਦੇ। ਕੋਈ ਕਿਸੇ ਤਰ੍ਹਾਂ ਦਾ ਦੁਖੀ ਆਵੇ ਉਸ ਦਾ ਦੁੱਖ ਸੁਣਕੇ ਉਸਦੀ ਆਸ ਪੂਰੀ ਕਰ ਦਿੰਦੇ ਸੀ, ਖੁਸ਼ੀ ਖੁਸ਼ੀ ਘਰ ਜਾਂਦੇ। ਸ੍ਰੀ ਮਾਤਾ ਜੀ ਸਾਖਸ਼ਾਤ ਦੇਵੀ ਸਨ ਜੋ ਬਚਨ ਕਰਦੇ ਪੂਰਾ ਹੋ ਜਾਂਦਾ। ਬਚਨ ਕਰਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਕਰਨਗੇ। ਸੇਵਾ ਆਪ ਕਰਦੇ, ਜੋ ਦਰਸ਼ਨ ਕਰਨ ਆਂਵਦਾ ਸੇਵਾ ਕਰਨ ਦੀ ਆਗਿਆ ਕਰਦੇ। ਆਪ ਜੀ ਹਰ ਰੋਜ਼ ਲੰਗਰ ਪ੍ਰਸ਼ਾਦੇ ਪਕਾਉਂਦੇ, ਦੁੱਧ ਵਰਤਾਉਂਦੇ, ਆਪ ਤਸੱਲਾ ਫੜ ਕੇ ਇਟਾਂ, ਰੇਤਾ, ਰੋੜਾ ਢੋਣ ਲੱਗ ਜਾਂਦੇ। ਕਦੇ ਕਪੜਿਆਂ ਦੇ ਮੈਲਾ ਹੋਣ ਦੀ ਪਰਵਾ ਨਹੀਂ ਕਰਦੇ। ਦਸ ਦਿਨ ਬਾਅਦ ਹੀ ਫੋਨ ਆ ਜਾਣਾ ਬਾਲੀ ਨਗਰ (ਦਿੱਲੀ) ਤੁਸੀਂ ਕਦੋਂ ਆਉਣਾ ਹੈ- ਮੈਂ ਆਖਦਾ ਆਇਆ ਜੀ। ਫਿਰ ਇਕ ਦਮ ਮਨ ਨੂੰ ਕਾਹਲ ਪੈ ਜਾਣੀ ਮਾਤਾ ਜੀ ਨੇ ਯਾਦ ਕੀਤਾ ਹੈ। ਮੇਰੇ ਘਰੋਂ ਹਰਬੰਸ ਕੌਰ ਮੇਰਾ ਸਾਥ ਦਿੰਦੀ। ਝੱਟ ਕੱਪੜੇ ਅਟੈਚੀ ਵਿਚ ਤਿਆਰ ਕਰ ਦਿੰਦੀ। ਜਦੋਂ ਵੀ ਮਾਤਾ ਜੀ ਦਿੱਲੀ ਆਉਂਦੇ ਸੀ ਮੈਨੂੰ ਗਰੀਬ ਨੂੰ ਫੋਨ ਕਰ ਦਿੰਦੇ, ਘਰ ਚਰਨ ਪਾਉਣ ਦੀ ਕਿਰਪਾ ਕਰਦੇ। ਸਭ ਘਰ ਵਿਚ ਖੁਸ਼ੀਆਂ ਦੀ ਬਹਾਰ ਆ ਜਾਂਦੀ। ਸ੍ਰੀ ਮਾਤਾ ਜੀ ਦੇ ਘਰ ਆਉਣ ਤੋਂ ਪਹਿਲਾਂ ਹੀ ਸਾਧ ਸੰਗਤ ਨਾਲ ਘਰ ਭਰ ਜਾਂਦਾ ਸੀ। ਸਭ ਆਪਣੀਆਂ ਆਪਣੀਆ ਅਰਜ਼ਾਂ ਕਰ ਖੁਸ਼ੀ ਲੈ ਜਾਂਦੇ। ਸ੍ਰੀ ਮਾਤਾ ਜੀ ਦੇ ਜਾਣ ਨਾਲ ਇਹ ਘਾਟ ਪੂਰੀ ਨਹੀਂ ਹੋ ਸਕਦੀ। ਤਿੰਨੇ ਟਾਈਮ ਨਿਤਨੇਮ ਤੇ ਜ਼ਰੂਰ ਜਾਂਦੇ ਤੇ ਸਭ ਨੂੰ ਪ੍ਰੇਰਣਾ ਦਿੰਦੇ ਨਾਮ ਸਿਮਰਨ ਕਰਨ ਦੀ। ਬੀਬੀਆਂ ਬੱਚੀਆਂ ਨੂੰ ਸ਼ੁੱਧ ਪਾਠ ਕਰਨ ਦਾ ਹੁਕਮ ਕਰਦੇ, ਹਰ ਤਰ੍ਹਾਂ ਦਾ ਪ੍ਰਬੰਧ ਕਰਦੇ ਸੀ। ਵਡੇ ਲੰਗਰ ਦੀ ਜਗ੍ਹਾ ਵਿਸ਼ਾਲ ਬਣਾ ਦਿੱਤੀ। ਦਾਲਾਂ ਰਸਦ ਦੇ ਹਰਦਮ ਭੰਡਾਰ ਭਰੇ ਰਹਿੰਦੇ। ਮੇਲਿਆਂ ਦੀ ਤਿਆਰੀ ਸਾਧ ਸੰਗਤ ਵਾਸਤੇ ਬਿਸਤਰੇ, ਡੇਰਿਆਂ ਦੀ ਸਫ਼ਾਈ ਇਹਨੇ ਚਾਅ ਨਾਲ ਕਰਵਾਉਂਦੇ ਜਿਵੇਂ ਕਿਸੇ ਘਰ ਪ੍ਰਾਹੁਣੇ ਆਉਂਦੇ ਹਨ। ਜੇ ਅਰਜ਼ ਕਰਨੀ ਮਾਤਾ ਜੀ ਆਰਾਮ ਕਰ ਲਵੋ ਤਾਂ ਬਚਨ ਕਰਨਾ ਮੈਂ ਕਿਹੜਾ ਕੰਮ ਕਰਦੀ ਹਾਂ। ਹਰ ਵਕਤ ਸੇਵਾ ਕਰਦੇ ਰਹਿੰਦੇ ਸਨ ਕਦੀ ਅੱਕਦੇ ਥੱਕਦੇ ਨਹੀਂ ਸਨ। ਗਰੀਬਾਂ ਲੋੜਵੰਦਾਂ ਦੀ ਭੀੜ ਰੋਜ਼ ਲੱਗਦੀ। ਸਭ ਦੀਆਂ ਲੋੜਾਂ ਪੂਰੀਆਂ ਕਰ ਦਿੰਦੇ, ਖੁਸ਼ੀ ਖੁਸ਼ੀ ਘਰਾਂ ਨੂੰ ਸੰਗਤ ਜਾਂਦੀ। ਸਕੂਲ, ਅਕੈਡਮੀ ਦੀ ਬਿਲਡਿੰਗ, ਡੇਰਿਆਂ ਦੀ ਰੋਜ਼ ਨਵ ਉਸਾਰੀ ਕਰਨ ਵਿਚ ਲੱਗੇ ਰਹਿੰਦੇ ਸੀ।

# ਸੋਮਾ ਸੀ ਪਿਆਰ ਦਾ

✍ ਸੂਬਾ ਨਿਰੰਜਨ ਸਿੰਘ ਟਮਕੌਦੀ

*ਬਖਸ਼ਦਾ ਗਰੀਬਾਂ ਤਾਈਂ ਤਾਣ, ਮਾਣ, ਸ਼ਾਨ ਜਿਹੜਾ, ਗੁਰੂ ਜਗਜੀਤ ਦੀ ਜੋ ਵਾੜੀ ਨੂੰ ਸੰਭਾਲਦਾ।*
*ਦੁਨੀਆਂ ਦੇ ਵਿੱਚ ਜਿਹਦਾ ਕੋਈ ਵੀ ਨਹੀਂ ਥਾਂ ਹੁੰਦਾ, ਗੋਦੀ 'ਚ ਬਿਠਾ ਕੇ ਆਪ ਉਸ ਨੂੰ ਪਿਆਰਦਾ।*
*ਦੁਖੜੇ ਨਿਵਾਰਦਾ ਤੇ ਸੇਵਕਾਂ ਨੂੰ ਤਾਰਦਾ ਉਹ, ਬੇਮੁਖਾਂ ਨੂੰ ਬਖਸ਼ਦਾ ਤੇ ਸੰਤਾਂ ਨੂੰ ਉਭਾਰਦਾ।*
*'ਸੂਬਾ' ਨਹੀਂ ਕਹਿ ਰਿਹਾ ਕਹਿ ਰਿਹੈ ਜਹਾਨ ਸਾਰਾ, ਮਾਤਾ ਚੰਦ ਕੌਰ ਸੱਚਾ ਸੋਮਾ ਸੀ ਪਿਆਰ ਦਾ।*
*ਲੱਗੀ ਹੈ ਕਰਦ ਜੀਹਨੂੰ, ਜਾਣਦਾ ਦਰਦ ਉਹੋ, ਉਹੋ ਉਹਦੀ ਯਾਦ ਵਿੱਚ ਸਦਾ ਭੁੱਬਾਂ ਮਾਰਦਾ।*
*ਸੀਨਾ ਲੀਰੋ ਲੀਰ ਤੇ ਫਕੀਰਾਂ ਵਾਂਗ ਦਿਸਾ ਸਾਡੀ, ਰੁੱਸ ਗਿਆ ਮਾਲੀ ਸਾਥੋਂ ਸਾਡੀ ਗੁਲਜ਼ਾਰ ਦਾ।*
*ਜਿਸਦੀ ਜੁਦਾਈ ਨੇ ਕਰ ਛੱਡਿਆ ਸੁਦਾਈ ਸਾਨੂੰ, ਰਾਹ ਸਦਾ ਤੱਕਦੇ ਹਾਂ ਸੱਚੇ ਦਿਲਦਾਰ ਦਾ।*
*ਪ੍ਰੇਮ ਤੇ ਪਿਆਰ ਦੀ ਫੁਹਾਰ ਦੇਵੇ ਸਾਰਿਆਂ ਨੂੰ, ਮਾਤਾ ਚੰਦ ਕੌਰ ਸੱਚਾ ਸੋਮਾ ਸੀ ਪਿਆਰ ਦਾ।*



# ਮਾਤਾ ਚੰਦ ਕੌਰ ਜੀ

✍ ਸੂਬਾ ਸੁਰਿੰਦਰ ਕੌਰ ਖਰਲ

ਮਾਤਾ ਚੰਦ ਕੌਰ ਜੀ 4 ਅਪ੍ਰੈਲ 2016 ਨੂੰ ਹੋਈ ਸ਼ਹਾਦਤ ਨੇ, ਨਾਮਧਾਰੀ ਸਿੱਖ ਸਮਾਜ ਅਤੇ ਉਹਨਾਂ ਦੇ ਸ਼ੁਭ ਚਿੰਤਕਾਂ ਨੂੰ ਝੰਜੋੜ ਕੇ ਰੱਖ ਦਿੱਤਾ। ਬੜੀ ਹੀ ਕਰੂਰਤਾਂ ਭਰੀ ਘਟਨਾ ਹੋਈ ਹੈ। ਨਾਂ ਮੁਗਲਾਂ ਨੇ ਤੇ ਨਾਂ ਹੀ ਅੰਗਰੇਜ਼ਾਂ ਨੇ ਕਦੇ ਇਸਤਰੀਆਂ ਨੂੰ ਮਾਰਿਆ ਸੀ। ਮਲੇਰਕੋਟਲੇ ਸਾਕੇ ਸਮੇਂ ਵੀ ਮਾਈ ਇੰਦ ਕੌਰ ਤੇ ਮਾਈ ਖੇਮ ਕੌਰ ਜੋ ਸ਼ਹੀਦੀ ਜਥੇ ਵਿਚ ਸ਼ਾਮਿਲ ਸਨ ਨੂੰ ਅੰਗਰੇਜ਼ ਹਾਕਮਾਂ ਨੇ ਛੱਡ ਦਿੱਤਾ ਸੀ। ਅੱਜ ਆਜ਼ਾਦ ਭਾਰਤ ਵਿਚ ਨਾਮਧਾਰੀ ਹੈਡ ਕੁਆਟਰ ਸ੍ਰੀ ਭੈਣੀ ਸਾਹਿਬ ਵਿਚ ਆ ਕੇ ਮਾਤਾ ਜੀ ਨੂੰ ਹਤਿਆਰਿਆਂ ਨੇ ਬੜੀ ਕਰੂਰਤਾ ਨਾਲ ਗੋਲੀਆਂ ਮਾਰ ਕੇ ਹੱਤਿਆ ਕਰਕੇ ਸ਼ਹੀਦ ਕਰਨ ਵਾਲਾ ਬੜਾ ਘਿਨੌਣਾ ਕਾਰਾ ਕੀਤਾ ਹੈ। ਸ਼ਹੀਦ ਵੀ ਉਸ ਨੂੰ ਕੀਤਾ ਜੋ ਕੋਈ ਸਧਾਰਨ ਇਸਤਰੀ ਨਹੀਂ ਬਲਕਿ ਨਾਮਧਾਰੀ ਪੰਥ ਦੀ ਪੂਜਨੀਕ ਮਾਤਾ ਜੀ ਸਨ।

ਮਾਤਾ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਅਨੰਦ ਕਾਰਜ ਤੋਂ ਬਾਅਦ ਕਰੀਬ 70 ਸਾਲ ਨਾਮਧਾਰੀ ਪੰਥ ਦੀ ਜਿਸ ਤਰ੍ਹਾਂ ਸੇਵਾ ਕੀਤੀ, ਉਹ ਆਪਾਂ ਸਾਰੇ ਜਾਣਦੇ ਹੀ ਹਾਂ। ਮਾਤਾ ਜੀ ਦਾ ਜੀਵਨ ਅੰਮ੍ਰਿਤ ਵੇਲੇ ਉਠਣਾ, ਸਾਰਾ ਦਿਨ ਸੇਵਾ ਕਰਦਿਆਂ ਹੀ ਲੰਘਦਾ ਸੀ।

ਸੇਵਾ ਸਿਮਰਨ, ਸਾਦਗੀ, ਮਮਤਾ ਤੇ ਦਯਾ ਦੀ ਮੂਰਤੀ ਮਾਤਾ ਜੀ ਨਾਲ ਸਾਡੇ ਸਭ ਦੀਆਂ ਯਾਦਾਂ ਜੁੜੀਆਂ ਹੋਈਆਂ ਹਨ। ਹਰ ਕਿਸੇ ਦੀਆਂ ਯਾਦਾਂ ਦੇ ਘੇਰੇ ਵਿਚ ਮਾਤਾ ਜੀ ਆਉਂਦੇ ਹਨ। ਚਾਹੇ ਉਹ ਦੇਸ਼ ਵਿਦੇਸ਼ ਵਿਚ ਵੱਸਦੀ ਨਾਮਧਾਰੀ ਸੰਗਤ ਹੋਵੇ ਜਾਂ ਆਮ ਲੋੜਵੰਦ ਦੁਖੀਆਂ ਹੋਵੇ ਜਿਸ ਦੀ ਮਾਤਾ ਜੀ ਨੇ ਹਰ ਤਰ੍ਹਾਂ ਨਾਲ ਮਦਦ ਕੀਤੀ। ਵੱਡੇ ਵੱਡੇ ਸੰਗੀਤਕਾਰ, ਸਾਹਿਤਕਾਰ ਤੇ ਰਾਜਨੀਤਕ ਹਸਤੀਆਂ ਮਾਤਾ ਜੀ ਦਾ ਅਤਿ ਸਤਿਕਾਰ ਕਰਦੇ ਸਨ। ਮਾਤਾ ਜੀ ਕੋਲੋਂ ਮਾਂ ਵਾਲਾ ਥਾਪੜਾ ਤੇ ਮਮਤਾ ਲੈ ਕੇ ਮਾਣ ਮਹਿਸੂਸ ਕਰਦੇ ਸਨ। ਮਾਤਾ ਜੀ ਕੋਲ ਮਿਲਣ ਵਾਲੀ ਸੰਗਤ ਅਤੇ ਆਮ ਲੋਕਾਂ ਦਾ ਸਾਰਾ ਦਿਨ ਹੀ ਆਉਣਾ ਜਾਣਾ ਲੱਗਿਆ ਰਹਿੰਦਾ ਸੀ। ਇਹ ਲੋਕ ਭਾਵੇਂ ਕਿਸੇ ਵੀ ਭੇਖ ਧਰਮ ਜਾਂ ਜਾਤ ਪਾਤ ਦੇ ਹੋਣ ਮਾਤਾ ਜੀ ਸਭ ਦੀਆਂ ਅਰਜ਼ਾਂ ਸੁਣਦੇ ਅਤੇ ਹਰ ਹੀਲੇ ਉਹਨਾਂ ਦੀ ਸਹਾਇਤਾ ਕਰਦੇ। ਹੁਣ ਸਾਡੇ ਸਭਨਾਂ ਕੋਲ ਇਹ ਯਾਦਾਂ ਹੀ ਰਹਿ ਗਈਆਂ ਹਨ।

ਯਾਦਾਂ ਦੇ ਝਰੋਖੇ ਚੋਂ ਵੇਖਦਿਆਂ ਮਾਤਾ ਜੀ ਨਾਲ ਜੁੜੀਆਂ ਅੱਜ ਬਹੁਤ ਸਾਰੀਆਂ ਯਾਦਾਂ ਮੈਨੂੰ ਚੇਤੇ ਆ ਰਹੀਆਂ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਪ੍ਰਕਾਸ਼ ਪੁੰਜ - (ਭਾਗ ਪਹਿਲਾ) ਸੰਨ 1977 (ਪੰਨਾ 176, 77, 78) ਅਤੇ ਪ੍ਰਕਾਸ਼ ਪੁੰਜ ਭਾਗ ਦੂਜਾ ਸੰਨ 2011 (ਪੰਨਾ 96) ਨੂੰ ਛਪਵਾਉਣ ਤੋਂ ਪਹਿਲਾਂ ਮੈਂ ਇਹਨਾਂ ਕਿਤਾਬਾਂ ਵਿਚ ਮਾਤਾ ਜੀ ਬਾਰੇ ਆਪਣਾ ਇਕ ਚੈਪਟਰ ਮਾਤਾ ਜੀ ਨੂੰ ਪੜ ਕੇ ਸੁਣਾਇਆ ਤੇ ਛਾਪਣ ਲਈ ਮਨਜ਼ੂਰੀ ਲਈ।

ਮੈਂ ਮਾਤਾ ਜੀ ਨੂੰ 'ਪ੍ਰਕਾਸ਼ ਪੁੰਜ' ਕਿਤਾਬ ਵਿਚ ਛਪੇ ਤਿੰਨ ਪੈਰੇ ਪੜ੍ਹ ਕੇ ਸੁਣਾਏ।

"ਮਾਤਾ ਚੰਦ ਕੌਰ ਜੀ ਖੁਦ ਹੱਥੀਂ ਸੇਵਾ ਕਰਦੇ ਹਨ। ਡੰਗਰਾਂ ਵਾਲੀ ਥਾਂ ਆਪ ਗੋਹਾ ਚੁੱਕਣਾ, ਸਫਾਈ ਕਰਨੀ, ਦੁੱਧ ਚੋਣਾਂ, ਲੰਗਰ ਵਿਚ ਮਾਈਆਂ ਬੀਬੀਆਂ ਨੂੰ ਨਾਲ ਲਾ, ਦਾਲਾਂ ਚੁਗਣੀਆਂ, ਭਾਜੇ ਕੱਟਣ ਦੀ ਸੇਵਾ ਕਰਨੀ, ਭਾਂਡੇ ਮਾਂਜਣੇ ਹਰ ਤਰ੍ਹਾਂ ਨਾਲ ਸੇਵਾ ਦੇ ਖੇਤਰ ਵਿਚ ਰੁਝੇ ਰਹਿੰਦੇ ਸਨ।

ਸ੍ਰੀ ਭੈਣੀ ਸਾਹਿਬ ਡੇਰੇ ਵਿਚ ਰਹਿਣ ਵਾਲੇ ਸਰੀਰਾਂ ਦਾ ਧਿਆਨ ਰੱਖਣ ਦੇ ਨਾਲ ਨਾਲ ਮਾਤਾ ਚੰਦ ਕੌਰ ਜੀ ਬਾਹਰੋਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਈ ਸਾਧ ਸੰਗਤ ਦੀਆਂ ਸੁਖ ਸੁਵਿਧਾਵਾਂ ਦਾ ਵੀ ਉਚਿਤ ਪ੍ਰਬੰਧ ਕਰਦੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਜਿਥੇ ਮਾਤਾ ਜੀ ਸਾਰੇ ਡੇਰੇ ਵਿਚ ਰਹਿਣ ਵਾਲੇ ਸੇਵਾਦਾਰਾਂ ਨੂੰ ਕਪੜੇ, ਦੁੱਧ ਅਤੇ ਹੋਰ ਲੋੜੀਂਦੀਆਂ ਵਸਤਾਂ ਪ੍ਰਦਾਨ ਕਰਦੇ ਹਨ ਉਥੇ ਆਪ ਬਿਰਧਸ਼ਾਲਾ ਵਿਚ ਬਿਰਧਾਂ ਅਤੇ ਬਿਮਾਰਾਂ ਦਾ ਵੀ ਖਾਸ਼ ਧਿਆਨ ਰੱਖਦੇ ਹਨ।

ਸ੍ਰੀ ਭੈਣੀ ਸਾਹਿਬ ਜਾਂ ਹੋਰ ਕਿਧਰੇ ਵੀ ਜਦੋਂ ਕੋਈ ਵੱਡਾ ਸਮਾਗਮ ਹੋਵੇ ਮਾਤਾ ਜੀ ਲੰਗਰ ਵਿਚ ਮੋਹਰੀ ਹੁੰਦੇ ਹਨ। ਹਰ ਮੇਲੇ ਵਿਚ ਆਪ ਚਾਹਟਾ, ਦੁੱਧ ਵਰਤਾਉਣ ਦੀ ਸੇਵਾ ਕਰਦੇ ਹਨ। ਸ੍ਰੀ ਸਤਿਗੁਰੂ ਜੀ ਵਲੋਂ ਜਿਥੇ ਕਿਧਰੇ ਉਸਾਰੀ ਦਾ ਕੰਮ ਚਲ ਰਿਹਾ ਹੋਵੇ, ਚਾਹੇ ਉਹ ਰਾਮਸਰੋਵਰ ਬਣਿਆ, ਸ੍ਰਿਮਤੀ ਮੰਦਰ ਤੇ ਜਾਂ ਸਾਧ ਸੰਗਤ ਤੇ ਸੇਵਕਾਂ ਲਈ ਰਿਹਾਇਸ਼ੀ ਡੇਰੇ ਤੇ ਜਾ ਕੋਈ ਹੋਰ ਉਸਾਰੀ ਦਾ ਕੰਮ ਮਾਤਾ ਚੰਦ ਕੌਰ ਜੀ ਮੂਹਰੇ ਹੋ ਵੱਧ ਚੜ੍ਹ ਕੇ ਸੇਵਾ ਕਰਨ ਦਾ ਆਪਣਾ ਯੋਗਦਾਨ ਪਾਉਂਦੇ ਹਨ ਅਤੇ ਹੋਰਨਾਂ ਨੂੰ ਵੀ ਸੇਵਾ ਕਰਨ ਲਈ ਪ੍ਰੇਰਨਾ ਦੇ, ਉਤਸ਼ਾਹਿਤ ਕਰਦੇ ਹਨ।"

ਮਾਤਾ ਜੀ ਇਹ ਸਾਰਾ ਕੁੱਝ ਸੁਣ ਕੇ ਨਿਮਰਤਾ ਨਾਲ ਫੁਰਮਾਇਆ ਕਿ ਇਹ ਸਾਰਾ ਕੁਝ ਲਿੱਖਣ ਦੀ ਕੀ ਲੋੜ ਸੀ ?

ਸ੍ਰੀ ਸਤਿਗੁਰੂ ਜੀ ਦਾ ਜੀਵਨ ਸਾਧ ਸੰਗਤ ਅਤੇ ਨਾਮ ਬਾਣੀ ਨੂੰ ਸਮਰਪਿਤ ਹੁੰਦਾ ਹੈ। ਇਸ ਵਿਚ ਨਿੱਜੀ ਪਲਾਂ ਦੀ ਘਾਟ ਹੁੰਦੀ ਹੈ। ਵਿਆਹ ਉਪਰੰਤ ਸ੍ਰੀ ਸਤਿਗੁਰੂ ਜੀ ਦੀ ਅਰਧਾਂਗਨੀ ਹੋਣ ਦੇ ਨਾਤੇ ਮਾਤਾ ਜੀ ਨੂੰ ਕੀ ਔਖਿਆਈਆਂ ਝੱਲਣੀਆਂ ਪਈਆਂ ਦਾ ਜ਼ਿਕਰ ਵੀ ਮੈਂ ਮਾਤਾ ਜੀ ਨਾਲ ਸਾਂਝਾ ਕਰਦੀ ਰਹੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੇਵਾਦਾਰ (ਹਜ਼ੂਰੀ ਸੇਵਕ, ਲਾਂਗਰੀ ਅਤੇ ਡਰਾਈਵਰ) ਮੈਂ ਲਿਖੇ ਮੈਂ ਸਾਰੇ ਸੇਵਾਦਾਰਾਂ ਦੇ ਨਾਂ ਪੜ੍ਹ ਕੇ ਮਾਤਾ ਜੀ ਨੂੰ ਸੁਣਾਏ। ਮਾਤਾ ਜੀ ਨੇ ਕਿਹਾ 'ਬਲਦੇਵ ਸਿੰਘ (ਸ੍ਰੀ ਜੀਵਨ ਨਗਰ) ਬਾਰੇ ਜ਼ਰੂਰ ਲਿਖਣਾ ਹੈ, ਇਸ ਨੇ ਬਹੁਤ ਸੇਵਾ ਕੀਤੀ ਹੈ।

ਸ੍ਰੀ ਸਤਿਗੁਰੂ ਜੀ, ਸਿਖਾਂ ਸੇਵਕਾਂ ਅਤੇ ਮਾਤਾ ਜੀ ਨਾਲ ਜਦੋਂ ਵੀ ਧਰਮ ਪ੍ਰਚਾਰ ਹਿੱਤ ਵਿਦੇਸ਼ਾਂ ਵਿਚ ਜਾਂਦੇ ਸਨ, ਮੈਂ ਅਤੇ ਮੇਰੇ ਜੀਵਨ ਸਾਥੀ ਸੰਤ ਭਗਵੰਤ ਸਿੰਘ ਦਾ ਵੀ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕਈ ਵਾਰ ਨਾਲ ਜਾਣ ਦਾ ਮੌਕਾ ਬਣਨ ਦਾ ਸੁਭਾਗ ਪ੍ਰਾਪਤ ਹੋਇਆ। ਨਾਲ ਗਈ ਸਾਧ ਸੰਗਤ ਦਾ ਸ੍ਰੀ ਸਤਿਗੁਰੂ ਜੀ ਤਾਂ ਬਹੁਤ ਧਿਆਨ ਰੱਖਦੇ ਹੀ ਸਨ ਮਾਤਾ ਜੀ ਵੀ ਧਿਆਨ ਰੱਖਦੇ ਸਨ। ਇਕ ਵਾਰੀ 28 ਨਵੰਬਰ ਤੋਂ 10 ਦਸੰਬਰ 1996 ਨੂੰ ਸ੍ਰੀ ਸਤਿਗੁਰੂ ਜੀ ਦਾ ਥਾਈਲੈਂਡ ਦੌਰਾ ਸੀ। ਇਸ ਦੌਰੇ ਸਮੇਂ ਅਸੀਂ ਨਾਲ ਸਾਂ। ਇੰਡੀਅਨ ਏਅਰ ਲਾਈਨਜ਼ ਦੇ ਹਵਾਈ ਜਹਾਜ ਵਿਚ ਮੈਂ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ, ਮੈਂ ਵੀ ਆਪ ਜੀ ਨਾਲ ਫੋਟੋ ਖਿਚਵਾਉਣੀ ਹੈ।" ਸ੍ਰੀ ਸਤਿਗੁਰੂ ਜੀ ਫੁਰਮਾਇਆ, "ਤੂੰ ਮੇਰੀ ਸਿੰਘਣੀ ਨਾਲ ਫੋਟੋ ਖਿਚਵਾ ਲੈ।"

ਹੁਕਮ ਮੰਨ ਕੇ ਮੈਂ ਫੋਰਨ ਮਾਤਾ ਜੀ ਨਾਲ ਬੈਠ ਗਈ ਤੇ ਮੇਰੇ ਸੰਤਾਂ ਨੇ ਫੋਟੋ ਖਿਚ ਦਿਤੀ।

13 ਦਸੰਬਰ 2012 ਈ. ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇਹ ਕਰਕੇ ਵਿਛੋੜਾ ਦੇਣ ਮਗਰੋਂ ਮਾਤਾ ਜੀ ਨੇ ਵਿਰਲਾਪ ਕਰਦੀ ਸਾਧ ਸੰਗਤ ਨੂੰ ਹੌਂਸਲਾ ਦਿੱਤਾ ਅਤੇ ਆਪ ਵੀ ਹੌਂਸਲਾ ਬਣਾਈ ਰੱਖਿਆ।

ਸ੍ਰੀ ਉਦੈ ਸਿੰਘ ਜੀ ਨੂੰ ਹੁਕਮ ਅਨੁਸਾਰ ਗੁਰਗੱਦੀ ਤੇ ਬਿਠਾਉਣ ਦਾ ਖੁਦ ਐਲਾਨ ਕਰਵਾ ਕੇ ਮਾਤਾ ਜੀ ਨੇ ਸੱਚ ਦਾ ਸਾਥ ਦਿੱਤਾ। ਗੁਰਗੱਦੀ ਇਕ ਮਿੰਟ ਵੀ ਖਾਲੀ ਨਹੀਂ ਰਹਿੰਦੀ, ਜਿਹੜਾ ਉਸ ਗੁਰਗੱਦੀ ਦੇ ਬੈਠਣ ਯੋਗ ਹੁੰਦਾ ਹੈ, ਉਹੀ ਉਸ ਗੱਦੀ ਤੇ ਬੈਠ ਸਕਦਾ ਹੈ।

ਸ੍ਰੀ ਸਤਿਗੁਰੂ ਜੀ ਦੇ ਵਿਛੋੜੇ ਨਾਲ ਵਿੰਨੀ ਹੋਈ ਸਾਧ ਸੰਗਤ ਸ੍ਰੀ ਭੈਣੀ ਸਾਹਿਬ ਆ ਕੇ ਮਾਤਾ ਜੀ ਦੇ ਦਰਸ਼ਨ ਕਰ ਸੀਨਾ ਠਾਰਦੀ ਰਹੀ। ਸਾਧ ਸੰਗਤ ਵਲੋਂ ਅਰਜ਼ਾਂ ਮਾਤਾ ਜੀ ਕੋਲ ਹੋਣ ਲੱਗੀਆਂ। ਮਾਤਾ ਜੀ ਨੇ ਸ੍ਰੀ ਭੈਣੀ ਸਾਹਿਬ ਆਉਣ ਵਾਲੀ ਸੰਗਤ ਨੂੰ ਸਾਂਭਿਆ।

ਬਿਲਾਸਪੁਰ ਦੇ ਨਾਮਧਾਰੀ ਸ਼ਹੀਦ ਪਰਿਵਾਰਾਂ ਦੀ ਮੇਰੇ ਰਾਹੀਂ ਸਮੱਸਿਆ ਹੱਲ ਹੋਣ ਪਿਛੋਂ ਮਾਤਾ ਜੀ ਨੇ ਇਹ ਫੁਰਮਾਇਆ ਕਿ ਨਾਮਧਾਰੀ ਸ਼ਹੀਦਾਂ ਦੇ ਪਿੰਡਾਂ ਵਿਚ ਜਥੇਦਾਰਾਂ ਅਤੇ ਪ੍ਰਚਾਰਕਾਂ ਨੂੰ ਦਿਵਾਨ ਲਾਉਣ ਤੇ ਕਥਾ ਕਰਨ ਜਾਂਦੇ ਰਹਿਣਾ ਚਾਹੀਦਾ ਹੈ। ਇਸ ਤਰ੍ਹਾਂ ਦੀ ਸੋਚ ਸੀ ਮਾਤਾ ਜੀ ਦੀ ਕਿ ਧਰਮ ਦਾ ਪ੍ਰਚਾਰ ਚਲਦਾ ਰਹੇ।

ਮਾਤਾ ਜੀ ਨਾਲ ਸੰਬੰਧਤ ਯਾਦਾਂ ਦਾ ਭੰਡਾਰ ਤਾਂ ਬਹੁਤ ਹੈ, ਜਿਹੜਾ ਲਿਖਣ ਦੀ ਸੀਮਾ ਵਿਚ ਨਹੀਂ ਆਉਂਦਾ। ਮਾਤਾ ਜੀ ਦੀਆਂ ਅਮਿਟ ਯਾਦਾਂ ਹਮੇਸ਼ਾਂ ਸਾਡੇ ਕੋਲ ਰਹਿਣਗੀਆਂ। ਸ੍ਰੀ ਸਤਿਗੁਰੂ ਜੀ ਸਾਡੇ ਤੇ ਕਿਰਪਾ ਕਰਨ ਅਸੀਂ ਮਾਤਾ ਜੀ ਦੀ ਜੀਵਨ-ਜਾਚ ਨੂੰ ਆਪਣਾ ਪ੍ਰੇਰਨਾ ਸਰੋਤ ਬਣਾ ਸਕੀਏ।■



# ਮਾਂ

✍ ਸੰਤ ਸਿੰਘ

ਗੁਰਬਾਣੀ ਵਿਚ ਅਨੇਕਾਂ ਥਾਵਾਂ ਤੇ ਸੁਹਾਗਣਾਂ ਦੇ ਗੁਣਾਂ ਦਾ ਵਰਨਣ ਆਇਆ ਹੈ :

ਸੁਹਾਗਣ ਕਿਸ ਨੂੰ ਕਹਿੰਦੇ ਹਨ, ਉਸਦੇ ਕੀ ਗੁਣ ਹੁੰਦੇ ਹਨ ? ਤਾਂ ਸੇਵਕ ਸਤਿਗੁਰੂ ਜੀ ਤੋਂ ਪੁੱਛਦਾ ਹੈ-

ਨਾਨਕ ਸੁਹਾਗਣਿ ਕਾ ਕਿਆ ਚਿਹਨ ਹੈ,

ਤਾਂ ਸਤਿਗੁਰੂ ਜੀ ਉਤਰ ਦਿੰਦੇ ਹਨ,

ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ।। - ਪੰਨਾ 785

ਜਿਸ ਜੀਵ ਇਸਤ੍ਰੀ ਦੇ ਅੰਦਰ ਸਚਾ ਨਾਮ ਹੋਵੇ, ਮੂੰਹ ਉਤੇ ਨਾਮ ਦੀ ਲਾਲੀ ਹੋਵੇ ਅਤੇ ਉਹ ਖਸਮ (ਸਤਿਗੁਰੂ) ਵਿਚ ਜੁੜੀ ਰਹੇ, ਉਹ ਸੁਹਾਗਣ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਇਕ 1959 ਦੇ ਉਪਦੇਸ਼ ਵਿਚ ਸੁਹਾਗਣ ਦਾ ਚਿੰਨ੍ਹ ਇਸ ਤਰ੍ਹਾਂ ਫੁਰਮਾਉਂਦੇ ਹਨ,

ਸੁਹਾਗਣ ਉਹ ਹੈ ਜਿਸ ਦੇ ਸਹੁ ਆਂਗਣ ਵਿੱਚ ਹੈ, ਜਿਨ੍ਹਾਂ ਦੇ ਘਰ ਸੁਖ ਦਾ ਆਂਗਣ ਹੈ, ਜਿਨ੍ਹਾਂ ਦਾ ਸੁਖ ਦਾ ਵਿਹੜਾ ਹੈ।

ਸੁਹਾਗਣ ਨੇ ਇਹ ਗੁਣ ਕਿਸ ਤਰ੍ਹਾਂ ਪ੍ਰਾਪਤ ਕੀਤੇ, ਤਾਂ ਕਹਿੰਦੇ ਹਨ-

***ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ,***

***ਹਿਕਮਿਤ ਹੁਕਮੁ ਚੁਕਾਈਐ।। ਪੰਨਾ 722***

ਜੋ ਹੁਕਮ ਹੋਵੇ, ਉਸਨੂੰ ਭਲਾ ਕਰਕੇ ਮੰਨੇ। ਆਪਣੀ ਹਿਕਮਤ, ਆਪਣੀ ਅਕਲ ਨਾ ਉਹਦੇ 'ਚ ਵਰਤੇ, ਨਾ ਹੁਕਮ ਕਰੇ ਆਪਣਾ ਕਿ ਇਉਂ ਨਹੀਂ ਕਿਉਂ ਹੈ।

ਇਹੋ ਜਿਹੇ ਸਨ ਪੂਜਯ ਮਾਤਾ ਚੰਦ ਕੌਰ ਜੀ ਜਿਹਨਾਂ ਤੇ ਗੁਰਬਾਣੀ ਦੇ ਸਾਰੇ ਹੀ ਕਥਨ ਪੂਰੀ ਤਰ੍ਹਾਂ ਢੁਕਦੇ ਸਨ।

ਮਾਤਾ ਚੰਦ ਕੌਰ ਜੀ ਦਾ ਜਨਮ ਸੰਨ 1932 ਵਿੱਚ ਬਠਿੰਡਾ ਜ਼ਿਲਾ ਦੇ ਪਿੰਡ ਬੁਰਜ ਥਰੋੜ ਵਿਚ ਇਕ ਕਿਸਾਨ ਪਰਿਵਾਰ ਵਿਚ ਹੋਇਆ। (ਇਹ ਆਪ ਦਾ ਨਾਨਕਾ ਪਿੰਡ ਸੀ) ਆਪ ਜੀ ਬਚਪਨ ਤੋਂ ਹੀ ਬੜੇ ਫੁਰਤੀਲੇ ਅਤੇ ਰੌਸ਼ਨ ਦਿਮਾਗ ਸਨ, ਹੱਥੀਂ ਸੇਵਾ ਕਰਨ ਦਾ ਸ਼ੌਕ ਵੀ ਸੀ। ਸੰਨ 1945 ਵਿਚ ਇਹ ਸ੍ਰੀ ਭੈਣੀ ਸਾਹਿਬ ਲੰਗਰ ਦੀ ਸੇਵਾ ਕਰ ਰਹੇ ਸਨ, ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਿਹਰ ਭਰੀ ਦ੍ਰਿਸ਼ਟੀ ਆਪ ਜੀ ਤੇ ਪਈ। ਸਤਿਗੁਰੂ ਜੀ ਇਨ੍ਹਾਂ ਦੀ ਸੇਵਾ ਤੇ ਪ੍ਰਸੰਨ ਹੋ ਗਏ ਅਤੇ ਆਪਣੇ ਵਡੇ ਸਾਹਿਬਜ਼ਾਦੇ ਬਾਬਾ ਜਗਜੀਤ ਸਿੰਘ ਜੀ ਦੇ ਯੋਗ ਜਾਣਿਆ। ਸਤਿਗੁਰੂ ਜੀ ਤਾਂ ਪਹਿਲਾਂ ਤੋਂ ਹੀ ਐਸੀ ਇਕ ਸੁਸ਼ੀਲ, ਗੁਣਵੰਤੀ ਕੰਨਿਆ ਦੀ ਭਾਲ ਵਿੱਚ ਸਨ ਜਿਸ ਦੇ ਹੱਥ ਹਰ ਵੇਲੇ ਲੰਗਰ ਅਤੇ ਸਾਧ ਸੰਗਤ ਦੀ ਸੇਵਾ ਵਿਚ ਲਬਰੇਜ਼ ਰਹਿਣ। ਐਸੇ ਹੀ ਲੱਛਣ ਉਹਨਾਂ ਇਸ ਬੀਬੀ ਵਿਚ ਜਿਸਦਾ ਪਹਿਲਾ ਨਾਮ ਕਰਤਾਰ ਕੌਰ ਸੀ ਵਿਚ ਨਜ਼ਰ ਆਏ।

1 ਜਨਵਰੀ 1946 ਵਿਚ ਬਾਬਾ ਜਗਜੀਤ ਸਿੰਘ ਜੀ ਦਾ ਸ਼ੁਭ ਅਨੰਦ ਕਾਰਜ ਬੀਬੀ ਕਰਤਾਰ ਕੌਰ ਨਾਲ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੀਬੀ ਜੀ ਦਾ ਨਾਂ ਬਦਲ ਕੇ 'ਚੰਦ ਕੌਰ' ਰੱਖ ਦਿੱਤਾ। ਇਹ ਨਾਮ ਆਪ ਜੀ ਉਤੇ ਪੂਰੀ ਤਰ੍ਹਾਂ ਢੁੱਕਦਾ ਸੀ ਅਤੇ ਆਪ ਜੀ ਨੇ ਇਸ ਨਾਮ ਨੂੰ ਪੂਰੀ ਤਰ੍ਹਾਂ ਕਮਾਇਆ ਵੀ। ਇਸੇ ਨਾਮ ਦੀ ਚੰਦ ਵਰਗੀ ਰੌਸ਼ਨੀ ਹੇਠ ਸਾਰਾ ਪੰਥ ਚੰਦ ਦੀ ਚਾਨਣੀ ਵਾਂਗ ਰੌਸ਼ਨ ਹੋਇਆ।

ਇਹ ਸਮਾਂ ਦੇਸ਼ ਦੀ ਵੰਡਾਰੇ ਦਾ ਸੀ ਇਸ ਕਰਕੇ ਕਾਫੀ ਹਲਚਲ ਰਹਿੰਦੀ ਸੀ। ਫੇਰ ਪਾਕਿਸਤਾਨ ਤੋਂ ਰਿਫੂਜੀਆਂ ਦਾ ਆਉਣਾ ਸ਼ੁਰੂ ਹੋਇਆ। ਬਾਬਾ ਜਗਜੀਤ ਸਿੰਘ ਜੀ ਅਤੇ ਸੁਪਤਨੀ

ਚੰਦ ਕੌਰ ਜੀ ਸਾਧ ਸੰਗਤ ਦੇ ਵਸੇਬੇ ਅਤੇ ਉਹਨਾਂ ਨੂੰ ਹੋਰ ਸਹੂਲਤਾ ਦੇਣ ਵਿਚ ਰੁੱਝ ਗਏ। ਇਸ ਤਰ੍ਹਾਂ ਸਾਧ ਸੰਗਤ ਦੀ ਸੇਵਾ ਵਿੱਚ ਕਾਫੀ ਸਮਾਂ ਲੰਘ ਗਿਆ।

ਸੰਨ 1959 ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਰੀਰ ਸ਼ਾਂਤ ਹੋਣ ਉਪਰੰਤ ਬਾਬਾ ਜਗਜੀਤ ਸਿੰਘ ਜੀ ਸਤਿਗੁਰੂ ਰੂਪ ਵਿਚ ਆ ਗਏ ਅਤੇ ਇਸ ਤਰ੍ਹਾਂ ਬੀਬੀ ਚੰਦ ਕੌਰ ਜੀ ਵੀ ਮਾਤਾ ਚੰਦ ਕੌਰ ਦਾ ਰੂਪ ਧਾਰ ਲਿਆ ਅਤੇ ਬਣ ਗਈ ਨਾਮਧਾਰੀ ਪੰਥ ਦੀ ਮਾਂ!!!

ਮਾਂ ਦੀਆਂ ਜ਼ਿੰਮੇਵਾਰੀਆਂ ਵੱਧ ਗਈਆਂ ਪਰ ਆਪ ਜੀ ਨੇ ਸਾਰੀਆਂ ਜ਼ਿੰਮੇਵਾਰੀਆਂ ਖਿੜੇ ਮੱਥੇ ਪ੍ਰਵਾਨ ਕੀਤੀਆਂ। ਆਪ ਜੀ ਨੇ ਲੰਗਰ ਦਾ ਸੰਚਾਲਨ ਬੜੇ ਹੀ ਸੁਚੱਜੇ ਢੰਗ ਨਾਲ ਆਰੰਭ ਕੀਤਾ ਅਤੇ ਸਾਰੀ ਸੇਵਾ ਆਪਣੇ ਹੱਥੀਂ ਕਰਦੇ। ਲਾਂਗਰੀਆਂ ਦੀ ਅਗਵਾਈ ਤਾਂ ਕਰਦੇ ਹੀ ਨਾਲ ਭਾਂਡੇ ਮਾਂਜਣ ਦੀ ਸੇਵਾ ਅਤੇ ਲੰਗਰ ਦੀਆਂ ਹਰ ਤਰ੍ਹਾਂ ਦੀਆਂ ਸੇਵਾਵਾਂ ਵਿਚ ਰੁੱਝੇ ਰਹਿੰਦੇ। ਆਪ ਜੀ ਨੂੰ ਐਸੀ ਕਰਦੇ ਵੇਖ ਕੇ ਬਾਕੀ ਸਾਧ ਸੰਗਤ ਨੂੰ ਵੀ ਸੇਵਾ ਦੀ ਪ੍ਰੇਰਣਾ ਮਿਲਦੀ।

ਅੰਮ੍ਰਿਤ ਵੇਲੇ ਮਾਤਾ ਜੀ ਦੋ ਤਿੰਨ ਵਜੇ ਇਸ਼ਨਾਨ ਪਾਣੀ ਕਰਕੇ ਨਿਤਨੇਮ ਕਰਦੇ, ਆਸਾ ਦੀ ਵਾਰ ਵਿਚ ਦਰਸ਼ਨ ਦਿੰਦੇ ਅਤੇ ਫੇਰ ਦਿਨ ਭਰ ਕਿਸੇ ਨਾ ਕਿਸੇ ਸੇਵਾ ਵਿੱਚ ਰੁਝੇ ਰਹਿੰਦੇ। ਉਹਨਾਂ ਨੂੰ ਵੇਖ ਕੇ ਹੋਰ ਮਾਈਆਂ ਬੀਬੀਆਂ ਵੀ ਪ੍ਰੇਰਿਤ ਹੋ ਕੇ ਅਨੇਕਾਂ ਪ੍ਰਕਾਰ ਦੀਆਂ ਸੇਵਾਵਾਂ ਵਿਚ ਰੁਝੀਆਂ ਰਹਿੰਦੀਆਂ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਦੇਸ਼ ਵਿਚ ਜ਼ਿਕਰ ਆਇਆ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1954 ਵਿਚ ਸ. ਨਾਹਰ ਸਿੰਘ ਨੂੰ ਕਿਹਾ ਸੀ ਕਿ ਜਦੋਂ ਕਾਕੇ ਵੱਡੇ ਦਾ ਸਮਾਂ ਆਵੇਗਾ ਤਾਂ ਭੈਣੀ ਸਾਹਿਬ ਸਾਰਾ ਪੱਕਾ ਹੋ ਜਾਵੇਗਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਸ ਭਵਿੱਖਬਾਣੀ ਨੂੰ ਮਾਤਾ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ ਬੜੇ ਹੀ ਸੁਯੋਗ ਢੰਗ ਨਾਲ ਨੇਪਰੇ ਚਾੜ੍ਹਿਆ।

ਹਰੀਮੰਦਰ ਦੇ ਗੇਟ ਦੇ ਸਾਹਮਣੇ ਕੋਠੀਆਂ, ਰਾਮ ਸਰੋਵਰ, ਸ੍ਰਿਮਤੀ ਮੰਦਰ ਅਤੇ ਹੋਰ ਬਿਲਡਿੰਗਾਂ ਦਾ ਨਿਰਮਾਣ, ਮਾਤਾ ਜੀ ਨੇ ਆਪ ਸੇਵਾ ਕਰਕੇ ਸਾਧ ਸੰਗਤ ਨੂੰ ਉਤਸ਼ਾਹਿਤ ਕਰਕੇ ਆਪਣੀ ਦੇਖ ਰੇਖ ਵਿਚ ਕਰਵਾਇਆ। ਅੱਜ ਜੋ ਕੁਝ ਵੀ ਪੱਕਾ ਦਿਸ ਰਿਹਾ ਹੈ ਇਹ ਸਭ ਕੁਝ ਮਾਤਾ ਜੀ ਦੀ ਸੂਝ-ਬੂਝ ਅਤੇ ਅਣਥੱਕ ਮਿਹਨਤ ਦੇ ਹੀ ਫਲਸਰੂਪ ਹੈ। ਇਸ ਸਾਰੇ ਹੀ ਨਿਰਮਾਣ ਕਾਰਜ ਵਿਚ ਮਾਤਾ ਜੀ ਇਕ

---

***ਆਪ ਜੀ ਨੇ ਆਪਣਾ ਤਨ, ਮਨ, ਧਨ ਸਭ ਕੁਝ ਸਤਿਗੁਰੂ ਨੂੰ ਅਰਪਣ ਕੀਤਾ ਹੋਇਆ ਸੀ। ਜੋ ਗੁਰੂ ਦਾ ਹੁਕਮ ਹੋਣਾ ਉਸਨੂੰ ਮਿਠਾ ਕਰਕੇ ਮੰਨਣਾ। ਇਸ ਨੂੰ ਉਹਨਾਂ ਨੇ ਸਾਰੀ ਉਮਰ ਹੀ ਨਿਭਾਇਆ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣੇ।***

---

ਸੁਘੜ ਸਿਵਲ ਇੰਨਜੀਨੀਅਰ ਦੇ ਰੂਪ ਵਿਚ ਦਿਖਾਈ ਦਿੰਦੇ ਹਨ :

ਬੇਸ਼ਕ ਇਸ ਮਾਂ ਨੂੰ ਦੁਨਿਆਵੀ ਪੜ੍ਹਾਈ ਅਤੇ ਇੰਨਜੀਅਰਿੰਗ ਦਾ ਦੁਨਿਆਵੀ ਗਿਆਨ ਨਹੀਂ ਸੀ ਪਰ ਫੇਰ ਵੀ ਸਤਿਗੁਰੂ ਜੀ ਨੇ ਆਪ ਜੀ ਨੂੰ ਅੰਤਰ ਮੁਖੀ ਗਿਆਨ ਇਨਾਂ ਜਿਆਦਾ ਪ੍ਰਦਾਨ ਕੀਤਾ ਹੋਇਆ ਸੀ ਕਿ ਨਿਰਮਾਣ ਕਾਰਜ ਪ੍ਰਤੀ ਆਪ ਜੀ ਨੇ ਪੂਰੀ ਰੂਚੀ ਦਿਖਾਉਂਦੇ ਹੋਏ ਹਰ ਪੱਖ ਪੂਰੀ ਕੁਸ਼ਲਤਾ ਦਾ ਪ੍ਰਦਰਸ਼ਨ ਕੀਤਾ।

ਇਹ ਨਿਰਮਾਣ ਕਾਰਜ ਸਿਰਫ ਸ੍ਰੀ ਭੈਣੀ ਸਾਹਿਬ ਹੀ ਨਹੀਂ ਬਲਕਿ ਹੋਰ ਥਾਵਾਂ ਤੇ ਵੀ ਜਿਵੇਂ ਕਿ ਮਸਤਾਨਗੜ੍ਹ, ਬੈਂਗਲੌਰ ਵਰਗੀਆਂ ਥਾਵਾਂ ਤੇ ਵੀ ਕਰਾਉਂਦੇ ਰਹੇ ਹਨ। ਜਦੋਂ ਸ੍ਰੀ ਭੈਣੀ ਸਾਹਿਬ ਜਾਈਦਾ ਸੀ ਤਾਂ ਮਾਤਾ ਜੀ ਹਰ ਸਮੇਂ ਕਿਸੇ ਨਾ ਕਿਸੇ ਨਿਰਮਾਣ ਕਾਰਜ ਵਿਚ ਰੁਝੇ ਦਿਖਾਈ ਦਿੰਦੇ।

ਗਊਸ਼ਾਲਾ ਵਿਚ ਗਊਆਂ ਦੀ ਦੇਖਭਾਲ ਵੀ ਆਪ ਜੀ ਦਾ ਇਕ ਵਿਸ਼ੇਸ਼ ਕਾਰਜ ਸੀ। ਆਪ ਜੀ ਗਊਆਂ ਦੇ ਹਰ ਕਾਰਜ ਤੋਂ ਪੂਰੀ ਤਰ੍ਹਾਂ ਜਾਣਕਾਰ ਹੀ ਨਹੀਂ ਸਗੋਂ ਉਹਨਾਂ ਦੀ ਹਰ ਸੇਵਾ ਤੋਂ ਵੀ ਪੂਰੀ ਤਰ੍ਹਾਂ ਜਾਣੂੰ ਸਨ। ਗਊਆਂ ਦੀ ਧਾਰ ਕੱਢਣ ਵਿਚ ਵੀ ਨਿਪੁੰਨ ਸਨ। ਇਹਨਾਂ ਦੇ ਗੋਹੇ ਕੂੜੇ ਦੀ ਸੇਵਾ ਤੋਂ ਵੀ ਗੁਰੇਜ ਨਹੀਂ ਸਨ ਕਰਦੇ।

ਇਕ ਘੜੀ ਸ਼ਾਇਦ 1955 ਦੇ ਨੇੜ ਦੀ ਗਲ ਹੋਵੇ, ਮੈਂ ਆਪਣੇ ਪਿਤਾ ਜੀ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਉਪਰੰਤ ਵਾਪਿਸ ਆ ਰਹੇ ਸਾਂ ਜਦੋਂ ਸ੍ਰੀ ਭੈਣੀ ਸਾਹਿਬ ਦੀ ਡਿਊਢੀ ਕੋਲ ਪਹੁੰਚੇ ਤਾਂ ਵੇਖਿਆ ਕਿ ਇਕ ਸੁਨੱਖੀ ਮੁਟਿਆਰ ਸਾਦੇ ਲਿਬਾਸ ਵਿਚ ਸਿਰ ਤੇ ਗੋਹੇ ਕੂੜੇ ਦਾ ਟੋਕਰਾ ਚੁਕੀ ਆ ਰਹੀ ਹੈ। ਪਿਤਾ ਜੀ ਨੇ ਉਹਨਾਂ ਨੂੰ ਪਛਾਣ ਲਿਆ ਕਿ ਉਹ ਤਾਂ ਵਡੇ ਬਾਬਾ ਜੀ ਦੇ ਮਹਿਲ ਹਨ। ਅਸੀਂ ਉਹਨਾਂ ਨੂੰ ਨਮਸਕਾਰ ਕੀਤੀ ਅਤੇ ਉਹਨਾਂ ਨੇ ਟੋਕਰਾ ਸੁੱਟਣ ਮਗਰੋਂ ਸਾਨੂੰ ਨਮਸਕਾਰ ਦਾ ਜਵਾਬ ਦਿੱਤਾ। ਉਸ ਦਿਨ ਮੈਂ ਮਾਤਾ

ਜੀ ਦਾ ਪਹਿਲੀ ਵਾਰ ਦਰਸ਼ਨ ਕੀਤਾ ਸੀ। ਉਹ ਨਜ਼ਾਰਾ ਹੁਣ ਤੀਕ ਮੇਰੀਆਂ ਅੱਖਾਂ ਅੱਗੇ ਜਿਉਂ ਦਾ ਤਿਉਂ ਹੈ। ਅਸੀਂ ਹੈਰਾਨ ਹੋਏ ਕਿ ਰਿਸ਼ਤੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨੂੰਹ ਹੋਵੇ ਅਤੇ ਉਹ ਗੁਰੂ ਘਰ ਦੀ ਸੇਵਾ ਕਰਕੇ ਆਪਣੇ ਧੰਨ ਭਾਗ ਸਮਝ ਰਹੀ ਹੋਵੇ। ਇਹ ਅਤਿ ਦੀ ਨਿਰਮਾਣਤਾ ਹੈ।

ਮੇਲਿਆਂ ਵਿਚ ਆਪ ਜੀ ਦੁੱਧ ਵਰਤਾਉਣ ਦੀ ਸੇਵਾ ਵੀ ਆਮਤੌਰ ਤੇ ਆਪਣੇ ਹੱਥੀਂ ਕਰਦੇ। ਗੁਰਬਾਣੀ ਦਾ ਕਥਨ ਹੈ :

*ਤਨੁ ਮਨੁ ਧਨੁ ਸਭੁ ਸਉਪ ਗੁਰ ਕਉ*
*ਹੁਕਮਿ ਮੰਨਿਐ ਪਾਈਐ।। ਪੰਨਾ 917*

ਮਾਤਾ ਜੀ ਨੇ ਇਸੇ ਕਥਨ ਤੇ ਪੂਰੀ ਤਰ੍ਹਾਂ ਅਮਲ ਕੀਤਾ। ਆਪ ਜੀ ਨੇ ਆਪਣਾ ਤਨ, ਮਨ, ਧਨ ਸਭ ਕੁਝ ਸਤਿਗੁਰੂ ਨੂੰ ਅਰਪਣ ਕੀਤਾ ਹੋਇਆ ਸੀ। ਜੋ ਗੁਰੂ ਦਾ ਹੁਕਮ ਹੋਣਾ ਉਸਨੂੰ ਮਿਠਾ ਕਰਕੇ ਮੰਨਣਾ। ਇਸ ਨੂੰ ਉਹਨਾਂ ਨੇ ਸਾਰੀ ਉਮਰ ਹੀ ਨਿਭਾਇਆ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣੇ।

ਗੁਰੂ ਦੀ ਕਿਹੜੀ ਸੇਵਾ ਹੈ ਜੋ ਇਸ ਮਾਂ ਨੇ ਨਿਰਮਾਣ ਹੋ ਕੇ ਨਹੀਂ ਕੀਤੀ। ਚਿਹਰੇ ਤੇ ਮੁਸਕਾਨ, ਹਰ ਸੇਵਕ ਨੂੰ ਖੁਸ਼ੀ ਖੁਸ਼ੀ ਦਰਸ਼ਨ ਦੇਣੇ ਅਤੇ ਉਹਨਾਂ ਦੇ ਕਾਰਜ ਸਿੱਧ ਕਰਨੇ ਉਹਨਾਂ ਦੇ ਨਿਤ ਕਰਮ ਹੀ ਸੀ। ਸਾਰਾ ਜੀਵਨ ਅਤਿ ਦੀ ਸਾਦਗੀ ਵਿਚ ਬਤੀਤ ਕੀਤਾ। ਆਪ ਜੀ ਨੇ ਸਦਾ ਹੀ ਅਲਪ ਅਹਾਰ ਅਤੇ ਸੁਲਪ ਸੀ ਨਿੰਦਰਾ ਨੂੰ ਕਥਨ ਨੂੰ ਪੂਰਨ ਗੁਰਮਯਾਦਾ ਵਿਚ ਰਹਿ ਕੇ ਨਿਭਾਇਆ।

ਹਰ ਸ਼ਰਧਾਲੂ ਭਾਵੇਂ ਉਹ ਨਾਮਧਾਰੀ ਹੋਵੇ ਜਾਂ ਗੈਰ ਨਾਮਧਾਰੀ ਉਸ ਦੀ ਸਿੱਧੀ ਪਹੁੰਚ ਇਸ ਮਾਂ ਤਕ ਸੀ, ਆਪ ਜੀ ਵੀ ਹਰ ਆਏ ਗਏ ਤੇ ਆਪਣੀ ਮਮਤਾ ਨਿਛਾਵਰ ਕਰਦੇ ਅਤੇ ਉਸਦਾ ਹਰ ਦੁੱਖ ਦਰਦ ਸੁਣਦੇ ਅਤੇ ਉਸਦਾ ਨਿਰਵਾਣ ਕਰਦੇ। ਉਹ ਸੇਵਾ ਅਤੇ ਤਿਆਗ ਦੀ ਪ੍ਰਤੱਖ ਮੂਰਤ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਰੀਰ ਸ਼ਾਂਤ ਹੋਣ ਉਪਰੰਤ ਆਪ ਜੀ ਨੇ ਨਾਮਧਾਰੀ ਪੰਥ ਦੀ ਸੁਯੋਗ ਅਗਵਾਈ ਕੀਤੀ ਅਤੇ ਪੰਥ ਦਾ ਮਾਰਗ ਦਰਸ਼ਨ ਵੀ ਕੀਤਾ।

ਐਸੀ ਮਹਾਨ ਹਸਤੀ, ਮਮਤਾ ਦੀ ਮੂਰਤ ਦਾ ਅੰਤ ਇਸ ਦਰਦਨਾਕ ਤਰੀਕੇ ਨਾਲ ਹੋਵੇਗਾ ਕੋਈ ਸੋਚ ਵੀ ਨਹੀਂ ਸੀ ਸਕਦਾ, ਪਰ ਸਤਿਗੁਰੂ ਬੇਅੰਤ ਹੈ, ਉਸਦੀ ਕਰਨੀ ਨੂੰ ਨਹੀਂ ਜਾਣਿਆ ਜਾ ਸਕਦਾ।

*ਕਿਸੇ ਕਵੀ ਨੇ ਠੀਕ ਲਿਖਿਆ ਹੈ :*
*ਹਸਦੀ ਹਸਦੀ ਤੁਰ ਗਈ ਮਾਂ..................!!!*

# ਮਾਤਾ ਜੀ ਨੇ ਹਮੇਸ਼ਾਂ ਪਿਆਰ ਵੰਡਿਆ... (ਬਾਕੀ ਸਫਾ 42 ਦੀ)

ਆਪ ਉੱਠੇ ਉਗਰਾਹੀ ਲਾਈ। ਕ੍ਰਿਪਾ ਕਰਨੀ ਸੀ ਅਸੀਂ ਪਿਛੇ ਹੀ ਬੈਠੇ ਸਾ ਜੀ, ਮਾਸੀ ਜੀ ਬਲਕਾਰ ਤੇ ਦਾਸੀ। ਜਦੋਂ ਮਾਤਾ ਜੀ ਦੀ ਕ੍ਰਿਪਾ ਦ੍ਰਿਸਟੀ ਹੋਈ ਤੇ ਬਚਨ ਕੀਤਾ ਇਥੇ ਤੇ ਸੇਠਾਣੀਆਂ ਬੈਠੀਆਂ ਹਨ ਹੋਰ ਕਿਸੇ ਕੋਲੋ ਲੋੜ ਹੀ ਨਹੀਂ ਉਗਰਾਹੀ ਦੀ। ਸੋ ਵਰ ਪੂਰੇ ਹੋਏ। ਮਾਤਾ ਜੀ ਦੀ ਬਖ਼ਸ਼ਿਸ਼ ਦਾ ਸੁਖ ਮਿਲਿਆ।

3. ਮੇਰੀ ਛੋਟੀ ਭੈਣ ਮੋਹਣੀ ਡਾ. ਖਰਬੰਦਾ ਦੇ ਘਰ ਕਾਫੀ ਸਾਲ ਬੱਚਾ ਨਹੀਂ ਹੋਇਆ ਤੇ ਕਿਸੇ ਘਰ ਬੈਂਕੋਕ ਮੁੰਡਾ ਹੋਣ ਤੇ ਪ੍ਰਸ਼ਾਦੇ ਬਣਾਦਿਆ ਸਭ ਮਾਤਾ ਜੀ ਨੂੰ ਵਧਾਈ ਦੇ ਰਹੇ ਸਨ।

ਮੇਰੀ ਬੀਜੀ ਨੇ ਅਰਜ਼ ਕੀਤੀ ਲੋਕਾਂ ਨੂੰ ਮੁੰਡੇ ਦੇਂਦੇ ਹੋ ਮੇਰੀ ਮੋਹਣੀ ਘਰ ਕੁੜੀ ਦੇ ਦਿਓ ਤੇ ਮਾਤਾ ਜੀ ਦਾ ਮਨ ਭਰ ਆਇਆ ਮੈਂ ਉਦੋਂ ਵੀ ਨਾਲ ਹੀ ਸਾਂ। ਮਾਤਾ ਜੀ ਬਚਨ ਕੀਤਾ ਤੇ ਜਾਚ ਵੀ ਦੱਸੀ ਭਾਈ ਗੁਰਦਾਸ ਜੀ ਵਰਗਾ ਸਿੱਖ ਹੋਵੇ ਤਾਂ ਸਤਿਗੁਰੂ ਜੀ ਕੋਲੋ ਝੋਲੀ ਵਡੀ ਕਰਕੇ ਮੰਗੀ ਦਾ ਹੈ। ਮੰਗਣਾ ਵੀ ਤੇ ਫੇਰ ਝੋਲੀ ਛੋਟੀ ਕਿਉਂ? ਤੇ ਬੀਜੀ ਨੂੰ ਹੌਂਸਲਾ ਵੀ ਦਿੱਤਾ ਕਿ ਸਾਡੀ ਡਾਕਟਰਨੀ ਘਰ ਮੁੰਡਾ ਹੋਵੇਗਾ ਤੂੰ ਫਿਕਰ ਕਿਉ ਕਰਦੀ ਏ। ਸੋ ਬਖ਼ਸ਼ਿਸ਼ ਪੂਰੀ ਹੋਈ ਹੁਣ ਪੋਤਰੇ-ਪੋਤਰੀ ਹਨ ਅਗੋ ਪਰਵਾਰ ਵਿੱਚ।

4. ਸਰਦਾਰ ਜੀ (ਸੰਤ ਬਲਵਿੰਦਰ ਪਾਲ ਸਿੰਘ) ਦੇ ਜਾਣ ਤੋਂ ਬਾਅਦ ਉਦਾਸੀ ਸੀ। ਚੰਗੇ ਹਾਲਾਤ ਮਾਤਾ ਜੀ ਦੀ ਕ੍ਰਿਪਾ ਨਾਲ ਹੀ ਬਣੇ ਹਨ। ਦਾਸੀ ਪਾਤਸ਼ਾਹ ਜੀ ਦੀ ਕੋਠੀ ਵਿੱਚ ਸੱਚੇ ਪਾਤਸ਼ਾਹ ਜੀ ਜਦੋਂ ਉਠਣ ਤੇ ਚਰਨਾਂ ਵਿੱਚ ਅਰਜ਼ ਕਰਕੇ ਜਾਣ ਦੀ ਉਡੀਕ ਵਿੱਚ ਬੈਠੀ ਹੋਈ ਸਾ ਕਾਫੀ ਟਾਈਮ ਲੰਘ ਗਿਆ ਸੀ ਇੱਕ ਦੋ ਵਾਰੀ ਸੇਵਕਾਂ ਕਿਹਾ ਵੀ ਪਤਾ ਨਹੀਂ ਸੱਚੇ ਪਾਤਸ਼ਾਹ ਜੀ ਕਦੋਂ ਉਠਣ। ਮੈਂ ਕਿਹਾ ਕੋਈ ਗੱਲ ਨਹੀਂ ਮੈਂ ਅਰਜ਼ ਕਰਕੇ ਹੀ ਜਾਣਾ ਹੈ। ਮਾਤਾ ਜੀ ਫਿਰ ਆਏ ਤੇ ਕਿਹਾ ਤੁਸੀ ਗਏ ਨਹੀਂ। ਮਾਤਾ ਜੀ ਪਾਤਸ਼ਾਹ ਜੀ ਲਈ ਆਏ ਸਨ ਤੇ ਮੇਰੀ ਅਰਜ਼ ਵੀ ਕਰਾਣ ਤੇ ਸੁਣਣ ਆਏ ਸਨ। ਮੈਂ ਸਾਰੀ ਅਰਜ਼ ਕੀਤੀ। ਮਾਤਾ ਜੀ ਕਲਾਵੇ ਵਿੱਚ ਲੈ ਕੇ ਹੁਕਮ ਕੀਤਾ, "ਤੁਸੀ ਜਾਵੋ ਤੇ ਅਰਦਾਸ ਕਰਿਆ ਕਰੋ। ਮੈਂ ਆਪ ਅਰਜ਼ ਕਰਾਂਗੀ ਸਾਰੀ" ਉਸ ਤੋਂ ਬਾਅਦ ਹਰ ਪੱਖੋ ਬੜੀ ਕ੍ਰਿਪਾ ਹੋਈ ਹੈ। ਸ਼ੁਕਰ ਹੈ ਉਹਨਾਂ ਇੱਜਤ ਦੀ ਜ਼ਿੰਦਗੀ ਵਾਪਸ ਦਿੱਤੀ। ਜਦੋਂ ਮੇਰਾ ਦਿਲ ਕਰਦਾ ਸੀ ਮਾਂ (ਮਾਤਾ ਚੰਦ ਕੌਰ ਜੀ) ਨਾਲ ਫੋਨ ਤੇ ਗੱਲ ਕਰਕੇ ਆਵਾਜ਼ ਸੁਣ ਕੇ ਦਿਲ ਨੂੰ ਸਕੂਨ ਮਿਲਦਾ ਸੀ। ਸਦਾ ਹੀ ਰਾਣੀ ਜੀ ਕਹਿ ਕੇ ਪਿਆਰ ਨਾਲ ਸਾਰਾ ਹਾਲ ਚਾਲ ਪੁਛਦੇ ਸਨ। ਤੇ ਮੇਰਾ ਦੁਖ ਦਰਦ ਦੂਰ ਕਰ ਦੇਂਦੇ ਸਨ। ਜਿਨਾਂ ਵੀ ਮਾਤਾ ਜੀ ਦਾ ਧੰਨਵਾਦ ਕਰਾ ਥੋੜਾ ਹੈ।

ਇਹ ਮਾਤਾ ਜੀ ਦੀ ਹੀ ਕ੍ਰਿਪਾ ਹੈ ਕਿ ਉਹਨਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਸੁਣਾਇਆ ਅਤੇ ਸਾਨੂੰ ਗੁਰੂ ਗੱਦੀ ਦਾ ਸੂਰਜ ਉਦੇ ਕਰਕੇ, ਸਤਿਗੁਰੂ ਉਦੈ ਸਿੰਘ ਜੀ ਨੂੰ ਗੱਦੀ ਤੇ ਬਿਠਾਇਆ ਏ ਤੇ ਸਾਨੂੰ ਗੁਰੂ ਵਾਲੇ ਬਣਾਇਆ ਹੈ। **ਧੰਨ ਮਾਤਾ ਚੰਦ ਕੌਰ ਜੀ।■**



# ਪੰਥ ਨੂੰ ਡੋਲਨ ਨਹੀਂ ਦਿੱਤਾ

ਗੁਰਦੇਵ ਸਿੰਘ ਚੀਮਾ

ਮਾਤਾ ਚੰਦ ਕੌਰ ਜੀ ਦਾ ਜਨਮ 1932 ਈ. ਨੂੰ ਪਿਤਾ ਸਰਵਣ ਸਿੰਘ ਮਾਤਾ ਸਮਾ ਕੌਰ ਜੀ ਦੇ ਇਕ ਜਿਮੀਂਦਾਰਾ ਪਰਿਵਾਰ ਵਿਚ ਪਿੰਡ ਬੁਰਜਥਰੋੜ ਜ਼ਿਲਾ ਬਠਿੰਡਾ (ਪੰਜਾਬ) ਵਿਚ ਹੋਇਆ। ਇਹ ਪਿੰਡ ਮਾਤਾ ਜੀ ਦਾ ਨਾਨਕਾ ਪਿੰਡ ਸੀ। ਆਪ ਜੀ ਦੇ ਪਿਤਾ ਦਾ ਜੱਦੀ ਪਿੰਡ ਬਾਜਾਖਾਨਾ ਹੀ ਸੀ। ਆਪ ਜੀ ਦੇ ਪਿਤਾ ਨਾਮਧਾਰੀ ਨਹੀਂ ਸਨ। ਪਰ ਆਪ ਜੀ ਦੇ ਨਾਨਾ ਸੰਤ ਮੰਨਾ ਸਿੰਘ ਪਿੰਡ ਬੁਰਜਥਰੋੜ ਦਾ ਪਰਿਵਾਰ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਨਾਮਧਾਰੀ ਸੀ। ਮਾਤਾ ਚੰਦ ਕੌਰ ਜੀ ਦਾ ਸਾਰਾ ਪੇਕਾ ਪਰਿਵਾਰ ਜਗਜੀਤ ਨਗਰ ਵਿਖੇ ਰਹਿੰਦਾ ਹੈ। ਆਪ ਜੀ ਦੀਆਂ ਦੋ ਭੈਣਾਂ ਤੇ ਤਿੰਨ ਭਰਾ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪਹਿਲਾ ਅਨੰਦ ਕਾਰਜ 21 ਮਾਰਚ ਸੰਨ 1944 ਨੂੰ ਬੀਬੀ ਰਜਿੰਦਰ ਕੌਰ ਜੀ ਨਾਲ ਪੂਰੀ ਗੁਰ ਮਰਯਾਦਾ ਦੇ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਪਿੰਡ ਮੁਠੱਡੇ ਵਿਖੇ ਹੋਇਆ। ਸੰਤ ਮੋਹਣ ਸਿੰਘ ਤੇ ਸੰਤ ਆਲਾ ਸਿੰਘ ਨੇ ਆਪ ਜੀ ਨੂੰ ਅੰਮ੍ਰਿਤ ਛਕਾਇਆ ਸੀ। ਸੰਤ ਬਹਾਦਰ ਸਿੰਘ ਨੇ ਭਜਨ ਦੱਸਿਆ ਸੀ। ਇਸ ਸਮੇਂ ਮੇਲਾ ਬਹੁਤ ਭਰਿਆ ਸੀ ਸੰਗਤ ਵਿਚ ਖੁਸ਼ੀਆਂ ਦੀ ਲਹਿਰ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਸੇ ਨੂੰ ਕੋਈ ਉਚੇਚ ਨਹੀਂ ਕਰਨ ਦਿੱਤਾ। ਮਾਤਾ ਰਜਿੰਦਰ ਕੌਰ ਜੀ ਹੱਸਮੁੱਖ ਮਿਲਣਸਾਰ ਤੇ ਖਿੜੇ ਸੁਭਾਅ ਵਾਲੇ ਸਨ। ਆਪ ਅੰਮ੍ਰਿਤ ਵੇਲੇ ਉਠ ਹੱਥੀਂ ਸੇਵਾ ਕਰਦੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਤੇ ਮਾਤਾ ਰਜਿੰਦਰ ਕੌਰ ਨੂੰ ਮੰਡੀ ਭੇਜਿਆ। ਇਥੇ ਮਾਤਾ ਜੀ ਬਿਮਾਰ ਹੋ ਗਏ ਪਾਤਸ਼ਾਹ ਜੀ ਕੋਲ ਅਰਜ਼ ਕੀਤੀ ਗਈ। ਇਥੇ ਹੀ ਮਾਤਾ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਰ ਕਮਲਾਂ ਵਿਚ ਹੀ ਬਿ. 2002 ਨੂੰ ਮੰਡੀ ਵਿਖੇ ਸਾਨੂੰ ਸਦੀਵੀ ਵਿਛੋੜਾ ਦੇ ਗਏ। ਭੋਗ ਪਾਇਆ ਗਿਆ ਤੇ ਸਤਿਗੁਰੂ ਜੀ ਨੇ ਸ਼ਬਦ ਪੜ੍ਹਿਆ ਸੀ

***ਜੋ ਦਿਨ ਆਵਹਿ ਸੋ ਦਿਨ ਜਾਹੀ***
***ਕਰਨਾ ਕੂਚ ਰਹਨਾ ਥਿਰ ਨਾਹੀ।।***

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਜ਼ਾ ਅਨੁਸਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਦੂਸਰਾ ਅਨੰਦ ਕਾਰਜ ਸੰਨ 1945 ਨੂੰ ਪਿੰਡ ਰੋਡੇ ਵਿਖੇ ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿਚ ਹੋਇਆ। ਆਪ ਜੀ ਦਾ ਪੇਕਾ ਨਾਮ ਕਰਤਾਰ ਕੌਰ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇੱਛਾ ਸੀ ਕਿ ਉਹਨਾਂ ਦੀ ਨੂੰਹ ਇਹੋ ਜਿਹੀ ਆਵੇ - ਜਿਸ ਦੇ ਹੱਥ ਅਰਕਾਂ ਤੀਕ ਸੁਆਹ ਨਾਲ ਲਿਬੜੇ ਰਹਿਣ, ਉਹ ਸਾਧ ਸੰਗਤ ਦੇ ਭਾਂਡੇ ਮਾਂਜੇ, ਤੇ ਸੇਵਾ ਸਿਮਰਨ ਵਾਲੀ ਹੋਵੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਹ ਸੁਪਨਾ ਸਾਕਾਰ ਹੋਇਆ। ਮਾਤਾ ਚੰਦ ਕੌਰ ਜੀ ਨੇ ਆਪਣੇ ਹੱਥੀਂ ਸੇਵਾ ਕੀਤੀ, ਡੰਗਰਾਂ ਵਾਲੀ ਥਾਂ ਆਪ ਗੋਹਾ ਚੁਕਦੇ, ਸਫਾਈ ਕਰਨੀ, ਦੁੱਧ ਚੋਣਾ, ਲੰਗਰ ਵਿਚ ਮਾਈਆਂ ਨੂੰ ਨਾਲ ਲੈ ਕੇ ਦਾਲਾਂ ਚੁਗਣੀਆਂ, ਸਬਜੀਆਂ ਕੱਟਣੀਆਂ, ਭਾਂਡੇ ਮਾਂਜਣੇ ਹਰ ਸਮੇਂ ਸੇਵਾ ਦੇ ਖੇਤਰ ਵਿਚ ਰੁਝੇ ਰਹਿੰਦੇ ਸਨ।

ਸ੍ਰੀ ਭੈਣੀ ਸਾਹਿਬ ਗੁਰਦੁਆਰੇ ਵਿਚ ਰਹਿਣ ਵਾਲੇ ਸਰੀਰਾਂ ਦਾ ਧਿਆਨ ਰੱਖਣ ਦੇ ਨਾਲ ਨਾਲ ਮਾਤਾ ਚੰਦ ਕੌਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਆਉਂਦੀਆਂ ਸੰਗਤਾਂ ਦੀਆਂ ਸੁਖ ਸਹੂਲਤਾਂ ਉਹਨਾਂ ਦੇ ਡੇਰਿਆਂ ਦਾ ਇੰਤਜਾਮ ਬਹੁਤ ਹੀ ਵਧੀਆ ਢੰਗ ਨਾਲ ਕਰਦੇ ਸਨ। ਉਹਨਾਂ ਦਾ ਹਾਲ ਚਾਲ ਪੁਛਦੇ, ਪਰਿਵਾਰਕ ਸੁਖ ਸਾਂਦ

ਪੁਛਦੇ। ਜੇ ਕਿਸੇ ਚੀਜ਼ ਦੀ ਜ਼ਰੂਰਤ ਹੁੰਦੀ, ਪੂਰੀ ਕਰਦੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਮਾਤਾ ਜੀ ਡੇਰੇ ਵਿਚ ਰਹਿਣ ਵਾਲੇ ਸੇਵਾਦਾਰਾਂ ਨੂੰ ਕੱਪੜੇ, ਦੁੱਧ ਅਤੇ ਰਸਦ ਤੇ ਹੋਰ ਲੋੜੀਂਦੀਆਂ ਵਸਤਾਂ ਦਿੰਦੇ ਅਤੇ ਬਿਰਧਸ਼ਾਲਾ ਵਿਚ ਬਿਰਧਾਂ ਤੇ ਬਿਮਾਰਾਂ ਦਾ ਖਾਸ ਖਿਆਲ ਰੱਖਦੇ।

ਸ੍ਰੀ ਭੈਣੀ ਸਾਹਿਬ ਜਾਂ ਆਲੇ ਦੁਆਲੇ ਕਿਤੇ ਹੋਰ ਵੱਡਾ ਸਮਾਜਕ ਮੇਲਾ ਹੁੰਦਾ, ਮਾਤਾ ਜੀ ਉਥੇ ਆਪ ਹਾਜ਼ਰ ਹੁੰਦੇ ਤੇ ਲੰਗਰ ਦਾ ਇੰਤਜਾਮ ਆਪ ਕਰਦੇ। ਸ੍ਰੀ ਭੈਣੀ ਸਾਹਿਬ ਵਿਖੇ ਆਪਣੇ ਹੱਥੀਂ ਦੁੱਧ, ਚਾਟਾ ਸਾਧ ਸੰਗਤ ਨੂੰ ਵਰਤਾਉਂਦੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਕੀਤੀ ਗਈ ਨਵ-ਉਸਾਰੀ ਵਿਚ ਮਾਤਾ ਜੀ ਦਾ ਬਹੁਤ ਹੀ ਮਹੱਤਵਪੂਰਨ ਯੋਗਦਾਨ ਰਿਹਾ ਭਾਵੇਂ ਉਹ ਸਿਮਰਤੀ ਮੰਦਰ ਸੀ, ਬਿਰਧਸ਼ਾਲਾ, ਗਊਸ਼ਾਲਾ, ਤਬੇਲਾ, ਰਾਮ ਮੰਦਰ, ਮਾਈਆਂ ਦਾ ਡੇਰਾ, ਤਿੰਨ ਮੰਜਲੀ ਇਮਾਰਤ, ਰਾਮ ਸਰੋਵਰ ਜਾਂ ਹੋਰ ਵੀ ਕੋਈ ਉਸਾਰੀ ਦਾ ਕਾਰਜ ਹੁੰਦਾ ਤਾਂ ਮਾਤਾ ਜੀ ਆਪ ਕਿਰਪਾ ਕਰਦੇ, ਸਾਰਾ ਸਾਰਾ ਦਿਨ ਆਪਣੇ ਹੱਥੀਂ ਸੇਵਾ ਕਰਦੇ ਕਦੀ ਮੂਲ ਥੱਕਦੇ ਨਾ। ਪਿਛਲੀ ਉਮਰ ਨੂੰ ਵੀ ਉਹਨਾਂ ਵਿਚ ਇਤਨੀ ਸ਼ਕਤੀ ਸੀ, ਸੇਵਾ ਤੇ ਸਿਮਰਨ ਵਿਚ ਹੀ ਲੀਨ ਰਹਿੰਦੇ। ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਤਿਆਰ ਕਰਵਾਈ। ਆਲੇ ਦੁਆਲੇ ਸੰਗਤਾਂ ਨੂੰ ਘਰ ਘਰ ਜਾ ਕੇ ਆਪ ਲੈ ਕੇ ਆਉਂਦੇ ਤੇ ਸੇਵਾ ਕਰਦੇ ਤੇ ਕਰਵਾਉਂਦੇ। ਸੇਵਾ ਦੇ ਨਾਲ ਨਾਲ ਆਸਾ ਦੀ ਵਾਰ, ਦੁਪਹਿਰ ਦਾ ਨਿਤਨੇਮ ਤੇ ਸ਼ਾਮ ਦਾ ਨਿਤਨੇਮ ਕਦੀ ਵੀ ਨਾਗਾ ਨਾ ਪਾਉਂਦੇ। ਸਾਰਾ ਸਾਰਾ ਦਿਨ ਸੇਵਾ ਕਰਦੇ ਕਦੀਂ ਥਕਦੇ ਨਹੀਂ ਸਨ। ਸਾਨੂੰ ਵੀ ਸੇਵਾ ਵਾਸਤੇ ਆਖਦੇ ਰਹਿਣਾ ਸਾਰੇ ਲੜਕਿਆਂ ਨੂੰ ਇਕਠਿਆਂ ਕਰਕੇ ਲਿਆਇਆ ਕਰੋ, ਸੇਵਾ ਕਰਿਆ ਕਰੋ। ਆਸਾ ਦੀ ਵਾਰ ਵਿਚ ਲਿਆਇਆ ਕਰੋ। ਸੇਵਾ ਸਿਮਰਨ ਦੇ ਨਾਲ ਨਾਲ ਸਿਹਤ ਦਾ ਵੀ ਖਿਆਲ ਰੱਖਦੇ। ਹੁਕਮ ਕਰਦੇ ਕਿ ਸਾਧ ਸੰਗਤ ਨੂੰ ਯੋਗਾ ਵੀ ਕਰਵਾਇਆ ਕਰੋ।

ਸੇਵਾ ਸਿਮਰਨ ਤੋਂ ਬਿਨਾਂ ਲੋੜਵੰਦਾਂ ਦਾ ਵੀ ਪੂਰਾ ਖਿਆਲ ਰੱਖਦੇ। ਘਰੇਲੂ ਲੋੜ, ਇਲਾਜ ਲਈ ਆਏ ਸਰੀਰਾਂ ਦੀ ਪੂਰੀ ਮਦਦ ਕਰਦੇ। ਆਪਣਾ ਸਮਾਂ ਜ਼ਿਆਦਾ ਸੇਵਾ ਸਿਮਰਨ ਵਿਚ ਹੀ ਬਤੀਤ ਕਰਦੇ।

ਸੰਨ 1947 ਵਿਚ ਦੇਸ਼ ਨੂੰ ਆਜ਼ਾਦੀ ਮਿਲੀ। ਉਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਸੰਗਤ ਦਾ ਪੂਰਾ ਖਿਆਲ ਰੱਖਿਆ।। ਉੱਜੜ ਕੇ ਆਇਆਂ ਨੂੰ ਆਪਣੇ ਗੱਲ ਨਾਲ ਲਾਇਆ। ਆਪ ਜੀ ਦੇ ਹੁਕਮ ਅਨੁਸਾਰ ਉਸ ਸਮੇਂ ਬਾਬਾ ਜਗਜੀਤ ਸਿੰਘ ਜੀ ਜੀਵਨ ਨਗਰ ਦੇ ਇਲਾਕੇ ਵਿਚ ਆਈ ਸੰਗਤ ਦਾ ਪ੍ਰਬੰਧ ਕਰ ਰਹੇ ਸਨ। ਇਸ ਸਮੇਂ ਸ੍ਰੀ ਭੈਣੀ ਸਾਹਿਬ ਵਿਚ ਹੋਰਨਾਂ ਮਾਈਆਂ ਨੂੰ ਨਾਲ ਲੈ ਕੇ ਮਾਤਾ ਜੀ ਨੇ ਲੰਗਰ ਤਿਆਰ ਕਰਨ ਤੇ ਪ੍ਰਸ਼ਾਦੇ ਛਕਾਉਣ ਦੀ ਵੱਡੀ ਸੇਵਾ ਨਿਭਾਈ। ਗੁਰੂ ਘਰ ਦੇ ਲੰਗਰ ਦੀ ਸੇਵਾ ਤਾਂ ਆਪ ਜੀ ਦੇ ਰੋਮ ਰੋਮ ਵਿਚ ਵੱਸੀ ਹੋਈ ਸੀ। ਤਕਰੀਬਨ 70 ਸਾਲ ਸ੍ਰੀ ਭੈਣੀ ਸਾਹਿਬ ਲੋਹ ਲੰਗਰ ਦੀ ਸੇਵਾ ਕੀਤੀ। ਲੰਗਰ ਦੇ ਜੂਠੇ ਬਰਤਨ ਸਾਫ ਕੀਤੇ। ਲੰਗਰ ਲਈ ਬਾਹਰੋਂ ਬਾਲਣ ਮੰਗਵਾਇਆ। ਜੀਵਨ ਨਗਰ ਰਹਿੰਦਿਆਂ ... ਖੂਹ ਤੋਂ ਸੈਂਕੜੇ ਘੜੇ ਜਲ ਦੇ ਭਰ ਕੇ ਹਰ ਰੋਜ਼ ਲੰਗਰ ਲਈ ਲਿਆਉਣੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿੰਨੇ ਵੀ ਕਾਰਜ ਆਰੰਭ ਕੀਤੇ ਉਹਨਾਂ ਸਾਰੇ ਕਾਰਜਾਂ ਵਿਚ ਮਾਤਾ ਚੰਦ ਕੌਰ ਜੀ ਆਪ ਜੀ ਦੇ ਸਹਾਇਕ ਹੁੰਦੇ ਅਤੇ ਗੁਰੂ ਘਰ ਦੀ ਸੇਵਾ ਨੂੰ ਤਨ ਤੇ ਮਨ ਨਾਲ ਕਰਦੇ।

ਮਾਤਾ ਜੀ ਦੇ ਮਨ ਵਿਚ ਇਕ ਲੇਸ ਮਾਤਰ ਵੀ ਹਉਮੈ ਦਾ ਅੰਸ਼ ਵੇਖਣ ਨੂੰ ਨਹੀਂ ਮਿਲਿਆ। ਮਾਤਾ ਜੀ ਦੇ ਯਤਨਾਂ ਨਾਲ ਹੀ, ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪੁਰਾਣੀ ਕੋਠੀ ਦਾ ਨਵਾਂ ਰੂਪ, ਵਰਨੀ ਅਸਥਾਨ, ਰਾਮ ਮੰਦਰ, ਸਕੂਲ ਅਤੇ ਹੋਰ ਸਾਰੇ ਅਸਥਾਨ ਤਿਆਰ ਹੋਏ। ਸ੍ਰੀ ਭੈਣੀ ਸਾਹਿਬ ਦੇ ਨਵ ਨਿਰਮਾਣ ਅਤੇ ਇਸਦੀ ਆਧੁਨਿਕ ਦਿਖ ਪਿਛੇ ਮਾਤਾ ਚੰਦ ਕੋਰ ਜੀ ਦਾ ਅਹਿਮ ਰੋਲ ਹੈ।

ਮਾਤਾ ਜੀ ਨੇ ਆਪਣਾ ਸਾਰਾ ਜੀਵਨ ਸੇਵਾ ਸਿਮਰਨ ਕਰਦਿਆਂ ਬਤੀਤ ਕੀਤਾ। ਕਦੀ ਉਹਨਾਂ ਨੇ ਕਿਸੇ ਲਈ ਕੌੜਾ ਸ਼ਬਦ ਨਹੀਂ ਵਰਤਿਆ। ਬੀਬਾ ਸਾਹਿਬ ਕੌਰ ਨੇ ਭਰੇ ਮਨ ਨਾਲ ਕਿਹਾ ਮਾਤਾ ਜੀ ਨੇ ਸਭ ਨੂੰ ਪਿਆਰ ਹੀ ਵੰਡਿਆ। ਜੇ ਮੈਂ ਕਦੀ ਗੁੱਸਾ ਹੋਵਾਂ ਤਾਂ ਮੈਨੂੰ ਕਹਿਣਾ, "ਗੁੱਡੀ ਤੂੰ ਗੁੱਸਾ ਨਾ ਕਰਿਆ ਕਰ।" ਇਹ ਸਾਧ ਸੰਗਤ ਹੈ ਮੈਂ ਇਹਨਾਂ ਦੀ ਸੇਵਾ ਕਰਨੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕਰਦੇ ਸਨ, "ਮੇਰੀ ਸਿੰਘਣੀ ਸੇਵਾ ਤਾਂ ਬਹੁਤ ਕਰਦੀ ਹੈ ਪਰ ਇਸਦੀ ਇਸ਼ਤਿਹਾਰਬਾਜ਼ੀ ਨਹੀਂ ਕਰਦੀ।"

ਮਾਤਾ ਜੀ ਦਾ ਪਿਆਰ ਅਸੀਂ ਕਦੀ ਵੀ ਭੁੱਲ ਨਹੀਂ ਸਕਦੇ। ਅੱਜ ਵੀ ਜਦੋਂ ਸਾਨੂੰ ਉਹਨਾਂ ਦੀ ਯਾਦ ਆਉਂਦੀ ਹੈ ਤਾਂ ਮਨ ਭਰ ਆਉਂਦਾ ਹੈ। ਇਹ ਸਮਾਂ ਮਾਤਾ ਜੀ ਦੇ ਜਾਣ ਦਾ ਨਹੀਂ ਸੀ ਕਿਉਂਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਛੋੜਾ ਅਸਹਿ ਸੀ। ਇਹ **(ਬਾਕੀ ਸਫਾ 71 ਤੇ)**



# ਮਾਂਵਾਂ ਠੰਢੀਆਂ ਛਾਂਵਾਂ

✍ ਪ੍ਰਿੰ. ਸਤਵੰਤ ਕੌਰ

ਜਦੋਂ ਦੀ ਇਹ ਧਰਤੀ ਬਣੀ ਹੈ ਉਦੋਂ ਤੋਂ ਹੀ ਮਾਂ ਸ਼ਬਦ ਹਰ ਜੀਵਨ ਨਾਲ ਜੁੜਿਆ ਹੋਇਆ ਹੈ। ਮਾਂ ਦਾ ਅਹਿਸਾਸ ਇਕ ਬਹੁਤ ਹੀ ਮਿੱਠਾ ਅਤੇ ਪਿਆਰਾ ਅਨੁਭਵ ਹੈ। ਮਾਂ ਨੂੰ ਅਕਾਲ ਪੁਰਖ ਦਾ ਸਰਗੁਣ ਸਰੂਪ ਵੀ ਆਖਿਆ ਗਿਆ ਹੈ। ਮਾਂ ਦੀ ਗੋਦ ਵਿੱਚ ਇਕ ਐਸੀ ਕਸ਼ਿਸ਼ ਹੈ ਜੋ ਹਰ ਮਨੁੱਖ ਨੂੰ ਉਸ ਅਕਾਲ ਪੁਰਖ ਦੀ ਗਲਵੱਕੜੀ ਦਾ ਅਹਿਸਾਸ ਦਿੰਦੀ ਹੈ।

ਮਾਤਾ ਚੰਦ ਕੌਰ ਜੀ ਨਾਮਧਾਰੀ ਪੰਥ ਦੀ ਲੰਬੇ ਸਮੇਂ ਤੱਕ ਸੇਵਾ ਕਰਨ ਵਾਲੀ ਇਕ ਅਜਿਹੀ ਮਾਂ ਸੀ ਜਿਨ੍ਹਾਂ ਨੂੰ ਵੇਖ ਕੇ ਆਖਿਆ ਗਿਆ 'ਮਾਵਾਂ ਠੰਡੀਆਂ ਛਾਵਾਂ'। ਉਹਨਾਂ ਨੇ ਆਪਣੇ ਹਰ ਰੂਪ ਨੂੰ ਬਹੁਤ ਬਖੂਬੀ ਨਿਭਾਇਆ। ਨਾਮਧਾਰੀ ਪੰਥ ਦੀ ਇਸ ਮਹਾਨ ਮਾਤਾ ਨੇ ਸਾਧ ਸੰਗਤ ਨੂੰ ਆਪਣਾ ਪਿਆਰ ਵੰਡਿਆ ਅਤੇ ਸੰਗਤ ਦਾ ਮਾਰਗ ਦਰਸ਼ਨ ਵੀ ਕੀਤਾ। ਆਪ ਜੀ ਦੀਆਂ ਅਣਗਿਣਤ ਵਿਸ਼ੇਸ਼ਤਾਵਾਂ ਨੂੰ ਕੁਝ ਲਾਈਨਾਂ ਵਿੱਚ ਲਿਖਿਤ ਰੂਪ ਦੇਣਾ ਨਾਮੁਮਕਿਨ ਹੈ। ਇਕ ਪਾਸੇ ਜੇ ਮਾਤਾ ਜੀ ਸੇਵਾ ਦੀ ਮੂਰਤ ਸਨ ਤੇ ਦੂਜੇ ਪਾਸੇ ਉਹਨਾਂ ਵਰਗਾ ਕੋਈ ਦੂਰਦਰਸ਼ੀ ਨਹੀਂ ਸੀ। ਆਪ ਜੀ ਅਤਿ ਕੋਮਲ ਅਤੇ ਅਤਿ ਸੁੰਦਰ ਹੋਣ ਦੇ ਨਾਲ-ਨਾਲ ਦ੍ਰਿੜਤਾ ਦੇ ਮਾਲਕ ਵੀ ਸੀ। ਜੇ ਇਕ ਪਾਸੇ ਆਪ ਜੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਲ ਹੋਣ ਦਾ ਸੁਭਾਗ ਪ੍ਰਾਪਤ ਸੀ ਤੇ ਦੂਜੇ ਪਾਸੇ ਉਹ ਸਮੂਹ ਸਾਧ ਸੰਗਤ ਦੇ ਮਾਤਾ ਜੀ ਵੀ ਸੀ। ਆਪ ਜੀ ਦਾ ਜੀਵਨ ਮਿਸਾਲ ਹੈ ਸੇਵਾ, ਪਿਆਰ, ਤਿਆਗ, ਸਾਦਗੀ ਅਤੇ ਨਾਮਸਿਮਰਨ ਦਾ, ਅਨੁਸ਼ਾਸਨ, ਧੀਰਜ, ਦ੍ਰਿੜ੍ਹਤਾ, ਦੂਰਦਰਸ਼ਿਤਾ ਅਤੇ ਅੰਤਰਯਾਮਤਾ ਦਾ।

ਆਪ ਜੀ ਬੇਟੀ ਅਤੇ ਭੈਣ ਦੇ ਰੂਪ ਵਿਚ ਕਰਤਾਰ ਕੌਰ ਸਨ। ਆਪ ਜੀ ਸ਼ੁਰੂ ਤੋਂ ਹੀ ਬਹੁਤ ਮਿਹਨਤੀ ਅਤੇ ਸੇਵਾ ਦੀ ਮੂਰਤੀ ਸਨ ਅਤੇ ਸਾਰੇ ਕੰਮਾਂ ਵਿੱਚ ਨਿਪੁੰਨ ਹੋ ਗਏ। ਹਰ ਕੰਮ ਨੂੰ ਸਮੇਂ ਸਿਰ ਕਰਨਾ ਆਪ ਜੀ ਨੇ ਆਪਣੀ ਆਦਤ ਬਣਾ ਲਈ, ਸੇਵਾ ਕਰਨਾ ਆਪ ਜੀ ਨੂੰ ਬਹੁਤ ਆਨੰਦਿਤ ਕਰਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਸਦਕਾ ਆਪ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ ਬਣੇ ਅਤੇ ਚੰਦ ਕੌਰ ਬਣ ਗਏ। ਬੀਬਾ ਸਾਹਿਬ ਕੌਰ ਜੀ ਦੇ ਮਾਤਾ ਬਣੇ ਅਤੇ ਨਾਲ ਹੀ ਜਗਤ ਮਾਤਾ ਬਣ ਗਏ।

ਮਾਤਾ ਜੀ ਨੇ ਆਪਣਾ ਜੀਵਨ ਬਹੁਤ ਹੀ ਅਨੁਸ਼ਾਸਨ ਬੱਧ ਰੱਖਿਆ। ਉਹਨਾਂ ਨੇ ਆਪਣੀਆਂ ਸਾਰੀਆਂ ਜਿੰਮੇਵਾਰੀਆਂ ਬਹੁਤ ਹੀ ਵਧੀਆ ਤਰੀਕੇ ਨਾਲ ਨਿਭਾਈਆਂ। ਰੋਜ ਸਵੇਰੇ ਅਮ੍ਰਿਤ ਵੇਲੇ ਉੱਠ ਕੇ ਨਾਮ ਸਿਮਰਨ ਕਰਨਾ, ਆਸਾ ਦੀ ਵਾਰ ਵਿੱਚ ਸਤਿਗੁਰੂ ਜੀ ਦੇ ਅਤੇ ਸਾਧ ਸੰਗਤ ਦੇ ਦਰਸ਼ਨ ਕਰਨੇ, ਲੰਗਰ ਵਿੱਚ ਸੇਵਾ ਕਰਨੀ, ਤਬੇਲਿਆਂ ਦੀ ਸੇਵਾ ਆਪ ਜੀ ਦਾ ਰੋਜ਼ ਦਾ ਨਿਯਮ ਸੀ। ਇਸ ਤੋਂ ਇਲਾਵਾ ਸਾਧ ਸੰਗਤ ਨੂੰ ਮਿਲਣਾ, ਉਹਨਾਂ ਦੀਆਂ ਅਰਜ਼ਾਂ ਸੁਣਨੀਆਂ, ਡੇਰਿਆਂ ਦੇ ਪ੍ਰਬੰਧ ਅਤੇ ਹੋਰ ਸਾਰੇ ਪ੍ਰਬੰਧ ਕਰਨੇ। ਆਈ ਸਾਧ ਸੰਗਤ ਦਾ ਹਾਲ-ਚਾਲ ਪੁਛਣਾ, ਦਿਨ ਰਾਤ ਸਾਧ ਸੰਗਤ ਦੀ ਸੇਵਾ, ਆਪ ਜੀ ਵਿੱਚ ਕੁੱਟ-ਕੁੱਟ ਕੇ ਭਰੀ ਹੋਈ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੀ ਰਜ਼ਾ ਅਨੁਸਾਰ ਸ੍ਰੀ ਜੀਵਨ ਨਗਰ ਅਤੇ ਸ੍ਰੀ ਭੈਣੀ ਸਾਹਿਬ ਦੀਆਂ ਕੱਚੀਆਂ ਇਮਾਰਤਾਂ ਪੱਕੀਆਂ ਕਰਨ ਲਈ ਟੋਕਰੀ ਚੁੱਕਣਾ, ਰੋੜੀ ਕੁੱਟਣੀ, ਇੱਟਾਂ ਢੋਣਾ ਆਦਿ ਸਾਰੀਆਂ ਸੇਵਾਵਾਂ ਸਮੇਂ ਸਿਰ ਬਹੁਤ ਹੀ ਸੁਚੱਜੇ ਢੰਗ ਨਾਲ ਸੰਪੂਰਣ ਕਰਦੇ ਦੇਖੇ ਜਾਂਦੇ। ਹਰ ਵੇਲੇ ਕਿਸੇ ਨ ਕਿਸੇ ਕੰਮ ਵਿੱਚ ਰੁੱਝੇ ਰਹਿੰਦੇ ਸੀ। ਅਗਰ ਕਿਸੇ ਨੇ ਆਪ ਜੀ ਨੂੰ ਆਰਾਮ ਕਰਨ ਲਈ ਅਰਜ ਕਰਨੀ ਆਪ ਜੀ ਨੇ ਹੁਕਮ ਕਰਨਾ ਕਿ ਸੇਵਾ ਨਾਲ ਆਪ ਜੀ ਨੂੰ ਤਾਕਤ ਮਿਲਦੀ ਹੈ। ਮੈਂ ਆਪ ਮਾਤਾ ਜੀ ਨੂੰ ਕਦੇ ਵੀ ਆਰਾਮ ਕਰਦੇ ਨਹੀਂ ਵੇਖਿਆ। ਆਪ ਜੀ ਨੇ ਆਪ ਵੀ ਸੇਵਾ ਕੀਤੀ ਅਤੇ ਸਾਧ ਸੰਗਤ ਨੂੰ ਵੀ ਸੇਵਾ ਕਰਨ ਲਈ ਪ੍ਰੇਰਿਆ।

ਮਾਤਾ ਚੰਦ ਕੌਰ ਜੀ ਪਿਆਰ ਦੀ ਮੂਰਤ ਸਨ।

ਆਪ ਜੀ ਦਾ ਸੁੰਦਰ ਚਮਕਦਾ ਚਿਹਰਾ ਜੋ ਹਰ ਵੇਲੇ ਮਿੱਠੀ-ਮਿੱਠੀ ਮੁਸਕਾਨ ਬਿਖੇਰਦਾ ਸੀ ਹਰ ਕਿਸੇ ਨੂੰ ਬੜੀ ਆਸਾਨੀ ਨਾਲ ਆਕਰਸ਼ਿਤ ਕਰ ਲੈਂਦਾ ਸੀ। ਕਦੀ ਕਿਸੇ ਨਾਲ ਗੁੱਸੇ ਵਿੱਚ ਗੱਲ ਨਹੀਂ ਕੀਤੀ ਸਗੋਂ ਹਰ ਇੱਕ ਨਾਲ ਮਿੱਠੇ ਬੋਲ ਬੋਲੇ। ਆਪਣੀ ਗਲਵੱਕੜੀ ਵਿੱਚ ਲੈਣਾ, ਬੱਚਿਆਂ ਨੂੰ ਬੇਇੰਤਹਾ ਪਿਆਰ ਕਰਨਾ, ਆਪਣੇ ਕਰ ਕਮਲਾਂ ਨਾਲ ਪਰਸ਼ਾਦ ਦੇਣਾ, ਰੋਂਦਿਆਂ ਦੇ ਅੱਥਰੂ ਪੂੰਝਣੇ, ਆਪ ਜੀ ਦੀ ਆਦਤ ਬਣ ਚੁੱਕੀ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਬ੍ਰਹਮਲੀਨ ਹੋਣ ਉਪਰੰਤ ਜਦੋਂ ਸਾਧ ਸੰਗਤ ਬਹੁਤ ਉਦਾਸ ਸੀ ਆਪ ਜੀ ਨੇ ਆਪਣੇ ਪਿਆਰ ਨਾਲ ਇਕ ਮਾਂ ਵਾਂਗੂ ਸੰਭਾਲਿਆ।

ਮਾਤਾ ਜੀ ਅਤਿ ਧੀਰਜ ਵਾਲੇ ਅਤੇ ਉੱਚ ਕੋਟੀ ਦੇ ਦ੍ਰਿੜ੍ਹਤਾ ਰੱਖਣ ਵਾਲੇ ਸਨ। ਹਰ ਕਿਸੇ ਦੀ ਗੱਲ ਬੜੇ ਧੀਰਜ ਨਾਲ ਸੁਣਦੇ ਅਤੇ ਕਿਸੇ ਨੂੰ ਮੰਦਾ ਨਹੀਂ ਸੀ ਬੋਲਦੇ। ਅੱਜ ਤੱਕ ਕਿਸੇ ਨੇ ਮਾਤਾ ਜੀ ਨੂੰ ਕਿਸੇ ਨਾਲ ਕਠੋਰ ਬਚਨ ਬੋਲਦੇ ਨਹੀਂ ਸੁਣਿਆ। ਹਮੇਸ਼ਾ ਹੀ ਸਾਧ ਸੰਗਤ ਨੂੰ ਸਤਿਗੁਰੂ ਜੀ ਦੇ ਹੁਕਮ ਵਿੱਚ ਰਹਿਣ ਦੀ ਪ੍ਰੇਰਣਾ ਦਿੰਦੇ। ਪਰਿਵਾਰ ਵਿੱਚ ਕਿਸੇ ਨੂੰ ਕੋਈ ਦੁੱਖ ਤਕਲੀਫ ਹੋਣੀ ਆਪ ਜੀ ਨੇ ਮਿੱਠੇ ਬੋਲਾਂ ਨਾਲ ਹੀ ਅੱਧੀ ਤਕਲੀਫ ਦੂਰ ਕਰ ਦੇਣੀ। ਸਾਧ ਸੰਗਤ ਦੇ ਆਪਸ ਦੇ ਝਗੜੇ ਬੜੇ ਪਿਆਰ ਨਾਲ ਸੁਣਨੇ ਅਤੇ ਮਰਿਆਦਾ ਦਾ ਧਿਆਨ ਰੱਖਦੇ ਹੋਏ ਬਹੁਤ ਹੀ ਧੀਰਜ ਅਤੇ ਪਿਆਰ ਨਾਲ ਸੁਲਝਾਂਦੇ । ਸਤਿਗੁਰੂ ਜਗਜੀਤ ਸਿੰਘ ਜੀ ਦੇ ਦੇਹ ਦਾ ਉਹਲਾ ਕਰਨ ਉਪਰੰਤ ਆਪ ਜੀ ਨੇ ਬਹੁਤ ਧੀਰਜ ਰੱਖਿਆ। ਸਾਧ ਸੰਗਤ ਨੂੰ ਹੌਸਲਾ ਦਿੱਤਾ ਅਤੇ ਦ੍ਰਿੜ੍ਹ ਮਨ ਨਾਲ ਸਾਧ ਸੰਗਤ ਨੂੰ ਸਤਿਗੁਰੂ ਉਦੈ ਸਿੰਘ ਜੀ ਦੇ ਲੜ ਲਾਇਆ।

ਅੰਮ੍ਰਿਤ ਵੇਲੇ ਦਾ ਇਸ਼ਨਾਨ ਅਤੇ ਨਾਮ ਸਿਮਰਨ ਤੋਂ ਆਪ ਜੀ ਨੇ ਆਪਣੇ ਆਪ ਨੂੰ ਕਦੀ ਵੀ ਵਾਂਝਾ ਨਹੀ ਰੱਖਿਆ। ਤਬੀਅਤ ਭਾਵੇਂ ਕਿਸ ਤਰ੍ਹਾਂ ਦੀ ਹੋਵੇ, ਅੰਮ੍ਰਿਤ ਵੇਲੇ, ਦੁਪਹਿਰ ਵੇਲੇ ਅਤੇ ਸ਼ਾਮ ਨੂੰ ਨਾਮ ਸਿਮਰਨ ਕਰਨਾ ਆਪ ਜੀ ਦਾ ਨਿੱਤ ਦਾ ਨਿਯਮ ਸੀ। ਸਤਿਗੁਰੂ ਜੀ ਦੇ ਹੁਕਮ ਨੂੰ ਆਪ ਜੀ ਨੇ ਹਮੇਸ਼ਾ ਖਿੜੇ ਮੱਥੇ ਲਿਆ ਭਾਵੇਂ ਉਹ ਨਾਮ-ਸਿਮਰਨ ਲਈ ਸੀ ਜਾਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਬਾਰੇ। ਆਪ ਜੀ ਸਤਿਗੁਰੂ ਜੀ ਦੇ ਹੁਕਮ ਵਿੱਚ ਰਹਿੰਦੇ ਸਨ ਅਤੇ ਸਾਧ ਸੰਗਤ ਨੂੰ ਵੀ ਸਤਿਗੁਰੂ ਜੀ ਦੀ ਰਜ਼ਾ ਵਿੱਚ ਰਹਿਣ ਲਈ ਪ੍ਰੇਰਣਾ ਦਿੰਦੇ ਰਹਿੰਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਕਾਲ ਵਿੱਚ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠਾਂ ਦੇ ਭੋਗ ਤਿੰਨ ਵਾਰੀ ਪੂਰਨ ਕੀਤੇ ਗਏ। ਅਤੇ ਚੌਥੀ ਵਾਰ ਦੇ ਅਜੇ ਚਲ ਰਹੇ ਹਨ। ਕਿੰਨੀ ਹੀ ਵਾਰੀ ਚੰਡੀ ਦੀ ਵਾਰ ਦੇ ਸਵਾ ਲੱਖ ਪਾਠ ਹੋਏ ਉਸ ਵਿਚ ਮਾਤਾ ਚੰਦ ਕੌਰ ਦੇ ਯੋਗਦਾਨ ਨੂੰ ਭੁਲਾਇਆ ਨਹੀਂ ਜਾ ਸਕਦਾ ।

ਆਪ ਜੀ ਨੇ ਬਹੁਤ ਸਾਰੇ ਦੌਰੇ ਸਿਰਫ ਸਾਧ ਸੰਗਤ ਨੂੰ ਪਾਠ ਕਰਨ ਦੀ ਪ੍ਰੇਰਨਾ ਦੇਣ ਲਈ ਕੀਤੇ।

ਮਾਤਾ ਜੀ ਦੀ ਦੂਰ-ਅੰਦੇਸ਼ੀ ਸਦਕਾ ਅੱਜ ਅਸੀਂ ਜਦੋਂ ਵੀ ਭੈਣੀ ਸਾਹਿਬ ਜਾਈਏ ਉੱਥੇ ਹਰ ਪ੍ਰਕਾਰ ਦੀ ਆਧੁਨਿਕ ਸਹੂਲਤਾਂ ਪ੍ਰਾਪਤ ਹਨ। ਕਦੇ ਵੀ ਡੇਰੇ ਵਾਸਤੇ ਜਾਂ ਲੰਗਰ ਵਾਸਤੇ, ਬਿਸਤਰੇ ਵਾਸਤੇ, ਠੰਡੇ ਗਰਮ ਪਾਣੀ ਵਾਸਤੇ, ਦੁੱਧ ਵਾਸਤੇ ਕੋਈ ਵੀ ਕਮੀ ਨਹੀਂ ਹੋਣ ਦਿੱਤੀ। ਆਪ ਜੀ ਸਾਧ ਸੰਗਤ ਨੂੰ ਵੱਧ ਤੋਂ ਵੱਧ ਸਹੂਲਤਾਂ ਦੇਣ ਲਈ ਹਰ ਵੇਲੇ ਤੱਤਪਰ ਰਹਿੰਦੇ। ਸਤਿਗੁਰੂ ਜਗਜੀਤ ਸਿੰਘ ਨੂੰ ਅਰਜ਼ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਅਤੇ ਮਸਤਾਨ ਗੜ੍ਹ ਦੀ ਰੂਪ ਰੇਖਾ ਬਦਲਣ ਵਿੱਚ ਮਾਤਾ ਜੀ ਨੇ ਸਭ ਤੋਂ ਵੱਧ-ਚੜ੍ਹ ਕੇ ਕਾਰਜ ਕੀਤੇ। ਕਿੰਨਾਂ ਹੀ ਵੱਡਾ ਸਾਧ ਸੰਗਤ ਦਾ ਇੱਕਠ ਹੋਏ, ਭੈਣੀ ਸਾਹਿਬ ਵਿੱਚ ਸਾਰੇ ਆਧੁਨਿਕ ਪ੍ਰਬੰਧ ਮੌਜੂਦ ਹਨ। ਭੈਣੀ ਸਾਹਿਬ ਨੂੰ ਨੈਸ਼ਨਲ ਹੈਰੀਟੇਜ ਦਾ ਦਰਜ਼ਾ ਮਿਲ ਚੁੱਕਿਆ ਹੈ । ਉਸਦੀ ਨਵੀਂ ਉਸਾਰੀ ਅਤੇ ਰੂਪ ਰੇਖਾ ਅਤਿ ਲੁਭਾਵਣੀ ਹੈ। ਦੇਸ਼ਾਂ-ਵਿਦੇਸ਼ਾਂ ਤੋਂ ਆਏ ਮਹਿਮਾਨਾਂ ਲਈ ਇਕ ਆਕਰਸ਼ਨ ਕੇਂਦਰ ਬਣ ਚੁੱਕਿਆ ਹੈ । ਪ੍ਰਤਾਪ ਮੰਦਰ ਇਕ ਅਜਿਹਾ ਕਲਾ ਦਾ ਨਮੂੰਨਾ ਹੈ ਜੋ ਏਸ਼ੀਆ ਵਿੱਚ ਬਿਨਾ ਖੰਭਿਆਂ ਤੋਂ ਸਭ ਤੋਂ ਵਡਾ ਹਾੱਲ ਹੈ, ਇਸ ਦੀਆਂ ਨੀਹਾਂ ਅਤੇ ਕੰਦਾ ਮਾਤਾ ਜੀ ਨੇ ਆਪ ਆਪਣੇ ਕਰ ਕਮਲਾਂ ਨਾਲ ਸਜਾਈਆ ਸਨ। ਭੈਣੀ ਸਾਹਿਬ ਦਾ ਗੇਟ ਅਤੇ ਮਿਨਿਏਚਰ ਪਾਰਕ ਸਾਧ-ਸੰਗਤ ਨੂੰ ਬਹੁਤ ਲੁਭਾਉਂਦੇ ਹਨ। ਉਥੋਂ ਦੀ ਲਾਇਬ੍ਰੇਰੀ ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ, ਰਾਮ ਸਰੋਵਰ ਮਾਤਾ ਜੀ ਦੀ ਦੂਰ-ਅੰਦੇਸ਼ੀ ਦਰਸਾਉਂਦੇ ਹਨ। ਪੁਰਾਤਨ ਚੀਜਾਂ ਦੀ ਦੇਖ-ਭਾਲ ਵੀ ਬਖੂਬੀ ਕੀਤੀ ਗਈ ਹੈ । ਰਾਮ ਮੰਦਰ, ਗੋਲ ਮੰਦਰ, ਅਕਾਲ ਬੁੰਗਾ ਅਤੇ ਪਿੰਡ ਰਾਈਆਂ ਦਾ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਸਥਾਨ ਪੁਰਾਣੇ ਸਲੀਕੇ ਨਾਲ ਹੀ ਸੰਭਾਲਿਆ।

ਆਪ ਜੀ ਨੇ ਸਾਧ-ਸੰਗਤ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸਤਿਗੁਰੂ ਉਦੈ ਸਿੰਘ ਜੀ ਦੇ ਲੜ ਲਾਇਆ ਜੋ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਾਰਜਾਂ ਨੂੰ ਆਪਣੀ ਸਹਿਨਸ਼ੀਲਤਾ, ਧੀਰਜ ਅਤੇ ਦ੍ਰਿੜ੍ਹਤਾ ਨਾਲ ਹੋਰ ਅਗੇ ਤੋਰ ਰਹੇ ਹਨ ।ਸਾਧ-ਸੰਗਤ ਨੂੰ ਡੋਲਣ ਨਹੀਂ ਦਿੱਤਾ ਸਗੋਂ ਉਸਦੀ ਸੰਭਾਲ ਕੀਤੀ।

ਜਗਤ ਮਾਤਾ ਚੰਦ ਕੌਰ ਜੀ ਸਾਧ-ਸੰਗਤ ਦੇ ਦਿਲਾਂ ਦੀ ਧੜਕਣ ਬਣ ਚੁੱਕੇ ਸੀ । ਸੇਵਾ, ਸਿਮਰਨ, ਸਾਦਗੀ ਅਤੇ ਤਿਆਗ ਦੀ ਮੂਰਤ ਦੇ ਰੂਪ ਵਿੱਚ ਮਾਤਾ ਜੀ ਸਦਾ ਯਾਦ ਰਹਿਣਗੇ। ਧੰਨ ਮਾਤਾ ਚੰਦ ਕੌਰ ਜੀ ।

*ਮਾਤਾ ਚੰਦ ਕੌਰ ਨੂੰ ਮੇਰਾ ਹੈ ਪ੍ਰਣਾਮ,*
*ਸੇਵਾ ਤੇ ਉਪਕਾਰ ਦੀ ਮੂਰਤ ਮਾਤ ਮਹਾਨ।*

■



# ਤੇਰੇ ਰੂਪ ਨੂੰ ਜਾਲਮਾਂ ਜਾਣਿਆਂ ਈ ਨਾ

✍ ਸਵਿੰਦਰ ਸਿੰਘ ਨਾਮਧਾਰੀ ਲੁਧਿਆਣਾ

ਹਾਏ ਵੇ ਲੋਕੋ-
ਮਾਂ ਸਾਥੋਂ ਸਾਡੀ ਦੂਰ ਹੋਈ
ਸਾਡੀ ਰੂਹ ਚੂਰੋ ਚੂਰ ਹੋਈ।

4 ਅ੍ਰਪੈਲ 2016 ਦਾ ਦਿਨ ਨਾਮਧਾਰੀ ਪੰਥ ਲਈ ਕਾਲਾ ਦਿਨ ਹੋ ਨਿਬੜਿਆ। ਦੋ ਸਿਰਫਿਰੇ ਪਾਗਲ ਇਨਸਾਨਾਂ ਨੇ ਮਾਤਾ ਸ੍ਰੀ ਚੰਦ ਕੌਰ ਜੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਦਿਨ ਦਿਹਾੜੇ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ। ਸੰਗਤਾਂ ਦਹਾੜ ਮਾਰ ਮਾਰ ਰੋਣ ਲੱਗ ਪਈਆਂ। ਉਨ੍ਹਾਂ ਜ਼ਾਲਮਾਂ ਦੁਸ਼ਟਾਂ ਨੂੰ ਕੋਸਣ ਲੱਗ ਪਈਆਂ ਜਿਨ੍ਹਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ - ਜਗਤ ਮਾਤਾ ਸ੍ਰੀ ਚੰਦ ਕੌਰ ਜੀ ਨੂੰ ਗੋਲੀਆਂ ਮਾਰੀਆਂ ਸੀ। ਬਹੁਤ ਭਾਰੀ ਸਦਮਾ ਪਹੁੰਚਿਆ ਸਾਰੇ ਸਿੱਖ ਜਗਤ ਨੂੰ - ਜਦੋਂ ਇਹ ਪਤਾ ਲੱਗਾ ਕਿ ਨਾਮਧਾਰੀ ਪੰਥ ਦਾ ਇਕ ਚਮਕਦਾ ਸਿਤਾਰਾ - ਜਗਤ ਮਾਤਾ ਅਚਾਨਕ ਅਸਤ ਹੋ ਗਿਆ ਹੈ।

ਪੂਜਨੀਯ ਮਾਤਾ ਜੀ ਦੇ ਅਕਾਲ ਚਲਾਣੇ ਬਾਰੇ ਸੁਣਕੇ ਸਮੁੱਚੇ ਨਾਮਧਾਰੀ ਸਮਾਜ ਦੀ ਰੂਹ ਚੂਰੋ ਚੂਰ ਹੋ ਗਈ। ਧੜਕਣਾ ਰੁਕ ਗਈਆਂ। ਹਰ ਇਕ ਦੀ ਅੱਖ ਚੋਂ ਨੀਰ ਵਹਿ ਰਿਹਾ ਸੀ। ਹਰ ਇਕ ਦੀ ਜ਼ੁਬਾਨ ਉਹਨਾਂ ਦੁਸ਼ਟ ਕਾਤਲਾ ਨੂੰ ਕੋਸ ਰਹੀ ਸੀ। ਸਿਮਰਨ ਤਿਆਗ ਮਮਤਾ ਦੀ ਮੂਰਤ ਅਤੇ ਪਰਉਪਕਾਰੀ ਮਾਤਾ ਉਤੇ ਏਡਾ ਕਹਿਰ ਕਾਤਲਾਂ ਨੇ ਕਿਉਂ ਵਰਤਾਇਆ। ਮਾਤਾ ਜੀ ਉਪਰ ਗੋਲੀਆਂ ਚਲਾ ਦਿੱਤੀਆਂ - ਚਰਨਾਂ ਤੇ ਮੱਥਾ ਟੇਕਣ ਦੇ ਬਹਾਨੇ !! ਕੀ ਵਿਗਾੜਿਆ ਸੀ - ਮਾਤਾ ਜੀ ਨੇ - ਉਹਨਾਂ ਦੁਸ਼ਟਾਂ ਦਾ ? ਅਜਿਹੀ ਘਿਨਾਉਣੀ ਹਰਕਤ ਕਰਨ ਲੱਗਿਆਂ ਉਹਨਾਂ ਜ਼ਾਲਮਾਂ ਦੇ ਹੱਥ ਨਾ ਕੰਬੇ। ਉਨ੍ਹਾਂ ਨੇ ਰੱਤਾ ਭਰ ਵੀ ਨਾ ਸੋਚਿਆ 84 ਸਾਲ ਦੀ ਬਜ਼ੁਰਗ ਮਾਤਾ ਉਪਰ ਕਾਤਿਲਾਨਾ ਹਮਲਾ ਕਰਕੇ - ਇਕ ਪੰਨਾ ਕਾਲੇ ਅੱਖਰਾਂ ਨਾਲ ਲਿਖ ਕੇ ਸਿੱਖ ਪੰਥ ਦੇ ਮੱਥੇ ਤੇ ਕਾਲਾ ਧੱਬਾ ਲਾ ਦਿੱਤਾ। ਉਹਨਾਂ ਦੁਸ਼ਟਾਂ ਵਲੋਂ ਇਹ ਘਿਨਾਉਣੀ ਹਰਕਤ ਕੀਤੀ ਸੁਣਕੇ - ਉਹਨਾਂ ਦੀ ਮਾਂ ਵੀ ਦੁਹੱਥੜੇ ਮਾਰ ਰੋਈ ਹੋਵੇਗੀ। ਆਪਣੀ ਕੁੱਖ ਨੂੰ ਲੱਖ ਲਾਹਨਤਾਂ ਪਾਉਂਦੀ ਹੋਵੇਗੀ ਅਤੇ ਕੋਸਦੀ ਹੋਵੇਗੀ ਉਸ ਸਮੇਂ ਨੂੰ ਜਿਸ ਵੇਲੇ ਅਜਿਹੇ ਜ਼ਾਲਮ ਰਾਕਸ਼ਸ਼ ਬੁੱਧੀ ਵਾਲੇ ਪੁੱਤਰ ਨੂੰ ਜਨਮ ਦਿੱਤਾ ਹੋਵੇਗਾ।

ਮਾਤਾ ਚੰਦ ਕੌਰ ਜੀ ਨਾਮਧਾਰੀ ਪੰਥ ਦੀ ਜਿੰਦ ਜਾਨ ਸਨ। ਉਹ ਹਰ ਨਾਮਧਾਰੀ ਗੁਰਸਿੱਖ ਦੇ ਪੂਜਨੀਕ ਮਾਤਾ ਜੀ ਸਨ। ਉਹਨਾਂ ਦਾ ਮਿਲਾਪੜਾ ਸੁਭਾਅ ਸਭ ਨੂੰ ਮੋਹ ਲੈਣ ਵਾਲਾ ਸੀ। ਲੁਧਿਆਣੇ ਵਾਲੇ ਜਾਂ ਆਸ-ਪਾਸ ਹੋਰ ਪਿੰਡਾਂ- ਸ਼ਹਿਰਾਂ ਵਿਚ ਕਿਸੇ ਤੇ ਕੋਈ ਬਿਪਤਾ ਬਣ ਜਾਣੀ, ਕੋਈ ਕਿਸੇ ਨੂੰ ਸਰੀਰਕ ਕਸ਼ਟ ਹੋ ਜਾਣਾ ਮਾਤਾ ਜੀ ਝੱਟਪੱਟ ਜਾ ਪਹੁੰਚਦੇ। ਬਿਪਤਾ ਦੇ ਮਾਰਿਆਂ ਨੂੰ ਜਾਂ ਕਸ਼ਟ ਦੇ ਝੱਲਣ ਵਾਲਿਆਂ ਨੂੰ ਜਾ ਦਿਲਾਸ਼ਾ ਦਿੰਦੇ। ਹੌਸਲਾ ਦਿੰਦੇ ਯਥਾਸ਼ਕਤ ਮਦਦ ਕਰਦੇ। ਡੋਲਣ ਨਾ ਦਿੰਦੇ ਕਿਸੇ ਨੂੰ। ਉਹ ਤਾਂ ਹੱਸਮੁੱਖ ਸੁਭਾਅ ਦੇ ਸਨ। ਉਹ ਸਦਾ ਹੀ ਦੁੱਖੀਆਂ ਦੇ ਦੁੱਖ ਦੂਰ ਕਰਨ, ਲੋੜਵੰਦਾਂ ਨੂੰ ਕਪੜਾ, ਰੋਗੀਆਂ ਦਾ ਇਲਾਜ, ਗਲ ਕੀ ਉਹ ਹਰ ਗੁਰਸਿੱਖ ਦੀ ਮਦਦ ਲਈ ਤੱਤਪਰ ਰਹਿੰਦੇ ਸੀ।

ਮਾਤਾ ਚੰਦ ਕੌਰ ਜੀ ਦਾ ਜਨਮ - ਮਾਤਾ ਸਮਾਂ ਕੌਰ ਜੀ ਪਿਤਾ ਸ. ਸਰਵਣ ਸਿੰਘ ਸਿੱਧੂ ਬਰਾੜ, ਇਕ ਕਿਸਾਨ ਪਰਿਵਾਰ, ਪਿੰਡ ਬੁਰਜ ਥਰੋੜ ਜ਼ਿਲਾ ਬਠਿੰਡਾ ਵਿਖੇ 15 ਸਤੰਬਰ 1932 ਈ. ਵਿਚ ਹੋਇਆ। ਇਹ ਪਿੰਡ ਮਾਤਾ ਜੀ ਦਾ ਨਾਨਕਾ ਪਿੰਡ ਸੀ। ਸ. ਸਰਵਣ ਸਿੰਘ ਨਾਮਧਾਰੀ ਪਰਿਵਾਰ ਵਿਚੋਂ ਨਹੀਂ ਸਨ। ਆਪ ਦਾ ਪਿੰਡ ਬਾਜਾਖਾਨਾ (ਬਠਿੰਡਾ) ਸੀ। ਆਪ ਜੀ ਦੇ ਨਾਨਾ ਜੀ ਸ. ਮੈਨਾ ਸਿੰਘ ਵਾਸੀ ਬੁਰਜ ਥਰੋੜ ਸਤਿਗੁਰੂ ਰਾਮ ਸਿੰਘ ਜੀ ਦੇ

ਸਮੇਂ ਤੋਂ ਹੀ ਨਾਮਧਾਰੀ ਸਨ। ਮਾਤਾ ਜੀ ਦਾ ਪੇਕਾ ਨਾਮ ਬੀਬੀ ਕਰਤਾਰ ਕੌਰ ਸੀ। ਆਪ ਜੀ ਆਪਣੇ ਨਾਨਕੇ ਪਰਿਵਾਰ ਨਾਲ ਜਾਂ ਪੇਕਾ ਪਰਿਵਾਰ ਨਾਲ ਨਾਮਧਾਰੀ ਮੇਲਿਆਂ ਵਿਚ ਜ਼ਰੂਰ ਪਹੁੰਚਦੇ। ਗਲ 1945 ਈ. ਦੀ ਹੈ ਆਪ ਜੀ ਆਪਣੀ ਮਾਤਾ ਸਮਾਂ ਕੌਰ ਜੀ ਦੇ ਮਾਤਾ ਦਇਆ ਕੌਰ ਜੀ (ਨਾਨੀ) ਦੇ ਭਰਾ ਸੂਬਾ ਇੰਦਰ ਸਿੰਘ ਨਾਲ ਸ੍ਰੀ ਭੈਣੀ ਸਾਹਿਬ ਜਪ ਪ੍ਰਯੋਗ ਦੇ ਦਿਨਾਂ ਵਿਚ ਆਏ। ਬੀਬੀ ਕਰਤਾਰ ਕੌਰ (ਮਾਤਾ ਚੰਦ ਕੌਰ ਜੀ) ਨੇ ਇਨ੍ਹਾਂ ਦਿਨਾਂ ਦੌਰਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਬਹੁਤ ਸੇਵਾ ਕੀਤੀ। ਸਤਿਗੁਰੂ ਜੀ ਨੇ ਬੇਅੰਤ ਖੁਸ਼ੀਆਂ ਬਖਸ਼ੀਆਂ ਅਤੇ ਨਾਲ ਹੀ ਸੂਬਾ ਇੰਦਰ ਸਿੰਘ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ 'ਚ - ਬਾਬਾ ਜਗਜੀਤ ਸਿੰਘ ਜੀ ਨਾਲ ਬੀਬੀ ਕਰਤਾਰ ਕੌਰ ਦਾ ਰਿਸ਼ਤਾ ਜੋੜਨ ਲਈ ਅਰਜ ਕਰ ਦਿੱਤੀ ਸੋ ਅਰਜ ਪ੍ਰਵਾਨ ਹੋਈ। ਬਾਬਾ ਜਗਜੀਤ ਸਿੰਘ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਕੈਸੇ ਦਿਖਾਈ ਦਿੰਦੇ ਸਨ - ਸਤਿਗੁਰੂ ਜੀ ਦਾ ਜਲਵਾ ਝੱਲਿਆ ਨਹੀਂ ਸੀ ਜਾਂਦਾ। ਇਕ ਕਵੀ ਨੇ ਠੀਕ ਹੀ ਕਿਹਾ ਹੈ ਕਿ-

*ਕੰਵਲ ਸਮਾਨ ਨੈਨ, ਕੋਇਲ ਸੇ ਮੀਠੇ ਬੈਨ,*
*ਮੁਖੜੇ ਕੀ ਤਾਬ ਜੋ ਸਮਾਨ ਆਫਤਾਬ ਏ।*
*ਕਾਲੇ ਕਾਲੇ ਕੇਸ, ਕਾਲੀ ਘਟਾ ਕੇ ਸਮਾਨ ਹੈ,*
*ਸ਼ੇਰ ਜਿਉਂ ਮੁਛਹਿਰੇ ਹੋਂਠ ਪਖੁੰੜੀ ਗੁਲਾਬ ਹੈ।*
*ਗਲੇ ਸੋਹੇ ਮਾਲਾ, ਮੋਤਿਓ ਸੇ ਅਧਿਕ ਆਲ,*
*ਸ੍ਵੇਤ ਚੋਗਾ, ਸ੍ਵੇਤ ਜੋੜਾ, ਸੋਭਦਾ ਜਨਾਬ ਏ।*
*ਸੀਸ ਦਸਤਾਰ ਹੈ, ਕੈਲਾਸ਼ ਦੀ ਚੋਟੀ ਸਮ,*
*ਰਾਮਪੁਰੀ ਜੋਬਨ ਲਾ ਜਵਾਬ ਲਾ ਜਵਾਬ ਏ।*

ਅਤੇ ਮਾਤਾ ਜੀ (ਬੀਬੀ ਕਰਤਾਰ ਕੌਰ ਜੀ - ਜਿਨਾਂ ਦਾ ਨਾਮ ਸਤਿਗੁਰੂ ਜੀ ਨੇ ਅਨੰਦ ਕਾਰਜ ਤੋਂ ਬਾਅਦ ਚੰਦ ਕੌਰ ਰਖਿਆ) ਬਾਰੇ ਵੀ ਗੁਰਬਾਣੀ ਦਾ ਸ਼ਬਦ ਠੀਕ ਢੁਕਦਾ ਹੈ-

***ਨਿਜ ਭਗਤੀ ਸੀਲਵੰਤੀ ਨਾਰਿ***
***ਰੂਪਿਅਨੂਪ ਪੂਰੀ ਆਚਾਰ।।***
***ਜਿਤ ਗ੍ਰਿਹ ਵਸੈ ਸੋ ਗ੍ਰਿਹ ਸੋਭਾਵੰਤਾ।।***
***ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ।।***
***ਸੁ ਕਰਣੀ ਕਾਮਣਿ ਗੁਰ ਮਿਲਿ ਹਮ ਪਾਈ।।***
***ਜਜਿ ਕਾਜਿ ਪਰਥਾਇ ਸੁਹਾਈ।।ਰਹਾਉ।।***

ਸੋ ਸੂਬਾ ਇੰਦਰ ਸਿੰਘ ਦੀ ਅਰਜ਼ ਪ੍ਰਵਾਨ ਹੋਈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਅਨੰਦ ਬੀਬੀ ਕਰਤਾਰ ਕੌਰ ਨਾਲ ਪਿੰਡ ਰੋਡੇ ਬਸੰਤ ਮੇਲੇ ਦੇ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ 19 ਮਾਘ 2002 ਬਿ. ਮੁਤਾਬਿਕ ਜਨਵਰੀ 1946 ਈ. ਨੂੰ ਆਸਾ ਦੀ ਵਾਰ ਦੇ ਭੋਗ ਤੋਂ ਬਾਅਦ ਹੋਇਆ।

**ਮਾਤਾ ਜੀ ਨੇ ਤਾਂ ਸੇਵਾ ਕਰਨ ਦੇ ਨਵੇਂ ਹੀ ਮਾਪ ਦੰਡ ਸਿਰਜੇ ਹਨ। ਸੇਵਾ ਦਾ ਦੂਜਾ ਰੂਪ 'ਮਾਤਾ ਚੰਦ ਕੌਰ ਜੀ'' ਕਹਿ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਫੁਰਮਾਣਾ ਕਿ ''ਮੇਰੀ ਸਿੰਘਣੀ ਸੇਵਾ ਤਾਂ ਬਹੁਤ ਕਰਦੀ ਹੈ ਪਰ ਇਸਦੀ ਇਸ਼ਤਿਹਾਰਬਾਜ਼ੀ ਨਹੀਂ ਕਰਦੀ।''**

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਹ ਦੂਜਾ ਅਨੰਦ ਕਾਰਜ ਸੀ। ਸਤਿਗੁਰੂ ਜੀ ਦਾ ਪਹਿਲਾ ਅਨੰਦ ਕਾਰਜ ਮਾਤਾ ਰਜਿੰਦਰ ਕੌਰ ਜੀ ਨਾਲ ਹੋਇਆ ਸੀ। ਮਾਤਾ ਰਜਿੰਦਰ ਕੌਰ ਜੀ ਛੇਤੀਂ ਹੀ ਕੁੱਝ ਸਮੇਂ ਬਾਅਦ ਅਕਾਲ ਚਲਾਣਾ ਕਰ ਗਏ ਸੀ)

ਮਾਤਾ ਚੰਦ ਕੌਰ ਜੀ ਜਿਸ ਵੇਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ ਦੇ ਰੂਪ ਵਿਚ ਸ੍ਰੀ ਭੈਣੀ ਸਾਹਿਬ ਆਏ ਤਾਂ ਗੁਰੂ ਘਰ ਵਿਚ ਖੁਸ਼ੀਆਂ ਖੇੜੇ ਆ ਗਏ। ਉਸ ਵੇਲੇ ਸ੍ਰੀ ਭੈਣੀ ਸਾਹਿਬ ਕੱਚਾ ਹੀ ਹੁੰਦਾ ਸੀ। ਮਾਤਾ ਜੀ ਕਿਸਾਨ ਪਰਿਵਾਰ ਵਿਚੋਂ ਆਏ ਹੋਣ ਕਾਰਨ ਆਪ ਜੀ ਹੱਥੀਂ ਕੰਮ ਕਰਨ ਨੂੰ ਹੀ ਮੁੱਖ ਰਖਦੇ। ਗੁਰੂ ਘਰ ਦੀ ਨੂੰਹ ਹੋਣ ਦਾ ਸੁਭਾਗ ਜੋ ਮਿਲਿਆ ਹੈ ਤਾਂ ਆਪ ਨੇ ਮਾਤਾ ਖੀਵੀ ਜੀ, ਮਾਤਾ ਜੀਵਨ ਕੌਰ ਜੀ, ਮਾਤਾ ਭੁਪਿੰਦਰ ਕੌਰ ਜੀ ਵਾਂਗ ਹੱਥੀਂ ਸੇਵਾ ਕੀਤੀ। ਹੁਕਮ ਨਹੀਂ ਚਲਾਇਆ - ਹੁਕਮ ਤਾਂ ਕੇਵਲ ਸ੍ਰੀ ਸਤਿਗੁਰੂ ਜੀ ਦਾ ਹੀ ਚਲਦਾ ਹੈ। ਇਹੋ ਹੀ ਧਾਰਨਾ ਅਖੀਰ ਤਕ ਨਿਭਾਈ। ਸੋ ਸੇਵਾ ਕੀਤੀ। ਨਾਲ ਕੁਝ ਹਮ ਸਾਥਣਾਂ ਬੀਬੀਆਂ ਨੂੰ - ਮਾਤਾ ਗੋਬਿੰਦਣੀ, ਬੀਬੀ ਗੁਰਨਾਮ ਕੌਰ, ਬੀਬੀ ਤੇਜ ਕੌਰ, ਮਾਨ ਕੌਰ ਆਦਿ ਨੂੰ ਨਾਲ ਲੈ ਕੇ ਲਾਗਲੇ ਪਿੰਡਾਂ ਤੋਂ ਵੀ - ਰਾਈਆਂ, ਕੋਟ ਗੰਗੂ ਰਾਏ, ਛੋਟੀ ਕਟਾਣੀ ਆਦਿ ਤੋਂ ਵੀ ਗੋਹਾ ਇੱਕਠਾ ਕਰ ਲਿਆਉਣਾ ਅਤੇ ਸ੍ਰੀ ਭੈਣੀ ਸਾਹਿਬ ਦੀਆਂ ਬਣੀਆਂ ਭਜਨ ਬੰਦਗੀ ਕਰਨ ਵਾਲਿਆਂ, ਗੁਰਸਿੱਖਾਂ ਦੀਆਂ ਕੁਟੀਆਂ, ਤਬੇਲਿਆਂ, ਲੰਗਰ ਹਾਲਾਂ, ਅਕਾਲ ਬੁੰਗੇ ਆਦਿ ਦੀ ਲਿਪਾਈ ਪੋਚਿਆਂ ਨਾਲ ਕੰਮ ਕਰਨ ਵਿਚ ਜੁਟ ਜਾਣਾ। ਲੰਗਰ ਦੀ ਕਦੀ ਵੀ, ਕਿਸੇ ਸਮੇਂ ਵੀ ਤੋਟ ਨਾ ਆਵੇ, ਪੂਰਾ ਧਿਆਨ ਦੇਣਾ। ਰਸਦ ਆਦਿ ਪਹਿਲਾਂ ਹੀ ਕਈ ਕਈ ਦਿਨਾਂ ਮਹੀਨਿਆਂ ਵਾਸਤੇ ਅਗਾਊਂ ਹੀ ਮੰਗਵਾ ਰੱਖਣੀ। ਸੇਵਾ ਕਰਦਿਆਂ ਕਦੀ ਵੀ

ਕਾਹਲੇ ਨਾ ਪੈਣਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਹੋਇਆ ਵੀ ਦਸਣਾ ਕਿ "ਬੀਬੀ ਗੁਰੂ ਘਰ ਦੀ ਸੇਵਾ ਕਰੋ।

ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਹੇਠ ਸ੍ਰੀ ਸਤਿਗੁਰੂ ਜੀ ਦੀ ਵਿਉਂਤ ਅਨੁਸਾਰ, ਹੁਕਮਾਂ ਅਨੁਸਾਰ - ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਵਾਲੇ ਪ੍ਰਕਾਸ਼ ਸਥਾਨ ਦਾ ਕਈ ਗੁਣਾਂ ਵਧ ਵਿਸਤਾਰ ਕਰਵਾ ਦਿੱਤਾ ਗਿਆ। ਰਾਮ ਮੰਦਰ, ਹਰੀ ਮੰਦਰ, ਜਗਜੀਤ ਮੰਦਰ, ਲੰਗਰ ਹਾਲ, ਰਾਮ ਸਰੋਵਰ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸ੍ਰਿਮਤੀ ਹਾਲ, ਅਕੈਡਮੀ, ਅਕਾਲ ਬੁੰਗੇ, ਦਿੱਲੀ ਕਲੋਨੀ, ਬਜ਼ੁਰਗਾਂ ਲਈ ਹਰ ਸਹੂਲਤ ਭਰਪੂਰ ਉਸਾਰੀ, ਗਊਸ਼ਾਲਾ ਆਦਿ ਦੀ ਨਿਵੇਕਲੀ ਤਕਨੀਕੀ ਅਨੁਸਾਰ ਉਸਾਰੀ ਕਰਵਾ ਕੇ ਨਾਲ ਹੀ ਸੈਂਕੜੇ ਹੀ ਸਾਧ ਸੰਗਤ ਦੇ ਰਹਿਣ ਲਈ ਡੇਰਿਆਂ ਦਾ ਪ੍ਰਬੰਧ ਵੀ ਕਰਵਾ ਦਿਤਾ। ਇਹ ਸਾਰੀ ਉਸਾਰੀ ਵੇਖ ਸ੍ਰੀ ਭੈਣੀ ਸਾਹਿਬ ਨਵੀਂ ਨਿਵੇਕਲੀ ਆਧੁਨਿਕ ਤਕਨੀਕੀ ਅਨੁਸਾਰ ਹੋਈ ਉਸਾਰੀ ਨੂੰ ਵੇਖ ਸੰਗਤਾਂ ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਧੰਨ ਸ੍ਰੀ ਮਾਤਾ ਚੰਦ ਕੌਰ ਜੀ ਕਰ ਉਠੀਆਂ।

ਗਲ ਇਥੇ ਮੈਂ ਨਾਮਧਾਰੀ ਇਸਤਰੀ ਵਰਗ ਦੀ ਵੀ ਕਰਾਂ ਕਿ ਮਾਤਾ ਜੀ ਅਜਕਲ ਦੇ ਵਿਗਿਆਨਕ ਯੁਗ ਅਤੇ ਮਰਯਾਦਾ ਤੋਂ ਬਾਹਰ ਹੋ ਪੰਡਿਤਾਂ ਦੇ ਅਨੁਸਾਰ ਕੁੰਡਲੀਆਂ ਮੇਲਣ ਦਾ ਜੋ ਭੈੜਾਂ ਦੌਰ ਸ਼ੁਰੂ ਹੋ ਗਿਆ ਹੈ ਉਸ ਵਿਰੁੱਧ ਮਾਤਾ ਜੀ ਨਾਮਧਾਰੀ ਬੀਬੀਆਂ, ਬੱਚੀਆਂ ਨੂੰ ਗੁਰਸਿੱਖੀ ਮਰਯਾਦਾ ਅਨੁਸਾਰ ਹੀ ਚੱਲਣ ਦੀ ਪ੍ਰੇਰਨਾ ਦਿੰਦੇ ਰਹਿੰਦੇ। ਮਾਤਾ ਜੀ ਦੀ ਦਿਲੀ ਇੱਛਾ ਇਹੋ ਹੁੰਦੀ ਸੀ ਕਿ ਕੋਈ ਵੀ ਨਾਮਧਾਰੀ ਬੱਚੀ ਤੰਗ ਨਾ ਹੋਵੇ ਉਸ ਦਾ ਜੀਵਨ ਖੁਸ਼ਹਾਲ ਹੋਵੇ।

ਮਾਤਾ ਜੀ ਪਾਸ ਜ਼ਰੂਰਤ ਮੰਦਾਂ ਦੀ ਭੀੜ ਲਗੀ ਹੀ ਰਹਿੰਦੀ ਸੀ, ਕਿਸੇ ਰੋਗੀ ਦੀ ਮਦਦ ਵਾਸਤੇ, ਕਿਸੇ ਗਰੀਬ ਪਰਿਵਾਰ ਦੇ ਬੱਚਿਆਂ ਦੀ ਫੀਸ ਭਰਨ ਬਾਰੇ, ਵਿਆਹ ਸ਼ਾਦੀ ਵੇਲੇ ਵੀ ਕਮਜ਼ੋਰ ਵਰਗ ਦੇ ਗੁਰਸਿੱਖਾਂ ਦੀ ਮਾਇਕ ਸਹਾਇਤਾ ਕਰਨੀ ਜਾਂ ਫਿਰ ਕਿਤੇ ਲੜਕੇ ਲੜਕੀ ਦਾ ਆਪਸੀ ਤਕਰਾਰ ਦਾ ਹੋਣਾ ਉਹਨਾਂ ਨੂੰ ਪਿਆਰ ਨਾਲ ਸਮਝਾਉਣਾ। ਉੱਲਝੀਆਂ ਤਾਣਿਆਂ ਨੂੰ ਸੁਲਝਾ ਕੇ ਉਨ੍ਹਾਂ ਦਾ ਆਪਸੀ ਜੀਵ ਸੁਧਾਰਨਾ - ਇਹ ਮਾਤਾ ਜੀ ਵਰਗੇ ਪਰਉਪਕਾਰੀ ਹੀ ਕਰ ਸਕਦੇ ਸਨ।

ਮਾਤਾ ਜੀ ਨਾਮਧਾਰੀ ਬੱਚਿਆਂ ਨੂੰ - ਬੀਬੀਆਂ ਨੂੰ ਮੇਲਿਆਂ ਦੌਰਾਨ, ਵਿਦਿਅਕ ਸੰਮੇਲਨਾਂ ਦੌਰਾਨ ਸਿਖਿਆ ਦਿੰਦੇ ਹੀ ਰਹਿੰਦੇ ਸਨ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਖਾਣ-ਪੀਣ, ਮਰਿਯਾਦਾ ਅਨੁਸਾਰ ਹੋਵੇ। ਬਜ਼ਾਰੀ ਭੋਜਨ ਤੋਂ ਵਰਜਣਾ, ਨਾਮਧਾਰੀ ਪਹਿਰਾਵਾ ਧਾਰਨ ਕਰਨ ਦੀ ਪ੍ਰੇਰਨਾ ਦੇਣਾ, ਸੁੱਚ ਸੋਧ ਦੇ ਧਾਰਨੀ ਹੋਣਾ ਆਦਿ ਨੂੰ ਆਪਣੇ ਜੀਵਨ ਵਿਚ ਢਾਲ ਕੇ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਝੋਲੀ ਪੁਆਉਣ ਦੀ ਸਿਖਿਆ ਦਿੰਦੇ ਰਹਿੰਦੇ ਅਤੇ ਕਵੀ ਬਾਬਾ ਕਾਲਾ ਸਿੰਘ ਜੀ ਲਿਖੀ ਵਾਰਤਾ ਦਾ ਹਵਾਲਾ ਦਿਆ ਕਰਦੇ ਸੀ ਕਿ - ਬੀਬੀਓ ਸਤਿਗੁਰੂ ਜੀ ਦੇ ਹੁਕਮਾਂ ਅਨੁਸਾਰ ਚਲਿਆ ਕਰੋ-

*ਪੂਰੇ ਸਤਿਗੁਰੂ ਪੰਥ ਨੂੰ ਹੁਕਮ ਦਿੰਦੇ,*
*ਬੁੱਢੀ ਬਾਲੀ ਨੂੰ ਕਹਿਣ ਪੁਕਾਰ ਬੀਬੀ।*
*ਨਾਮ ਦਾਨ ਇਸ਼ਨਾਨ ਸਣ ਕੇਸ ਕਰਨਾ,*
*ਖੋਲ੍ਹ ਗੁੱਤ ਜੂੜਾਂ ਸਿਰ ਧਾਰ ਬੀਬੀ।*
*ਡੋਰੀ ਬੰਮ੍ਹਣੀ ਸੁੱਟ ਪਰਾਂਦੀਆਂ ਨੂੰ,*
*ਰੱਖੀ ਪਾਸ ਤੂੰ ਪੰਜ ਕਕਾਰ ਬੀਬੀ।*
*ਨੱਥ ਚੌਂਕ ਤੇ ਵਾਲੀਆਂ ਡੰਡੀਆਂ ਜੋ,*
*ਤੀਲੀ ਲੌਂਗ ਨੂੰ ਦੇਵੀਂ ਉਤਾਰ ਬੀਬੀ।*
*ਛੱਲੇ ਪਹੁੰਚੀਆਂ ਹੱਥੀਂ ਨਾ ਮੂਲ ਪਾਵੀਂ,*
*ਸੋਧ ਨਾਲ ਹੈ ਇਨ੍ਹਾਂ ਦੀ ਖਾਰ ਬੀਬੀ।*
*ਸੋਨਾ ਕੂੜ ਰੂਪਾ ਗੁਰਾਂ ਹੁਕਮ ਦਿਤਾ,*
*ਕੂੜ ਸਮਝ ਲੈਣਾ ਪਹਿਨਣਹਾਰ ਬੀਬੀ।*
*ਬਰਦੀ ਸਵੇਤ ਸੁੱਥਣ ਕੁੜਤੀ ਪਹਿਰ ਚਿਟੀ,*
*ਨੀਲਾ ਰੰਗ ਸਭੇ ਦੂਰ ਡਾਰ ਬੀਬੀ।*
*ਸੂਹਾ ਰੰਗ, ਕਾਲਾ, ਹਰਾ ਹੋਰ ਜਿੰਨਾ*
*ਦੇਣ ਸਰਬ ਨੂੰ ਮਨੋ ਵਿਸਾਰ ਬੀਬੀ।*
*ਦੇਸੀ ਕਾਟ ਸਿੱਧੀ ਸਾਦੀ ਪਹਿਰ ਲੈਣੀ,*
*ਬਾਣਾ ਗੁਰਮੁਖੀ ਜੋ ਚੂੜੀਦਾਰ ਬੀਬੀ।*
*ਰੋਣਾ, ਪਿੱਟਣਾ, ਸਿਆਪਾ ਨਾ ਕਰੀਂ ਜਾ ਕੇ,*
*ਮਰੇ ਸਾਕ ਸਨਬੰਧ ਵਿਚਾਰ ਬੀਬੀ।*

ਮਾਤਾ ਜੀ ਨੇ ਤਾਂ ਸੇਵਾ ਕਰਨ ਦੇ ਨਵੇਂ ਹੀ ਮਾਪ ਦੰਢ ਸਿਰਜੇ ਹਨ। ਸੇਵਾ ਦਾ ਦੂਜਾ ਰੂਪ 'ਮਾਤਾ ਚੰਦ ਕੌਰ ਜੀ" ਕਹਿ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਫੁਰਮਾਣਾ ਕਿ "ਮੇਰੀ ਸਿੰਘਣੀ ਸੇਵਾ ਤਾਂ ਬਹੁਤ ਕਰਦੀ ਹੈ ਪਰ ਇਸਦੀ ਇਸ਼ਤਿਹਾਰਬਾਜ਼ੀ ਨਹੀਂ ਕਰਦੀ।"

ਮਾਤਾ ਜੀ ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਦੇਸ ਵਿਦੇਸ ਵਿਚ ਵੀ ਸਿੱਖੀ ਸੰਭਾਲ ਵਾਸਤੇ ਉਪਰਾਲੇ ਕਰਦੇ ਹੀ ਰਹਿੰਦੇ ਸਨ। ਸੋ ਸੇਵਾ ਸਿਮਰਨ ਦੀ ਮੂਰਤੀ, ਸੀਤਲਤਾ ਦਾ ਸੋਮਾ, ਸੁੰਦਰਤਾ ਦੀ ਦੇਵੀ, ਪਿਆਰ ਦੀ ਮੂਰਤੀ, ਗੁਣਾਂ ਭਰਪੂਰ, ਪਰਉਪਕਾਰੀ ਮਾਤਾ, ਦਰਦ ਵੰਡਾਊ ਮਾਤਾ ਜੀ ਸਨ। ਉਹਨਾਂ ਦੀ ਯਾਦ ਤਾਂ ਨਾਮਧਾਰੀਆਂ ਦੇ ਰੋਮ ਰੋਮ ਵਿਚ ਸਦਾ ਹੀ ਸਮੋਈ ਰਹੇਗੀ।■



# ਜਗਤ ਮਾਤਾ ਚੰਦ ਕੌਰ ਜੀ

ਬੀਬੀ ਸਿੰਦਰ ਕੌਰ ਦਿੱਲੀ

ਅੰਬ ਦੇ ਰੁੱਖ ਤੋਂ ਆਇਆ ਨਾਮ ਹੈ ਮਾਂ।
ਠੰਡੀ ਤੇ ਮਿੱਠੀ ਛਾਂਅ ਦੇਣ ਵਾਲਾ ਰੁੱਖ।
ਇਸ ਰੁੱਖ ਦੇ ਨਾਮ ਤੋਂ ਪਿਆ ਨਾਮ ਅੰਬੋ-ਤੇ
ਫਿਰ ਅੰਮੋ ਤੇ ਫਿਰ ਅੰਮਾ,
ਤੇ ਫਿਰ ਨਾਮ ਬਣ ਗਿਆ ਮਾਂ।

ਮਾਂ ਸਾਨੂੰ ਜਨਮ ਦੇਣ ਵਾਲੀ
ਪੀੜਾਂ ਨੂੰ ਜਰਨ ਵਾਲੀ,
ਦੁੱਖਾਂ ਨੂੰ ਹਰਨ ਵਾਲੀ
ਸਾਡੇ ਸੁਖਾਂ ਦੀ ਕਾਮਨਾ ਕਰਨ ਵਾਲੀ
ਸਾਨੂੰ ਸਿਖਰਾਂ ਤੇ ਪਹੁੰਚਾਉਣ ਵਾਲੀ
ਮੂੰਹ ਵਿਚ ਬੁਰਕੀਆਂ ਪਾਣ ਵਾਲੀ
ਸਾਰੇ ਸੰਸਾਰ ਦੇ ਦੁੱਖ ਭੁਲ ਜਾਂਦੇ ਹਨ
ਮਾਂ ਦੀ ਗੋਦ ਵਿਚ ਸਿਰ ਰੱਖਕੇ,
ਮਾਂ ਤੋਂ ਸਤਿਕਾਰਤ ਲਫ਼ਜ਼ ਹਿੰਦੁਸਤਾਨ ਵਿਚ
ਬਣ ਗਿਆ ਮਾਤਾ ਤੇ ਫਿਰ ਮਾਤਾ ਜੀ।

ਹਿੰਦੁਸਤਾਨ ਵਿਚ ਦੇਵੀ ਮਾਤਾ ਧਰਤੀ ਮਾਤਾ, ਗਊ ਮਾਤਾ ਇਥੋਂ ਤੱਕ ਜਲ ਭਰੀਆਂ ਨਦੀਆਂ ਨੂੰ ਵੀ ਮਾਤਾ ਕਿਹਾ ਜਾਂਦਾ ਹੈ। ਅਸੀਂ ਸਾਰੀਆਂ ਗੁਰ ਮਾਤਾਵਾਂ ਨੂੰ ਸਤਿਕਾਰ ਦਿੰਦੇ ਹਾਂ, ਗੁਰੂ ਨਾਨਕ ਦੀ ਮਾਤਾ ਤ੍ਰਿਪਤਾ ਜੀ ਤੋਂ ਲੈ ਕੇ ਮਾਤਾ ਗੁਜਰੀ ਜੀ, ਮਾਤਾ ਸਦਾ ਕੌਰ ਜੀ, ਮਾਤਾ ਜੀਵਨ ਕੌਰ ਜੀ, ਮਾਤਾ ਭੁਪਿੰਦਰ ਕੌਰ ਜੀ ਤੇ ਜਿਹਨਾਂ ਚੰਦ ਜਹੇ ਮਾਤਾ ਚੰਦ ਕੌਰ ਜੀ ਦੇ ਦਰਸ਼ਨ ਅਸਾਂ ਇਹਨਾਂ ਅੱਖੀਆਂ ਨਾਲ ਬਚਪਨ ਤੋਂ ਲੈ ਕੇ ਕੀਤੇ ਹਨ ਉਹਨਾਂ ਵਿਚ ਸਾਨੂੰ ਹਰ ਮਾਤਾ ਦਾ ਰੂਪ ਦਿਸਿਆ ਹੈ, ਧੰਨ ਪਦਾਰਥ ਵਰਤਾਉਂਦਿਆਂ ਹੋਇਆਂ। ਅਣਥਕ ਸੇਵਾ ਕਰਦਿਆਂ ਹੋਇਆਂ, ਆਪਣੇ ਹੱਥੀਂ ਗੋਹੇ, ਮਿੱਟੀ ਦੇ ਪੋਚੇ ਲਾਉਂਦਿਆਂ, ਬਰਤਨ ਸਾਫ਼ ਕਰਨੇ, ਪ੍ਰਸ਼ਾਦੇ ਪਕਾਣੇ, ਕਪੜੇ ਸੀਣੇ, ਚਰਖੇ ਕਤਣੇ। ਸੱਤਰ ਸਾਲ ਤੱਕ ਅਸੀਂ ਤੱਕਿਆ ਸੇਵਾ ਹੀ ਮਾਤਾ ਜੀ ਦਾ ਅਸਲੀ ਰੂਪ ਸੀ। ਸੇਵਾ ਹੀ ਮਾਤਾ ਜੀ ਦੀ ਅਸਲੀ ਪਹਿਚਾਣ ਸੀ, ਹੌਲੀ ਬੋਲਣਾ, ਮਿੱਠਾ ਬੋਲਣਾ, ਆਪਣੇ ਆਰਾਮ ਨਾਲੋਂ ਆਪਣੀ ਸਾਧ ਸੰਗਤ ਦੇ ਦੁੱਖ-ਸੁੱਖ, ਆਰਾਮ ਦਾ ਪ੍ਰਬੰਧ, ਰਸਦ ਦਾ ਪ੍ਰਬੰਧ, ਕਪੜੇ ਲੀੜੇ ਦਾ ਪ੍ਰਬੰਧ ਮਾਤਾ ਜੀ ਦੇ ਅਤਿਅੰਤ ਗੁਣਾਂ ਵਿਚ ਸੁਮਾਰ ਸਨ- ਧੀਰਜ ਤੇ ਖਿਮਾਂ ਤੇ ਰੁਸਿਆ ਨੂੰ ਮਨਾਉਣਾ। ਮੈਂ ਕੀ-ਕੀ ਲਿਖਾਂ ਜੋ ਮੈਂ ਦੇਖਿਆ ਹੈ ਉਹ ਤਾਂ ਵਰਨਣ ਕਰਨ ਦੀ ਸਮਰੱਥਾ ਵੀ ਨਹੀਂ ਹੈ ਮੇਰੇ ਕੋਲ।

ਮੈਨੂੰ ਤਾਂ ਰੱਬ ਵਰਗੀ ਲੱਗਦੀ ਸੀ
ਮਾਤਾ ਜੀ ਦੀ ਪਹਿਚਾਣ।
ਸਾਰੀ ਦੁਨੀਆ ਦੀ ਹਰ ਚੀਜ਼ ਤੋਂ
ਮਿੱਠਾ ਲਗਦਾ ਸੀ, ਮਾਤਾ ਜੀ ਦੇ
ਹੱਥਾਂ ਦਾ ਬਣਿਆ ਹੋਇਆ ਪਕਵਾਨ।
ਮਾਤਾ ਜੀ ਤੁਹਾਡੇ ਮਿੱਠੇ ਬਚਨਾਂ ਦੀ
ਖੁਸ਼ਬੂ ਵਸਦੀ ਹੈ ਸਾਡੇ ਅੰਦਰ।
ਗੋਦ ਤੁਹਾਡੀ ਸੀ ਮਾਤਾ ਜੀ
ਸਾਡੇ ਲਈ ਜੰਨਤ।
ਬਚਨ ਤੁਹਾਡੇ ਸਿਖਿਆ
ਸਿਖਿਆ ਤੁਹਾਡੀ ਮਹਾਨ ਸੀ।
ਪਿਆਰ ਤੁਹਾਡਾ ਸਾਡੀ ਜਿੰਦ ਜਾਨ ਸੀ।
ਅਸਲ ਵਿਚ ਤਾਂ ਮਾਤਾ ਜੀ
ਤੁਹਾਡੇ ਨਾਲ ਸਾਡੀ ਪਹਿਚਾਣ ਸੀ
ਮਾਤਾ ਜੀ ਤੁਸੀਂ ਤਾਂ ਰੱਬ ਸੀ ਸਾਡੇ
ਗਰੀਬਾਂ ਦੇ ਭਗਵਾਨ ਸੀ।
ਸਾਡੇ ਵਾਸਤੇ।
ਸ਼ਬਦ ਨਹੀਂ ਇਕ ਪਦਵੀ ਸੀ ਮਾਤਾ ਜੀ।
ਕੇਵਲ ਮਾਂ ਨਹੀਂ ਇਕ
ਹਸਤੀ ਸੀ ਮਾਤਾ ਜੀ।
ਸਾਨੂੰ ਜੀਵਨ ਜਾਚ ਸਿਖਾਉਂਦੇ ਸੀ ਮਾਤਾ ਜੀ।

ਸਾਨੂੰ ਸਿਖਰਾਂ ਤੇ ਪਹੁੰਚਾਉਂਦੇ ਸੀ ਮਾਤਾ ਜੀ।
ਸਾਨੂੰ ਮੁਸ਼ਕਲ ਰਾਹਵਾਂ ਵਿਚ ਵੀ
ਆਸਾਨ ਲਗਦਾ ਰਿਹਾ ਜੀਵਨ ਦਾ ਸਫ਼ਰ।
ਇਹ ਸਾਡੀ ਮਾਤਾ ਚੰਦ ਕੌਰ ਜੀ
ਦੀਆਂ ਅਸੀਸਾਂ ਦਾ ਹੋਇਆ ਅਸਰ।
ਐਸੇ ਸਨ ਸਾਡੇ ਜਗਤ ਮਾਤਾ ਚੰਦ ਕੌਰ ਜੀ।

ਕਿਡੇ ਵਡੇ ਭਾਗ ਲੈ ਕੇ ਜਨਮੇ ਸਨ ਮਾਤਾ ਜੀ, ਪਿਤਾ ਸ. ਸਰਵਨ ਸਿੰਘ ਤੇ ਮਾਤਾ ਸਮਾਂ ਕੌਰ ਜੀ ਦੇ ਘਰ ਲਕਸ਼ਮੀ ਧੀ ਬਣਕੇ। ਸਤਿਗੁਰੂ ਰਾਮ ਸਿੰਘ ਜੀ ਦੇ ਘਰ ਵਿਚ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨੂੰਹ ਬਣਕੇ ਆਏ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ ਬਣਕੇ ਤੇ ਸਾਰੀ ਨਾਮਧਾਰੀ ਸੰਗਤ ਦੇ ਮਾਤਾ ਜੀ, ਚੰਦ ਕੌਰ ਨਾਮ, ਚੰਦ ਵਰਗੀ ਸ਼ੀਤਲਤਾ ਠੰਡਾ ਅਤੇ ਮਿੱਠਾ ਸੁਭਾਅ, ਸੇਵਾ ਦੀ ਮੂਰਤੀ, ਮਮਤਾ ਦੀ ਮੂਰਤੀ, ਏਡੀ ਉਚੀ ਪੱਦਵੀ, ਪਰ ਕੋਈ ਦੂਰੀ ਨਹੀਂ ਸਾਧ ਸੰਗਤ ਵਿਚ ਬੈਠਕੇ ਬਚਨ ਕਰਨੇ, ਸਭ ਦੇ ਦੁਖ ਸੁਖ ਸੁਣਕੇ ਸੰਗਤਾਂ ਦੇ ਦੁੱਖ ਹਰ ਲੈਣੇ ਸੁਖਾਂ ਨਾਲ ਝੋਲੀਆਂ ਭਰ ਦੇਣੀਆਂ।

ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਨੀ, ਹੁਕਮ ਵਿਚ ਰਹਿਕੇ ਸਾਰੇ ਕੰਮ ਕਰਨੇ, ਸਾਦਗੀ ਭਰਿਆ ਜੀਵਨ, ਖੱਦਰ ਦਾ ਚਿੱਟਾ ਸੂਟ ਦੁੱਪਟਾ। ਬਹੁਤੇ ਸੂਟ ਵੀ ਨਹੀਂ ਸੀਵਾਉਣੇ, ਆਪਣੇ ਕਪੜੇ ਵੀ ਕਈ ਵਾਰ ਲੋੜਵੰਦਾਂ ਨੂੰ ਦੇ ਦੇਣੇ।

ਸਾਰੇ ਭੈਣੀ ਸਾਹਿਬ ਦੀ ਨੁਹਾਰ ਨੂੰ ਨਵਾਂ ਰੂਪ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਪਣੇ ਹੱਥਾਂ ਨਾਲ ਰੋੜੀ ਕੁੱਟਣੀ, ਟੋਕਰੇ ਚੁਕੇ, ਇਟਾਂ ਫੜਾ, ਦਿਨ ਰਾਤ ਦੀ ਅਣਥੱਕ ਮਿਹਨਤ ਨਾਲ ਸ੍ਰੀ ਭੈਣੀ ਸਾਹਿਬ ਦੀ ਨੁਹਾਰ ਬਦਲ ਦਿੱਤੀ।

ਮਾਤਾ ਜੀ ਦੀ ਦੂਰਦ੍ਰਿਸ਼ਟਾ ਦੀ ਗੱਲ ਕਰੀਏ ਤਾਂ ਬਿਆਨ ਤੋਂ ਬਾਹਰੀ ਹੈ। ਮੈਂ ਇੱਥੇ ਇਕ ਦੋ ਨਿੱਕੀਆਂ, ਪਰ ਵੱਡ ਮੁੱਲੀਆਂ ਗੱਲਾਂ ਦੱਸਣ ਲੱਗੀ ਹਾਂ-

ਕੁਝ ਸਾਲ ਪਹਿਲਾਂ ਦੀ ਗੱਲ ਏ, ਅਸੀਂ ਸ੍ਰੀ ਭੈਣੀ ਸਾਹਿਬ ਗਏ ਸਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ। ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਤੋਂ ਬਾਅਦ ਮਾਤਾ ਜੀ ਨੂੰ ਵੀ ਮੱਥਾ ਟੇਕਣ ਲਈ ਲੱਭਦੇ ਪਏ ਸਾਂ, ਪਤਾ ਲਗਾ ਮਾਤਾ ਜੀ ਜਿਥੇ ਮਿਨੀਏਚਰ ਪਾਰਕ ਬਣਿਆ ਹੈ ਉਥੇ ਹਨ। ਅਸੀਂ ਉਥੇ ਪਹੁੰਚੇ ਤਾਂ ਕੀ ਦੇਖਿਆ, ਮਾਤਾ ਜੀ ਉਥੇ ਕੰਮ ਕਰਨ ਵਾਲਿਆਂ ਨੂੰ ਕੁਲਫੀਆਂ ਛਕਾ ਰਹੇ ਸਨ। ਐਸਾਂ ਤਾਂ ਮਾਤਾ ਜੀ ਹੀ ਕਰ ਸਕਦੇ ਸਨ, ਨਹੀਂ ਤਾਂ ਆਪਣੀ ਲੇਬਰ ਨੂੰ ਕੌਣ ਖੁਆਉਂਦਾ ਹੈ ਕੁਲਫੀਆਂ।

ਇਕ ਵਾਰੀ ਹੋਰ ਦੀ ਗੱਲ ਦੱਸਦੀ ਹਾਂ ਅਸੀਂ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਲਈ ਗਏ, ਮੇਰੇ ਨਾਲ ਕੁੱਝ ਹੋਰ ਵੀ ਸਾਥੀ ਸਨ। ਜਦੋਂ ਖੰਨਾ ਪਹੁੰਚੇ ਤਾਂ ਉਹਨਾਂ ਨੇ ਕਿਹਾ ਕੁੱਝ ਫਰੂਟ ਲੈ ਲੈਂਦੇ ਹਾਂ ਮੱਥਾ ਟੇਕਾਂਗੇ। ਸੋ ਉਹਨਾਂ ਨੇ ਫਰੂਟ ਦੀਆਂ ਪੇਟੀਆਂ ਲਈਆਂ ਮੈਂ ਕੋਈ ਦੋ ਤਿੰਨ ਕਿਲੋ ਨਿੰਬੂ ਵੀ ਲੈ ਲਏ ਸਾਥੀਆਂ ਪੁਛਿਆ ਨਿੰਬੂ ਕਿਸ ਵਾਸਤੇ। ਮੈਂ ਕਿਹਾ ਮਾਤਾ ਜੀ ਗਰਮੀ ਵਿਚ ਦਰਸ਼ਨ ਕਰਨ ਆਈਆਂ ਸੰਗਤਾਂ ਨੂੰ ਸ਼ਿਕੰਜਵੀ ਛਕਾਉਂਦੇ ਹਨ, ਸਾਡਾ ਵੀ ਹਿੱਸਾ ਪੈ ਜਾਏਗਾ ਤੇ ਕੀ ਪਤਾ ਮਾਤਾ ਜੀ ਸਾਨੂੰ ਵੀ ਘੁੱਟ ਸ਼ਿਕੰਜਵੀ ਛਕਾ ਦੇਣ। ਅਸੀਂ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤੇ ਉਥੇ ਹੀ ਮਾਤਾ ਜੀ ਦੇ ਵੀ ਦਰਸ਼ਨ ਹੋ ਗਏ। ਅਸਾਂ ਮੱਥਾ ਟੇਕਿਆ ਤਾਂ ਮਾਤਾ ਜੀ ਬਚਨ ਕੀਤਾ ਬੈਠੋ ਮੈਂ ਆਉਂਦੀ ਹਾਂ- ਦੱਸ ਪੰਦਰਾਂ ਮਿੰਟਾਂ ਬਾਅਦ ਮਾਤਾ ਜੀ ਇਕ ਬੀਬੀ ਦੇ ਹੱਥ ਵਿਚ ਸ਼ਿਕੰਜਵੀ ਦੀ ਭਰੀ ਹੋਈ ਬਾਲਟੀ ਤੇ ਇਕ ਬੀਬੀ ਦੇ ਹੱਥ ਗਿਲਾਸ ਫੜੇ ਹੋਏ ਸਨ ਲੈ ਕੇ ਆ ਗਏ ਤੇ ਸਾਨੂੰ ਸ਼ਿਕੰਜਵੀ ਛਕਾਈ। ਮੇਰੇ ਸਾਥੀ ਕਹਿ ਰਹੇ ਸਨ ਖੰਨੇ ਵਿਚ ਖਲੋ ਕੇ ਕੀਤੀ ਸਾਡੀ ਗੱਲ ਮਾਤਾ ਜੀ ਨੇ ਕਿੰਨੀ ਜਲਦੀ ਸੁਣ ਲਈ ਹੈ।

ਅਖੀਰ ਵਿਚ ਮੈਂ ਇਹ ਲਿਖਾਂਗੀ-

ਅਜੇ ਪਿਛਲੇ ਸਾਲ 2016 ਦੀ ਗੱਲ ਹੈ ਹੋਲੇ ਤੋਂ ਪਹਿਲਾਂ ਸਾਡੀ ਦਿੱਲੀ ਰਮੇਸ਼ ਨਗਰ ਵਾਲੀ ਧਰਮਸ਼ਾਲਾ ਮਾਤਾ ਜੀ ਦੀ ਕਿਰਪਾ ਨਾਲ ਸੰਗਤ ਵਾਸਤੇ ਖੁਲ੍ਹ ਸਕੀ ਸੀ। ਹੋਲੇ ਸਮੇਂ ਸ੍ਰੀ ਭੈਣੀ ਸਾਹਿਬ ਮਾਤਾ ਜੀ ਲੰਗਰ ਵਿਚ ਸੰਗਤਾਂ ਦੀ ਸੇਵਾ ਕਰਦੇ ਰਹੇ ਸਨ, ਸਾਨੂੰ ਮਾਤਾ ਜੀ ਨੇ ਹੱਥੀਂ ਲੱਡੂ ਤੇ ਅਨੇਕਾਂ ਪ੍ਰਕਾਰ ਦੇ ਪਦਾਰਥ ਛਕਾਏ, ਬਦਾਮਾਂ ਦੀਆਂ ਗਿਰੀਆਂ ਭਿਉਂਕੇ ਬੁਕ ਭਰ-ਭਰ ਵਰਤਾਏ। ਜਿਹੜੀ ਮਾਂ ਦੇ ਹੱਥੋਂ ਸਾਰੀ ਉਮਰ ਅਨੇਕਾਂ ਹੀ ਪਦਾਰਥ ਛਕੇ ਹੋਣ ਉਸ ਮਾਂ ਨੂੰ ਕਿਵੇਂ ਕੋਈ ਗੋਲੀ ਮਾਰ ਕੇ ਆਪਣੇ ਵਾਸਤੇ ਕੁੱਝ ਪਾ ਲੈਣ ਦੀ ਆਸ ਰੱਖਦਾ ਹੋਵੇਗਾ। ਉਸਦੀ ਜਨਮ ਦੇਣ ਵਾਲੀ ਮਾਂ ਵੀ ਕਲਿੰਕਤ ਹੋ ਗਈ ਉਸ ਦੀਆਂ ਕੁਲਾਂ ਗੱਲ ਜਾਣਗੀਆਂ। ਜਿਸਨੇ ਇਹ ਕਾਰਾ ਕੀਤਾ ਏ ਸਾਡੀ ਮਾਂ ਨੂੰ ਸਾਡੇ ਤੋਂ ਦੂਰ ਕਰਾ ਦਿੱਤਾ ਏ ਮਾਨਵਤਾ ਨੂੰ ਸ਼ਰਮਿੰਦਾ ਕਰ ਦਿੱਤਾ ਏ। ਉਹ ਕਿਵੇਂ ਜੀਅ ਸਕਦਾ ਪਿਆ ਹੋਵੇਗਾ, ਉਸਦੇ ਹੱਥ ਨਹੀਂ ਕੰਬੇ, ਉਸਦੀ ਰੂਹ ਨਹੀਂ ਸ਼ਰਮਾਈ।



# ਜਗਤ ਮਾਤਾ ਚੰਦ ਕੌਰ ਜੀ ਦੀ ਯਾਦ ਵਿਚ

✍ ਮਾਸਟਰ ਅਮਰੀਕ ਸਿੰਘ

ਮਾਤਾ ਚੰਦ ਕੌਰ ਨੇ ਭੁਲੇਖੇ ਕੀਤੇ ਦੂਰ ਸੀ, ਮੰਦੇ ਜੋ ਇਰਾਦੇ ਸਨ ਹੋ ਗਏ ਕਾਫੂਰ ਸੀ।
ਉੱਠਦੇ ਤੂਫਾਨ ਸੂਝ ਬੂਝ ਨਾਲ ਠੱਲੇ ਸੀ, ਮੰਦੀ ਸੋਚ ਵਾਲੇ ਉਦੋਂ ਰਹਿ ਗਏ ਇਕੱਲੇ ਸੀ।
ਹੋਇਆ ਸੀ ਹੈਰਾਨ ਜਗ ਕਰਾਮਾਤ ਵੇਖੀ ਜਾਂ, ਪੰਥ ਉੱਤੋਂ ਟਲਦੀ ਇਹ ਆਫਤ ਵੇਖੀ ਜਾਂ।
ਗੁਰੂ ਜਗਜੀਤ ਬਾਅਦ ਸਮੇਂ ਨੂੰ ਸੰਭਾਲਿਆ, ਸਾਰੀਆਂ ਮੁਸੀਬਤਾਂ ਨੂੰ ਢੰਗ ਨਾਲ ਟਾਲਿਆ।
ਐਸਾ ਕੀਤਾ ਆਪਣਾ ਇਰਾਦਾ ਮਜ਼ਬੂਤ ਸੀ, ਸੰਗਤਾਂ ਦੀ ਇੱਛਾ ਉਦੋਂ ਹੋਈ ਫਲੀਭੂਤ ਸੀ।
ਬਹੁਤ ਕੁਝ ਕਰਨਾ ਸੀ ਅਜੇ ਜਗਤ ਮਾਤਾ ਨੇ, ਰੰਗ ਸੀ ਵਖਾਣੇ ਬੜੇ ਉਹਦੀ ਕਰਾਮਾਤਾਂ ਨੇ।
ਧੁੰਦ ਦਿਆਂ ਬੱਦਲਾਂ ਨੇ ਉਡ ਪੁਡ ਜਾਣਾ ਸੀ, ਸਾਰੀਆਂ ਹੀ ਉਲੱਝਣਾ ਨੂੰ ਉਹਨਾਂ ਸੁਲਝਾਣਾ ਸੀ।
ਗੱਦੀ ਉੱਤੇ ਬੈਠਿਆਂ ਨੂੰ, ਹੱਲਾਸ਼ੇਰੀ ਦਿੱਤੀ ਸੀ, ਐਸੀ ਤਜਵੀਜ਼ ਉਹਨਾਂ ਦਿੱਤੀ ਪੱਕੀ ਥਿਤੀ ਸੀ।
ਮੁੱਢ ਤੋਂ ਹੀ ਮਾਵਾਂ ਨੇ ਹੈ ਮੋਰਚਾ ਸੰਭਾਲਿਆ, ਆਉਂਦੀਆਂ ਮੁਸੀਬਤਾਂ ਨੂੰ ਕਈ ਵਾਰ ਟਾਲਿਆ।
ਬੜਾ ਹੀ ਤੇ ਨਾਜ਼ੁਕ ਉਹ ਸਮਾਂ ਉਦੋਂ ਆਇਆ ਸੀ, ਆਮ ਲੋਕਾਂ ਤਾਈਂ ਜਿਸ ਬੜਾ ਹੀ ਡਰਾਇਆ ਸੀ।
ਸ਼ੁਕਰੇ ਕਿ ਮਾਤਾ ਜੀ ਨੇ ਪਰਦਾ ਸੀ ਢੱਕਿਆ, ਸੋਚ ਸਮਝ ਪੰਥ ਦਾ ਭਵਿੱਖ ਚੰਗਾ ਤੱਕਿਆ।
ਅਤਿ ਦੇ ਸਾਂ ਗਮਗੀਨ ਉਹਨਾਂ ਨੇ ਹਸਾਇਆ ਸੀ, ਰੋਂਦਿਆਂ ਨੂੰ ਉਹਨਾਂ ਪੁਚਕਾਰਿਆ ਤੇ ਵਰਾਇਆ ਸੀ।
ਅਸਾਂ ਪਰ ਉਹਨਾਂ ਦੀ ਨ ਕਦਰ ਹੀ ਜਾਣੀ ਏ, ਆਉਣੀ ਸਾਨੂੰ ਸਾਰਿਆਂ ਨੂੰ ਚਾਹੀਏ ਪਸ਼ੇਮਾਨੀ ਏ।
ਹੱਥੀਂ ਸੇਵਾ ਕਰ ਕਾਇਮ ਕਰਤੀ ਮਿਸਾਲ ਏ, ਸਾਰਾ ਜੱਗ ਕਹੇ ਕੀਤੀ ਮਾਤਾ ਨੇ ਕਮਾਲ ਏ।
ਮਾਤਾ ਜੀ ਦੀ ਅੱਖੀਂ ਮੁੱਠ ਮਿਰਚਾਂ ਦੀ ਪਾਈ ਸੀ, ਮੱਥੇ ਤੇ ਤਿਉੜੀ ਪਰ ਉੱਕਾ ਨਹੀਂ ਆਈ ਸੀ।
ਅੱਜ ਕਿਸੇ ਜ਼ਾਲਮ ਨੇ ਗੋਲੀਆਂ ਨੇ ਮਾਰੀਆਂ, ਆਸਾਂ ਤੇ ਉਮੀਦਾਂ ਪਈਆਂ ਰੋਂਦੀਆਂ ਵਿਚਾਰੀਆਂ।
ਸ੍ਰੀ ਭੈਣੀ ਸਾਹਿਬ ਅੱਜ ਗ਼ਮਾਂ ਵਿਚ ਡੁੱਬਿਆ, ਬਿਰਹਾ ਦਾ ਤੀਰ ਸੀਨੇ ਬਹੁਤ ਡੂੰਘਾ ਖੁਭਿਆ।
ਕੌਣ ਸਾਨੂੰ ਦੱਸੋ ਖਾਂ ਵਰਾਵੇ ਪੁਚਕਾਰੇਗਾ, ਕੌਣ ਸਾਡੇ ਤਰੇ ਹੋਏ ਸੀਨਿਆਂ ਨੂੰ ਠਾਰੇਗਾ।
ਜਗਤ ਮਾਤਾ ਯਾਦ ਤੇਰੀ ਸੀਨਿਆਂ 'ਚ ਰਹੇਗੀ, ਯਾਦ ਦੀ ਇਹ ਰੰਗਤ ਨ ਮਨਾਂ ਉੱਤੋਂ ਲਹੇਗੀ।
ਸ੍ਰੀ ਭੈਣੀ ਸਾਹਿਬ ਜਦੋਂ ਕਦੋਂ ਕੋਈ ਆਇਗਾ, ਨਾਲ 'ਅਮਰੀਕ' ਹੰਝੂ ਅੱਖਾਂ ਚੋਂ ਵਹਾਏਗਾ।

# ਪੰਥ ਨੂੰ ਡੋਲਨ ਨਹੀਂ ਦਿੱਤਾ... (ਬਾਕੀ ਸਫਾ 63 ਦੀ)

ਸਮਾਂ ਬਹੁਤ ਹੀ ਨਾਜ਼ੁਕ ਸੀ। ਨਾਮਧਾਰੀ ਪੰਥ ਡੋਲ ਗਿਆ ਸੀ। ਇਸਨੂੰ ਸਹਾਰੇ ਦੀ ਬਹੁਤ ਵੱਡੀ ਜ਼ਰੂਰਤ ਸੀ। ਇਸ ਭਿਆਨਕ ਸਮੇਂ ਵਿਚ ਬਾਹਰੀ ਤਾਕਤਾਂ ਨਾਮਧਾਰੀ ਪੰਥ ਨੂੰ ਤੋੜਨ ਲਈ ਜੋਰ ਲਗਾ ਰਹੀਆਂ ਸਨ। ਇਸ ਡੋਲਦੀ ਬੇੜੀ ਨੂੰ ਸਹਾਰਾ ਦਿੱਤਾ ਮਾਤਾ ਚੰਦ ਕੌਰ ਜੀ ਨੇ। ਆਪ ਜੀ ਨੇ ਨਾਮਧਾਰੀ ਪੰਥ ਤੇ ਬਹੁਤ ਵੱਡਾ ਪਰਉਪਕਾਰ ਕੀਤਾ ਜਿਸ ਦਾ ਅਸੀਂ ਦੇਣਾ ਨਹੀਂ ਦੇ ਸਕਦੇ। ਮਾਤਾ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਪੰਥ ਦੀ ਵਾਗਡੋਰ ਵਰਤਮਾਨ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਹੱਥ ਫੜਾਈ।

ਅਸੀਂ 13 ਦਸੰਬਰ 2012 ਈ. ਦਾ ਦਿਨ ਕਦੀ ਨਹੀਂ ਭੁਲ ਸਕਦੇ ਅਤੇ 23 ਦਸੰਬਰ ਨੂੰ ਸ੍ਰੀ ਮਾਤਾ ਚੰਦ ਕੌਰ ਜੀ ਨੇ ਵਰਤਮਾਨ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਗਲ ਵਿਚ ਮਾਲਾ ਪਾ ਕੇ ਨਾਮਧਾਰੀ ਪੰਥ ਨੂੰ ਮਹਾਨ ਸੂਰਬੀਰ, ਨਿਧੜਕ ਸਤਿਗੁਰੂ ਦੇ ਲੜ ਲਾਇਆ।

ਨਾਮਧਾਰੀ ਪੰਥ 4 ਅਪ੍ਰੈਲ ਦਾ ਉਹ ਮਨਹੂਸ ਦਿਨ ਕਦੀ ਨਹੀਂ ਭੁਲ ਸਕੇਗਾ ਜਿਸ ਦਿਨ ਸਾਡੇ ਕੋਲ ਸਾਡੀ ਮਾਤਾ ਹਮੇਸ਼ਾਂ ਲਈ ਵਿਛੜ ਗਈ। ਸੇਵਾ ਤੇ ਸਿਮਰਨ ਦੀ ਮੂਰਤ ਮਾਤਾ ਚੰਦ ਕੌਰ ਜੀ ਸਾਰੇ ਨਾਮਧਾਰੀ ਪੰਥ ਨੂੰ ਹਮੇਸ਼ਾਂ ਯਾਦ ਰਹੇਗੀ। ■



# ਦਰਜਾ ਮਾਂ ਦਾ ਉੱਚਾ ਜਹਾਨ ਉੱਤੇ

✍ ਸੰਤ ਬਲਬੀਰ ਸਿੰਘ ਢਿਲੋਂ

ਦਰਜਾ ਮਾਂ ਦਾ ਉੱਚਾ ਜਹਾਨ ਉੱਤੇ, ਕੋਈ ਇਹਦੇ ਬਰਾਬਰ ਨਹੀ ਤੁੱਲ ਸਕਦਾ।
ਜਿਹੜੀਆਂ ਘਾਲਣਾ ਮਾਂ ਨੇ ਘਾਲੀਆਂ ਨੇ, ਪਾ ਉਸ ਦਾ ਕੋਈ ਨਹੀ ਮੁੱਲ ਸਕਦਾ।
ਪਿਆਰ ਮਾਂ ਦਾ ਕੀਮਤੀ ਹੀਰਿਆਂ ਤੋਂ, ਹੀਰਾ ਮਾਂ ਦੇ ਕਦਮਾਂ ਵਿੱਚ ਰੁੱਲ ਸਕਦਾ।
ਬੰਦਾ ਆਪਣਾ ਆਪ ਤੇ ਭੁੱਲ ਸਕਦੈ, ਐਪਰ ਮਾਂ ਨੂੰ ਕਦੇ ਨਹੀ ਭੁੱਲ ਸਕਦਾ।
ਸਮਝਣ ਪੁੱਤਰਾਂ ਵਾਂਗਰਾਂ ਸਾਰਿਆਂ ਨੂੰ, ਹਰ ਇੱਕ ਦੇ ਸਿਰ ਤੇ ਕਰਨ ਛਾਵਾਂ।
ਕਈ ਮਾਂਵਾਂ ਤੇ ਐਸੀਆਂ ਹੁੰਦੀਆਂ ਨੇ, ਲੋਕੀ ਆਖਦੇ ਜਿੰਨ੍ਹਾਂ ਨੂੰ ਜਗਤ ਮਾਂਵਾਂ।
ਗੁਰੂਆਂ ਪੀਰਾਂ ਨੂੰ ਜਿੰਨ੍ਹਾਂ ਨੇ ਜਨਮ ਦਿੱਤਾ, ਪੂਜਣ ਯੋਗ ਉਹ ਹੋਈਆਂ ਮਹਾਨ ਮਾਂਵਾਂ।
ਜਿਨਾਂ ਨਾਲ ਹੀ ਵਸੇ ਜਹਾਨ ਸਾਰਾ, ਉੱਚੀ ਸੁੱਚੀ ਉਹ ਜੱਗ ਦੀ ਸ਼ਾਨ ਮਾਂਵਾਂ।
ਸੇਵਾ, ਸਿਦਕ, ਭਰੋਸਾ ਤੇ ਪਿਆਰ ਵੰਡਣ, ਨਹੀ ਕਰਦੀਆਂ ਕਦੇ ਅਹਿਸਾਨ ਮਾਂਵਾਂ।
ਜਿਸਮ ਬੰਦੇ ਦਾ ਜੇਕਰਾਂ ਪਿਤਾ ਹੁੰਦਾ, ਐਪਰ ਹੁੰਦੀਆਂ ਦਿਲ ਤੇ ਜਾਨ ਮਾਂਵਾਂ।
ਨਾਲੇ ਠੰਢ ਦੇਵਣ ਨਾਲੇ ਨਿੱਘ ਦੇਵਣ, ਚੜ੍ਹਦੀ ਕਲਾ ਦਾ ਦੇਣ ਵਰਦਾਨ ਮਾਂਵਾਂ।
ਰਾਤ ਹੋਵੇ ਤਾਂ ਚਮਕਦੀਆਂ ਚੰਦ ਬਣ ਕੇ, ਦਿਨ ਵੇਲੇ ਨੇ ਬਣਦੀਆਂ ਭਾਨ ਮਾਂਵਾਂ।
ਜੀਵਨ ਦਿੱਤਾ ਏ ਜਿਸ ਨੇ ਕੂਕਿਆਂ ਨੂੰ, ਜੀਵਨ ਕੌਰ ਮਾਤਾ ਵੱਡੀ ਮਾਂ ਸਾਡੀ।
ਨਾਮਧਾਰੀ ਮੁਨਾਰੇ ਦਾ ਥੰਮ ਸੀ ਉਹ, ਸੱਚੀ ਸੰਘਣੀ ਬੋਹੜ ਦੀ ਛਾਂ ਸਾਡੀ।
ਨੂਰ ਓਸ ਦਾ ਗੁਰੂ ਪ੍ਰਤਾਪ ਸਿੰਘ ਜੀ, ਜਿਸ ਦੇ ਚਰਨਾਂ ਦੇ ਵਿੱਚ ਸੀ ਥਾਂ ਸਾਡੀ।
ਵੇਖ ਡਿੱਗਿਆਂ ਡੋਲਿਆਂ ਰੁੜਦਿਆਂ ਨੂੰ, ਫੜ੍ਹੀ ਜਿਸ ਨੇ ਆਣ ਕੇ ਬਾਂਹ ਸਾਡੀ।
ਸਤਗੁਰੂ ਪ੍ਰਤਾਪ ਸਿੰਘ ਕਰੀ ਕਿਰਪਾ, ਲੜ ਗੁਰੂ ਜਗਜੀਤ ਦੇ ਲਾ ਦਿੱਤਾ।
ਨਾਮ ਧਨ ਦੇ ਗੁਰੂ ਜਗਜੀਤ ਸਿੰਘ ਨੇ, ਕੂਕਾ ਪੰਥ ਧਨਵਾਨ ਬਣਾ ਦਿੱਤਾ।
ਚੰਦ ਕੌਰ ਮਾਤਾ ਚੰਦ ਚੌਦਵੀ ਦਾ, ਸੇਵਾ ਸਿਦਕ ਤੇ ਸ਼ਾਂਤੀ ਤਸਵੀਰ ਸਨ ਉਹ।
ਸਤਿਗੁਰੂ ਜਗਜੀਤ ਸਿੰਘ ਗੁਰੂ ਸਾਡੇ, ਰਾਜੇ ਗੁਰੂ ਦੇ ਵੱਡੇ ਵਜੀਰ ਸਨ ਉਹ।
ਖਾਲੀ ਕਦੇ ਸਵਾਲੀ ਨੂੰ ਮੋੜਦੇ ਨਾ, ਸਖੀ ਹੱਥ ਦੇ ਦਿਲੋ ਅਮੀਰ ਸਨ ਉਹ।
ਮਾਣ ਬਖਸ਼ਦੇ ਨੀਵੇ ਨਿਥਾਵਿਆਂ ਨੂੰ, ਬਦਲ ਉਨ੍ਹਾਂ ਦੀ ਦਿੰਦੇ ਤਕਦੀਰ ਸਨ ਉਹ।
ਪੱਲੇ ਆਪਣੇ ਕਦੇ ਕੁਝ ਬੰਨ੍ਹਿਆ ਨਹੀ, ਜਿਵੇ ਆਉਂਦਾ ਸੀ ਤਿਵੇ ਵਰਤਾਈ ਜਾਂਦੇ।
ਨੀਹਾਂ ਪੰਥ ਦੀਆਂ ਪੱਕੀਆਂ ਕਰੀ ਜਾਂਦੇ, ਕੱਚੇ ਢਾਹ ਕੇ ਪੱਕੇ ਬਣਾਈ ਜਾਂਦੇ।
ਸਦਾ ਮਾਤਾ ਜੀ ਦਿੰਦੇ ਉਪਦੇਸ਼ ਇਹੋ, ਸਭਨਾਂ ਨਾਲ ਹੀ ਪਿਆਰ ਸਤਿਕਾਰ ਕਰਨਾ।
ਊਚ ਨੀਚ ਤੇ ਦੂਈ ਦਵੈਤ ਵਾਲਾ, ਕਿਸੇ ਉੱਤੇ ਨਹੀ ਨਫ਼ਰਤ ਦਾ ਵਾਰ ਕਰਨਾ।
ਮੇਰੇ ਜਿਹਾ ਨਹੀ ਜਗ ਤੇ ਹੋਰ ਕੋਈ, ਨਹੀ ਭੁੱਲ ਕੇ ਹੈਕੜ ਹੰਕਾਰ ਕਰਨਾ।
ਸਦਾ ਗੁਰੂ ਦੀ ਰਜ਼ਾ ਦੇ ਵਿੱਚ ਰਹਿਣਾ, ਕੋਈ ਕੰਮ ਨਹੀ ਰਜ਼ਾ ਤੇ ਬਾਹਰ ਕਰਨਾ।
ਚੜ੍ਹਦੀ ਕਲਾ ਵਿੱਚ ਰਹੇ ਇਹ ਪੰਥ ਕੂਕਾ, ਦਿਨ ਰਾਤ ਉਹ ਘਾਲਣਾ ਘਾਲਦੀ ਰਹੀ।
ਇਹ ਪਰਿਵਾਰ ਹੈ ਸਤਿਗੁਰੂ ਰਾਮ ਸਿੰਘ ਦਾ, ਢਿੱਲੋ ਪੁੱਤਰਾਂ ਵਾਂਗਰਾਂ ਪਾਲਦੀ ਰਹੀ।



# ਸਾਥੋਂ ਮਾਂ ਦੀ ਗੋਦੀ ਖੁਸੀ ਏ

✍ ਸੰਤ ਬਲਦੇਵ ਸਿੰਘ ਵੜੈਚ

ਅੱਜ ਕੂਕੇ ਹੋ ਯਤੀਮ ਗਏ, ਸਭ ਰੋਂਦੇ ਤੇ ਕੁਰਲਾਂਦੇ ਨੇ।
ਅੱਜ ਮਾਂ ਦੀ ਗੋਦੀ ਖੁਸ ਗਈ, ਵਾਂਗ ਬੱਚਿਆਂ ਤਰਲੇ ਪਾਂਦੇ ਨੇ।

ਪੂਰਨ ਭਗਤ ਜਾਂ ਰੂਪ ਬਸੰਤ ਦੀਆਂ ਲੋਕੀਂ ਹੁਣ ਤਕ ਗਲਾਂ ਕਰਦੇ ਨੇ।
ਅੱਜ ਕਈ ਬਸੰਤ ਪਏ ਰੋਂਦੇ ਨੇ, ਸਭ ਠੰਢੇ ਹੋਕੇ ਭਰਦੇ ਨੇ।
ਹੁੰਦਾ ਮਾਂ ਬਿਨਾਂ ਜਗ ਸੁੰਨਾ ਏ, ਸਭ ਵੇਦ ਵੀ ਇਹ ਬਤਲਾਂਦੇ ਨੇ।
ਅੱਜ ਕੂਕੇ ਹੋ ਯਤੀਮ ਗਏ......................।

ਸਾਡੇ ਕਰਮ ਅਸਾਂ ਨਾਲ ਰੁੱਸੇ ਨੇ, ਸਾਡੀ ਮਾਂ ਵਿਛੋੜੇ ਪਾ ਗਈ।
ਮਾਤਾ ਚੰਦ ਕੌਰ ਮਾਂ ਸਭ ਦੀ ਸੀ, ਖੋਰੇ ਕਿਉਂ ਹਨੇਰੀ ਆ ਗਈ।
ਉਹ ਬਚੇ ਕਿਉਂ ਨਹੀਂ ਮਰ ਜਾਂਦੇ, ਮਾਂ ਦਾ ਕਾਲਜਾ ਕੱਢ ਜੋ ਖਾਂਦੇ ਨੇ।
ਅੱਜ ਕੂਕੇ ਹੋ ਯਤੀਮ ਗਏ......................।

ਮਾਂ ਚਾਨਣ ਸੀ ਮਾਂ ਸੂਰਜ ਸੀ, ਮਾਂ ਕਰਦੀ ਦੂਰ ਹਨੇਰਾ ਸੀ।
ਮਾਂ ਧਰਤੀ ਸੀ ਸਾਂਝੀ ਸਭ ਦੀ ਸੀ, ਉਹਦਾ ਨਾ ਕੋਈ ਤੇਰਾ ਮੇਰਾ ਸੀ।
ਇਸ ਮਾਂ ਦੇ ਪਰਉਪਕਾਰ ਸਦਾ ਭੁਲੇ ਨਾ, ਭੁਲਾਏ ਜਾਂਦੇ ਨੇ।
ਅੱਜ ਕੂਕੇ ਹੋ ਯਤੀਮ ਗਏ......................।

ਗੁਰੂ ਜਗਜੀਤ ਦੇ ਪਾਏ ਵਿਛੋੜੇ ਦਾ ਇਸ ਮਾਂ ਧਰਵਾਸ ਧਰਾਇਆ ਸੀ।
ਸਾਨੂੰ ਉਦੈ ਸਿੰਘ ਗੁਰੂ ਪਿਆਰੇ ਦਾ ਇਸ ਮਾਂ ਨੇ ਪਲਾਂ ਫੜਾਇਆ ਸੀ।
ਇਸ ਮਾਂ ਜੋ ਕਰਮ ਕਮਾਏ ਸਨ, ਕਈਆਂ ਨੂੰ ਮੂਲ ਨਾ ਭਾਂਦੇ ਨੇ।

ਉਸ ਰੱਬ ਤੇ ਵੜੈਚ ਕੀ ਛਿਕਵਾ ਉਹ ਜੀ ਚਾਹੇ ਸੋ ਕਰਦਾ ਏ।
ਜੋ ਮਾਂ ਤੇ ਵਾਰ ਚਲਾਂਦਾ ਏ, ਖੋਰੇ ਪੈਦਾ ਕਿਉਂ ਉਸਨੂੰ ਕਰਦਾ ਏ।
ਹੁਣ ਅਗੋਂ ਹੀ ਰੱਬ ਖੈਰ ਕਰੇ ਸਮੇਂ ਮਾੜੇ ਪਏ ਦਰਸਾਂਦੇ ਨੇ।
ਅੱਜ ਕੂਕੇ ਹੋ ਯਤੀਮ ਗਏ......................।



# ਮਾਂ ਸਾਡੀ

ਸੰਤ ਲਖਵਿੰਦਰ ਸਿੰਘ ਬਾਜਵਾ

ਚੌਮਿਸਰਾ

ਮਾਂ ਦੀ ਮਮਤਾ ਉਹ ਕੀ ਜਾਨਣ ਜੋ ਕਰਮਾਂ ਦੇ ਮਾਰੇ।
ਅੱਖਾਂ ਵਿਚ ਅਗਿਆਨ ਮੋਤੀਆ ਜਾਣ ਕੁਰਾਹੇ ਸਾਰੇ।
ਜੋ ਮਾਂ ਹੱਥੀਂ ਚੋਗ ਚੁਗਾਉਂਦੀ ਡੋਲ੍ਹ ਵਾਤਸਲ ਸਾਰਾ।
ਉਸੇ ਮਾਂ ਨੂੰ ਮਾਰ ਦੇਣ ਉਹ ਵਾਹ ਪਾਪੀ ਹਤਿਆਰੇ।

ਮਾਤਾ ਸ਼ਬਦ ਦੇ ਵਿਚ ਮਿਠਾਸ ਏਨੀ ਮਿਸ਼ਰੀ ਘੁਲੇ ਜ਼ੁਬਾਨ ਤੇ ਆਉਂਦਿਆਂ ਹੀ।
ਮਨ ਭਿੱਜਦਾ ਮੋਹ ਦੀ ਝਰੇ ਸ਼ਬਨਮ, ਇਕੋ ਮਾਂ ਦੇ ਸ਼ਬਦ ਅਲਾਹੁੰਦਿਆਂ ਹੀ।
ਧੁਰ ਅੰਦਰੋਂ ਰੂਹ ਸਰਮਸ਼ਾਰ ਹੋਵੇ, ਨਾਲ ਮਾਂ ਦੇ ਨਜ਼ਰ ਮਿਲਾਉਂਦਿਆਂ ਹੀ।
ਘਾਟ ਮਾਂ ਦੀ ਕਦੇ ਨਾ ਹੋਏ ਪੂਰੀ, ਯਾਦ ਆਂਵਦੀ ਉੱਠਦਿਆਂ ਸੌਂਦਿਆਂ ਹੀ।

ਜਗਤ ਮਾਤਾ ਜੀ ਦੀ ਜਦੋਂ ਤਸਵੀਰ ਤੱਕੀ

ਜਗਤ ਮਾਤ ਜੀ ਦੀ ਜਦੋਂ ਤਸਵੀਰ ਤੱਕ, ਹੜ੍ਹ ਆਣ ਵੈਰਾਗ ਦਾ ਛੁੱਟਿਆ ਏ।
ਹੰਝੂ ਅੱਖੀਆਂ ਵਿੱਚ ਨਾ ਗਏ ਡੱਕੇ, ਬੰਨ੍ਹ ਸਬਜ ਦਾ ਆਣਕੇ ਟੁੱਟਿਆ ਏ।
ਮਨ ਦੁੱਖ ਦੇ ਨਾਲ ਦਿਲਗੀਰ ਹੋਇਆ, ਧੂਏ ਹਿਜ਼ਰ ਵਾਲੇ ਸਾਹ ਘੁੱਟਿਆ ਏ।
ਚੰਦ ਕੌਰ ਮਾਤਾ ਸਾਥੋਂ ਗਈ ਵਿਛੜ, ਸਮਝੋ ਧਰਮ ਦਾ ਕਰਮ ਨਖੁੱਟਿਆ ਏ।
ਸਾਡੇ ਸਿਰਾਂ ਤੋਂ ਸੰਘਣੀ ਛਾਂ ਖੋਹ ਕੇ, ਸਾਡਾ ਪਿਆਰ ਖਜਾਨੜਾ ਲੁੱਟਿਆ ਏ।
ਉਹਨੂੰ ਦੋਹੀਂ ਜਹਾਨੀ ਨਾ ਮਿਲੇ ਢੋਈ, ਰੁੱਖ ਘਣ ਛਾਵਾਂ ਜਿੰਨੇ ਪੁੱਟਿਆ ਏ।

ਸਾਖਸ਼ਾਤ ਉਹ ਮਮਤਾ ਦੀ ਮੂਰਤ ਸੀ, ਪਿਆਰ ਵਾਤਸਲ ਵਾਲਾ ਭੰਡਾਰਾ ਵੱਡਾ।
ਦਰ ਆਇਆ ਸਵਾਲੀ ਨਾ ਗਿਆ ਖਾਲੀ, ਉਹਦੇ ਜਿਹਾ ਨਾ ਹੋਰ ਦਾਤਾਰ ਵੱਡਾ।
ਏਥੋਂ ਹੋ ਕੇ ਨਿਕਲਿਆ ਸ਼ਾਹ ਜਾਣੋ, ਖਾਲੀ ਝੋਲ ਲੈ ਆਇਆ ਲਾਚਾਰ ਵੱਡਾ।
ਜੱਦ ਦਸਾਂ ਦਿਸ਼ਾਵਾਂ ਵਿੱਚ ਫੈਲਿਆ ਸੀ, ਐਸਾ ਉਸਦਾ ਪਿਆਰ ਸੰਸਾਰ ਵੱਡਾ।
ਉੜਿਆਂ ਥੁੜਿਆਂ ਦਾ ਆਖਰੀ ਆਸਰਾ ਜੋ, ਪਰਦੇ ਗਰੀਬਾਂ ਦੇ ਢੱਕਦੇ ਸੀ।
ਸਾਖਸ਼ਾਤ ਸਰੂਪ ਉਹ ਲੱਛਮੀ ਦਾ, ਦਾਤਾਂ ਵੰਡਦੀ ਮੂਲ ਨਾ ਥੱਕਦੀ ਸੀ।

ਸੇਵਾ ਸਿਮਰਨ ਤੇ ਮੂਰਤੀ ਨਿਮਰਤਾ ਦੀ, ਉਹਦੇ ਲਈ ਅਰਾਮ ਹਰਾਮ ਡਿੱਠਾ।
ਇੱਟ ਇੱਟ ਉਹਦੀ ਛਾਪ ਲਗੀ, ਭੈਣੀ ਸਾਹਿਬ ਦਾ ਸੁੰਦਰ ਗ੍ਰਾਮ ਡਿੱਠਾ।
ਉਹਦੇ ਲੰਗਰ ਨੂੰ ਤਰਸਦੇ ਦੇਵਤੇ ਵੀ, ਮਿਲਦਾ ਛੱਤੀ ਮੈਂ ਪਦਾਰਥ ਆਮ ਡਿੱਠਾ।
ਛਕਿਆ ਜਿੰਨਾਂ ਨੇ ਰੂਹ ਤ੍ਰਿਪਤੀ ਹੋਈ, ਹਰ ਰਸਨਾ ਤੇ ਮਾਂ ਦਾ ਨਾਮ ਡਿੱਠਾ।
ਨਾਮ ਸਦਾ ਸਵਾਸ ਸਵਾਸ ਜਪਦੇ, ਸੇਵਾ ਕਰਦੇ ਵੀ ਰਸਨਾ ਨਾ ਰੁਕਦੀ ਸੀ।
ਤੜਕ ਭੜਕ ਦੀ ਦੁਨੀਆਂ ਵੀ ਟੇਕ ਗੋਡੇ, ਉਹਦੀ ਸਾਦਗੀ ਦੇ ਅੱਗੇ ਝੁਕਦੀ ਸੀ।

ਉਹਦੀ ਨਿਮਰਤਾ ਮਮਤਾ ਦੇ ਨਿੱਘ ਅੱਗੇ, ਮਾਣ ਟੁੱਟਿਆ ਨਿਹਮਤਾਂ ਸਾਰੀਆਂ ਦਾ।
ਝਰਦਾ ਰਸਨਾ ਚੋਂ ਵੇਖ ਪ੍ਰੇਮ ਜਾਦੂ, ਝੁਰਲੂ ਛੁੱਟਿਆ ਵਡੇ ਮਦਾਰੀਆਂ ਦਾ।
ਜੀਹਦੇ ਖੰਭਾਂ ਤੇ ਫੇਰਿਆ ਹੱਥ ਉਹਨਾਂ, ਮਜਾ ਲਿਆ ਉਸ ਅਰਸ਼ ਉਡਾਰੀਆਂ ਦਾ।
ਨਾਲ ਆਜਜ਼ੀ ਝੋਲ ਫੈਲਾਈ ਤੱਕ ਕੇ, ਉਹਾ ਖੋਲ੍ਹਿਆ ਨਿਹਮਤ ਬੁਖਾਰੀਆਂ ਦਾ।
ਦਿਲ ਵਿੱਚ ਸੰਵੇਦਨਾ ਦੀਨ ਸੰਦੀ, ਸਦਾ ਦੁਖੀ ਦਾ ਦਰਦ ਵੰਡਾਉਣ ਵਾਲੀ।
ਭਲਾ ਮੈਂ ਐਸੀ ਮੁੜ ਕੇ ਲੱਭਣੀ ਐਂ, ਹੰਝੂ ਪੂੰਝ ਕੇ ਰੋਂਦੇ ਹਸਾਉਣ ਵਾਲੀ।

ਜਿਹੜੀ ਮਾਂ ਨੇ ਆਂਚਲ ਸੰਸਾਰ ਉਤੇ, ਸਦਾ ਵਾਂਗ ਸ਼ਮਿਆਨੇ ਦੇ ਤਾਣਿਆ ਸੀ।
ਉਸੇ ਰੁੱਖ ਨੂੰ ਵੱਢਿਆ ਜਾਲਮਾਂ ਉਏ ਜੀਹਦੀ ਛਾਂ ਹੇਠਾਂ ਸੁਖ ਮਾਣਿਆ ਸੀ।
ਲੇਖੇ ਸੇਵਾ ਦੇ ਲਾਈ ਜਿਸ ਉਮਰ ਸਾਰੀ, ਬਚਨ ਗੁਰੂ ਦਾ ਸੱਚ ਸਿਆਣਿਆ ਸੀ।
ਅਰਪਣ ਕਰ ਦਿੱਤਾ ਆਪਾ ਸੰਗਤਾਂ ਨੂੰ, ਰਾਹਬਰ ਗੁਰੂ ਜਗਜੀਤ ਪਛਾਣਿਆ ਸੀ।
ਐਸੀ ਮੂਰਤ ਤੇ ਵਾਰ ਕਰਨ ਲੱਗੇ, ਹਿਰਦਾ ਪਾਪੀਆ ਤੇਰਾ ਕਿਉਂ ਕੰਬਿਆ ਨਾ।
ਕਾਰਾ ਕਰਨ ਤੋਂ ਪਹਿਲਾਂ ਅਕ੍ਰਿਤਘਣਾ, ਤੇਰੀ ਆਤਮਾ ਨੇ ਕਾਹਤੋਂ ਝੰਬਿਆ ਨਾ।

ਨਾਰੀ ਬਿਰਧ ਤੇ ਬੇ ਕਸੂਰ ਉਤੇ, ਵਾਰ ਵੈਰੀ ਵੀ ਕਰਨ ਤੋਂ ਝੱਕਦਾ ਏ।
ਏਹੋ ਜਿਹਾ ਘਿਣਤ ਕਾਰਾਹ ਕਰਨ ਲੱਗਿਆਂ, ਰੂਹ ਕੰਬਦਾ ਤੇ ਮਨ ਡੱਕਦਾ ਏ।
ਕੁੰਭੀ ਨਰਕ ਦੇ ਵਿੱਚ ਤੂੰ ਗਰਕ ਜਾਵੇਂ, ਕੀਤਾ ਖ਼ੂਨ ਜੋ ਨਾਰੀ ਦਾ ਏ।
ਜਿਊਂਦਾ ਵੇਖਿਆ ਕਦੇ ਨਾ ਥਿਰ ਜੀਵਨ, ਜਿਹੜਾ ਜ਼ਹਿਰ ਦੀ ਪੁੜੀ ਨੂੰ ਫੱਕਦਾ ਏ।
ਘੜਾ ਪਾਪ ਦਾ ਜਾਏਗਾ ਭੱਜ ਛੇਤੀਂ, ਕਦੇ ਨਾਲ ਅਰਾਮ ਨਾ ਬਹੇਂਗਾ ਉਏ।
ਮਹਾਂ ਪਾਪੀਆ ਕੀਤਾ ਕੁਕਰਮ ਜਿਹੜਾ, ਹਸ਼ਰ ਤੀਕ ਫਿਟਕਾਰਾਂ ਹੀ ਲਏਂਗਾ ਉਏ।

ਇਹ ਉਹ ਮਾਤਾ ਸੀ ਜਿਸਨੇ ਸੰਗਤਾਂ ਨੂੰ, ਸਦਾ ਪੁੱਤਰਾਂ ਵਾਂਗ ਸੰਭਾਲਿਆ ਸੀ।
ਪਿਆ ਜਦੋਂ ਵਿਛੋੜਾ ਜਗਜੀਤ ਗੁਰ ਦਾ, ਸਾਨੂੰ ਸਦਮਿਓ ਬਾਹਰ ਨਿਕਾਲਿਆ ਸੀ।
ਖਿੜਿਆ ਪੰਥ ਦਾ ਰੱਖਣਾ ਬਾਗ ਆਖੇ, ਬਚਨ ਗੁਰੂ ਜਗਜੀਤ ਦਾ ਪਾਲਿਆ ਸੀ।
ਵਾਗ ਪੰਥ ਦੀ ਆਪ ਫੜਾ ਹੱਥੀਂ, ਉਦੈ ਸਤਿਗੁਰੂ ਤਖ਼ਤ ਬੈਠਾਲਿਆ ਸੀ।
ਉਹਦੇ ਪਰਉਪਕਾਰ ਨੂੰ ਯਾਦ ਕਰਕੇ, ਉਹਦੀ ਯਾਦ ਹਰ ਬਰਸ ਮਨਾ ਲਵਾਂਗੇ।
ਫੁੱਲ ਬਾਜਵਾ ਸ਼ਰਧਾ ਦੇ ਕਰ ਕੱਠੇ, ਵਿਛੜੀ ਮਾਤ ਨੂੰ ਭੇਟ ਚੜ੍ਹਾ ਲਵਾਂਗੇ।





# ਹੱਸਦੀ ਹੱਸਦੀ ਤੁਰ ਗਈ ਮਾਂ

✍ ਬੀਬੀ ਸਿਮਰਜੀਤ ਕੌਰ ਸਿਮੀ (ਅਮਰੀਕਾ)

ਸੇਵਾ ਵਿਚ ਹੀ ਕੱਢਿਆ ਜੀਵਨ ਸੇਵਾ ਵਿਚ ਹੀ ਸੁਆਸ ਮੁਕਾਏ।
ਮੈਨੂੰ ਲਗਦੈ ਤੁਆਨੂੰ ਲੈਣ ਲਈ ਸਤਿਗੁਰ ਆਪ ਆਏ ਹੋਣੇ।
ਆਕੇ ਉਹਨਾਂ ਪੁਛਿਆ ਹੋਣੈ ਤੈਨੂੰ ਕਿਧਰੇ ਪੀੜ ਤੇ ਨਹੀਂ ਹੋਈ।
ਕਿੰਨੇ ਗਹਿਰੇ ਜ਼ਖਮ ਨੇ ਤੇਰੇ ਤੂੰ ਤਾਂ ਜਰਾ ਜਿੰਨਾ ਨਹੀਂ ਰੋਈ।
ਪਿਆਰ ਨਾਲ ਬੁਲਾਇਆ ਹੋਣੈ, ਨਾਲੇ ਜ਼ਖਮ ਸਹਿਲਾਏ ਹੋਣੇ।
ਗੋਦੀ ਵਿਚ ਸਿਰ ਰੱਖਿਆ ਹੋਣੈ, ਜਾ ਫਿਰ ਗਲ ਨਾਲ ਲਾਇਆ ਹੋਣੈ।
ਸਤਿਗੁਰੂ ਜੀ ਨੂੰ ਉਥੇ ਵੀ ਤੁਹਾਡੀ ਬੜੀ ਲੋੜ ਹੋਣੀ।
ਜਦ ਮੇਲੇ ਉਥੇ ਸਜਦੇ ਹੋਣਗੇ।
ਪਰਸਾਦਿਆਂ ਦੀ ਬੜੀ ਥੋੜ ਹੈ ਹੋਣੀ।
ਸ਼ਾਇਦ ਉਸ ਦੇਸ਼ ਦੀ ਸੰਗਤ ਤੁਹਾਨੂੰ ਬੜਾ ਹੈ ਯਾਦ ਕਰਦੀ ਹੋਣੀ।
ਹੋਲੇ ਮੇਲੇ ਜਦ ਲਗਦੇ ਹੋਣਗੇ ਪਾਲੇ ਵਿਚ ਹੋਊ ਠਰਦੇ।
ਸਤਿਗੁਰੂ ਜੀ ਨੇ ਵੱਡਾ ਮੰਦਰ, ਉਥੇ ਵੀ ਉਸਾਰਿਆ ਹੋਣੈ
ਸੇਵਾਦਾਰ ਲੱਭਦੇ ਨਹੀਂ ਹੋਣੇ, ਤੁਹਾਨੂੰ ਫਿਰ ਪੁਕਾਰਿਆ ਹੋਣੈ।
ਕਹਿੰਦੇ ਹੋਣੇ ਨੇ ਆਜਾ ਇਥੇ ਦੁਨੀਆਂ ਇਕ ਹੋਰ ਨਵੀਂ ਵਸਾਈਏ
ਇਸ ਜਗਾਂ ਤੇ ਆਪਾਂ ਭੈਣੀ ਸਾਹਿਬ ਇਕ ਨਵਾਂ ਬਣਾਈਏ।
ਦੁਸ਼ਟ ਉਹ ਸਾਰੇ ਫੜੇ ਜਾਣਗੇ ਸੂਲੀ ਤੇ ਵੀ ਚੜੇ ਜਾਣਗੇ।
ਦੁੱਖ ਹੈ ਬੱਸ ਇਸ ਗੱਲ ਦਾ ਮਾਤਾ ਜੀ ਨਾ ਨਜ਼ਰ ਆਉਣਗੇ।
ਹੱਸਦੀ ਹੱਸਦੀ ਤੁਰ ਗਈ ਮਾਂ ਕੈਸਾ ਦੇਸ ਉਹ ਕੈਸੀ ਥਾਂ।
ਸਾਨੂੰ ਵੀ ਦੱਸ ਜਾਂਦੀ ਉਸ ਦੇਸ ਦਾ ਕੀ ਹੈ ਨਾਂ ?



# ਨਵੇਂ ਫੱਟ ਕਲੇਜੇ ਵਿੱਚ ਲਾ ਗਏ ਓ

ਬੀਬੀ ਰਜਿੰਦਰ ਕੌਰ ਪੰਨੂ

ਮਮਤਾ ਦੀ ਕੰਨੀ ਜਦ, ਹੱਥਾਂ ਚੋਂ ਛੁੱਟ ਜਾਵੇ। ਮਾਤਾ ਜਦ ਬੱਚਿਆਂ ਨੂੰ ਰੋਂਦੇ ਹੀ ਸੁੱਟ ਜਾਵੇ।
ਚਾਬੀ ਦਾ ਕੀ ਕਰੀਏ, ਜਦ ਜਿੰਦਰਾ ਹੀ ਟੁੱਟ ਜਾਵੇ। ਚੋਰ ਕੋਈ ਆ ਕੇ ਜਦ, ਘਰ ਨੂੰ ਹੀ ਲੁੱਟ ਜਾਵੇ।

ਸੂਰਤ ਚੰਨ ਜਿਹੀ ਚੰਦ ਕੌਰ ਜਗਤ ਮਾਤਾ, ਸਾਡੀ ਝੋਲੀ 'ਚ ਕੀਰਨੇ ਪਾ ਗਏ ਓ।
ਸੁੱਕੇ ਨਹੀਂ ਸਨ ਅੱਥਰੂ ਅਜੇ ਸਾਡੇ, ਨਵੇਂ ਫੱਟ ਕਲੇਜੇ 'ਚ ਲਾ ਗਏ ਓ।

ਅਜੇ ਤਾਂ ਗੁਰੂ ਜਗਜੀਤ ਸਿੰਘ ਦਾ ਸਾਨੂੰ ਪਲ ਵੀ ਚੇਤਾ ਭੁੱਲਿਆ ਨਹੀਂ ਸੀ
ਐਸਾ ਕੋਈ ਨਾ ਡਿੱਠਾ ਮੈ ਜਗ ਉੱਤੇ, ਜਿਹਦੀ ਅੱਖ ਚੋਂ ਹੰਝੂ ਕੋਈ ਡੁੱਲਿਆ ਨਹੀਂ ਸੀ।
ਖਾਮੋਸ਼ ਜਾਣ ਤੋਂ ਪਹਿਲਾਂ ਤਾਂ ਹੀ ਸਨ ਹੋ ਗਏ, ਇਸ ਗੱਲ ਦਾ ਭੇਤ ਅਜੇ ਖੁੱਲ੍ਹਿਆ ਨਹੀਂ ਸੀ।
ਬੱਚਾ ਬੁੱਢਾ ਜਵਾਨ ਕੌਣ ਕੌਣ ਦੱਸਾਂ, ਵਾਂਗ ਕੱਖਾਂ ਦੇ ਮਿੱਟੀ 'ਚ ਰੁੱਲਿਆ ਨਹੀਂ ਸੀ।
ਅਜੇ ਖੁਸ਼ੀਆਂ ਦੇ ਦੀਪ ਜਗਾਏ ਹੀ ਸਨ, ਤੀਰ ਬ੍ਰਿਹਾ ਦੇ ਨਵੇਂ ਚਲਾ ਗਏ ਓ।
ਸੁੱਕੇ ਨਹੀਂ ਸਨ..........

ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਦੀ, ਬਣ ਅਰਧਾਂਗਿਨੀ ਸਭਨਾਂ ਨੂੰ ਠਾਰਦੀ ਰਹੀ।
ਕਦੇ ਮਾਤਾ ਭੁਪਿੰਦਰ ਦੀ ਨੂੰਹ ਬਣਕੇ ਡੰਗ ਵੇਲੇ ਕੁਵੇਲੇ ਦੇ ਸਾਰਦੀ ਰਹੀ।
ਕਦੇ ਜਾਪਦਾ ਸੀ ਜੀਵਨ ਕੌਰ ਵਾਂਗਰ, ਸਾਨੂੰ ਪਿਆਰਦੀ ਰਹੀ ਨਾਲੇ ਤਾਰਦੀ ਰਹੀ।
ਲੱਖ ਮੁਸੀਬਤਾਂ ਜਰ ਗਈ ਤੂੰ ਮਾਂ ਵਾਂਗਰ, ਮਾਵਾਂ ਵਾਂਗ ਹੀ ਜ਼ਿੰਦਗੀ ਵਾਰਦੀ ਰਹੀ।
ਸੇਵਾ, ਸਾਦਗੀ, ਸਿਮਰਨ, ਸਮਾਨਤਾ ਦਾ ਪਾਠ ਦੁਨੀਆਂ ਦੇ ਤਾਂਈ ਪੜਾ ਗਏ ਓ।
ਸੁੱਕੇ ਨਹੀਂ ਸਨ..........

ਤੇਰੇ ਜੀਵਨ ਦੇ ਸਫ਼ਰ ਤੋਂ ਵੱਧ ਲੀਮਾਂ, ਤੇਰੇ ਕੰਮਾਂ ਦਾ ਵੱਡਾ ਇਤਿਹਾਸ ਮਾਤਾ।
ਰੋਂਦਾ ਵਿਲਕਦਾ ਡਿੱਗਾ ਜੋ ਚਰਨਾਂ ਉੱਤੇ, ਲੈ ਕੇ ਬੁੱਕਲ 'ਚ ਦਿੱਤਾ ਧਰਵਾਸ ਮਾਤਾ।
ਹਿੰਮਤਾਂ ਵਾਲੀਏ ਹਿੰਮਤਾਂ ਵੰਡਦੀ ਰਹੀ, ਸਾਡੀ ਹੋ ਗਈ ਏ ਹਿੰਮਤ ਨਿਰਾਸ ਮਾਤਾ।
ਮਾਤਾ ਸੀਤਾ ਦੇ ਵਾਂਗ ਸੀ ਜਤ ਤੇਰਾ, ਲੈ ਲਿਆ ਏ ਲੰਮਾਂ ਬਨਵਾਸ ਮਾਤਾ।
ਬੱਚਾ ਬੱਚਾ ਰਹੂ ਪੰਥ ਦਾ ਰਿਣੀ ਤੇਰਾ, ਤੇ ਜਿਸਨੂੰ-2 ਵੀ ਗਲ ਨਾਲ ਲਾ ਗਏ ਓ।
ਸੁੱਕੇ ਨਹੀਂ ਸਨ..........

ਕਿੱਥੇ ਕੀ ਤੇ ਕਦੋਂ ਕੀ ਰਿੰਨਣਾ ਏ, ਤੈਨੂੰ ਪਤਾ ਸੀ ਲੰਗਰ ਦਾ ਹਾਲ ਮਾਤਾ।
ਸਾਗ ਤੋੜਦੀ, ਭਾਜੇ ਨੂੰ ਚੀਰਦੀ ਸੈਂ, ਹੱਥੀਂ ਚੁਗਦੀ ਸੈਂ ਇੱਕ-2 ਦਾਲ ਮਾਤਾ।
ਹਉਮੈ ਮਾਰਕੇ ਸੇਵਾ ਦੀ ਜਾਚ ਦੱਸੀ, ਮਾਂਜੇ ਸੰਗਤ ਦੇ ਜੂਠੇ ਤੂੰ ਥਾਲ ਮਾਤਾ।
ਬਾਦਸ਼ਾਹੀਆਂ ਤਾਂ ਤੇਰੀਆਂ ਦਾਸੀਆਂ ਸਨ ਤੂੰ ਤੈ ਵੰਡਦੀ ਰਹੀ ਏ ਲਾਲ ਮਾਤਾ।
ਨਹੀਂ ਕਿਸੇ ਨੂੰ ਕਦੇ ਨਿਰਾਸ ਕੀਤਾ, ਦੁੱਧ ਵਾਂਗਰਾਂ ਪੁੱਤ ਵਰਤਾ ਗਏ ਓ।
ਸੁੱਕੇ ਨਹੀਂ ਸਨ.........

ਸੁੱਖ ਆਰਾਮ ਸਭ ਨੀਂਦਾਂ ਤਿਆਗ ਕੇ ਤੇ, ਪ੍ਰਤਾਪ ਮੰਦਰ ਨੂੰ ਸਿਰੇ ਚੜਾਇਆ ਹੈ ਤੂੰ।
ਰਾਮ ਸਰੋਵਰ, ਵਰਨੀ, ਅਕਾਲ ਬੁੰਗਾ, ਲੰਗਰ ਸਾਰਾ ਹੀ ਆਪ ਬਣਵਾਇਆ ਹੈ ਤੂੰ।
ਪੰਡਾਂ ਭਾਰੀਆਂ ਟੋਕਰੇ ਬੜੇ ਵੱਡੇ, ਭਾਰ ਆਪਣੇ ਸਿਰ ਤੇ ਟਿਕਾਇਆ ਹੈ ਤੂੰ।
ਅੱਕਣਾ ਥੱਕਣਾ ਕਦੇ ਤੂੰ ਸਮਝਿਆ ਈ ਨਾ ਮੱਥਾ ਨਾਲ ਪਹਾੜਾਂ ਦੇ ਲਾਇਆ ਹੈ ਤੂੰ।
ਜਿਨ੍ਹਾਂ ਰਾਹਾਂ ਤੇ ਕਦੇ ਸੀ ਰੇਤ ਉੱਡਦੀ, ਪੱਕੀਆਂ ਇੱਟਾਂ ਤੇ ਪੱਥਰ ਲਵਾ ਗਏ ਓ।
ਸੁੱਕੇ ਨਹੀਂ ਸਨ..........

ਕੱਲੀ ਦੇਵਕੀ ਨਹੀਂ ਤੂੰ ਯਸ਼ੋਦਾ ਵੀ ਸੈਂ, ਤੇਰੇ ਰੂਪ ਨੂੰ ਜਾਲਮਾਂ ਜਾਣਿਆਂ ਈ ਨਾ।
ਹੱਕ ਸੱਚ ਲਈ ਤੂੰ ਸ਼ਹੀਦ ਹੋਈਓਂ, ਤੇਰੀ ਨੇਕੀ ਨੂੰ ਭੈੜਿਆਂ ਛਾਣਿਆ ਈ ਨਾ।
ਆਸ਼ੀਰਵਾਦਾਂ ਨੂੰ ਤੇਰੇ ਜੋ ਭੁੱਲ ਬੈਠੇ, ਤੇਰੇ ਪਿਆਰ ਦੀਆਂ ਛਾਵਾਂ ਨੂੰ ਮਾਣਿਆ ਈ ਨਾ।
ਵੈਰੀ ਵਾੜ ਬਣਕੇ ਖੇਤ ਨੂੰ ਖਾ ਗਏ ਨੇ, ਤੇਰੀ ਰਾਖੀ ਲਈ ਛਾਤੀ ਨੂੰ ਤਾਣਿਆ ਈ ਨਾ।
ਮੁੱਕ ਜਾਣਗੇ ਤੈਨੂੰ ਮੁਕਾਉਣ ਵਾਲੇ, ਸਾਡੀ ਹੋਸ਼ ਨੂੰ ਜੋਸ਼ ਦਿਵਾ ਗਏ ਓ।
ਸੁੱਕੇ ਨਹੀਂ ਸਨ..........

ਭਾਵੇਂ ਕੰਡਿਆਂ ਭਰਿਆ ਹੀ ਜਾਪਦਾ ਏ, ਮਾਰਗ ਸੱਚ ਦਾ ਸਾਨੂੰ ਵਿਖਾ ਗਈ ਏਂ।
ਮਾਂ ਸ਼ਬਦ ਨੂੰ ਸਾਰਥਕ ਕਰ ਦਿੱਤਾ, ਸਭੇ ਮਾਤਾ ਦੇ ਫਰਜ਼ ਨਿਭਾ ਗਈ ਏਂ।
ਦਿੱਤਾ ਹੋਣ ਨਹੀਂ ਸਾਨੂੰ ਯਤੀਮ ਮਾਤਾ, ਬੋਲ ਪਤੀ ਦੇ ਸਾਰੇ ਪੁਗਾ ਗਈ ਏਂ।
ਤੇਰੀ ਮਮਤਾ ਤੋਂ ਖੁੰਝ ਗਏ ਅਸੀਂ ਭਾਵੇਂ, ਗੁਰਸ਼ਰਨ ਕੌਰ ਦੀ ਛਾਂਵੇਂ ਬਿਠਾ ਗਈ ਏਂ।
ਰਜਿੰਦਰ ਕਦੇ ਉਪਕਾਰ ਇਹ ਭੁੱਲਣਾ ਨਹੀਂ, ਜੋ ਉਦੈ ਸਿੰਘ ਦੀ ਉਂਗਲ ਫੜਾ ਗਏ ਓ।
ਸੂਰਤ ਚੰਨ ਜਿਹੀ ਚੰਦ ਕੌਰ ਜਗਤ ਮਾਤਾ, ਸਾਡੀ ਝੋਲੀ 'ਚ ਕੀਰਨੇ ਪਾ ਗਏ ਓ।
ਸੁੱਕੇ ਨਹੀਂ ਸਨ ਅੱਥਰੂ ਅਜੇ ਸਾਡੇ, ਨਵੇਂ ਫੱਟ ਕਲੇਜੇ 'ਚ ਲਾ ਗਏ ਓ।

## ਜਗਤ ਮਾਤਾ ਨੂੰ ਗੋਲੀਆਂ ਮਾਰਨ ਵਾਲਿਆ

✍ ਸੰਤ ਸਾਧੂ ਸਿੰਘ ਕਿਸਾਨ

ਜਗਤ ਮਾਤਾ ਨੂੰ ਗੋਲੀਆਂ ਮਾਰੀਆਂ ਨੀ ਕੀੜੇ ਪੈਣਿਆਂ ਓਇ ਤੈਨੂੰ ਕੋਹੜ ਹੋਵੇ
ਦੂਰ ਦੂਰ ਤਕ ਤੈਥੋਂ ਬਦਬੂ ਆਵੇ ਨਾਲੇ ਟੁੱਟੀ ਹੋਈ ਤੇਰੀ ਕੰਗਰੋੜ ਹੋਵੇ
ਖੈਰ ਮੰਗਿਆਂ ਕਿਤੋਂ ਨਾਂ ਪਏ ਤੈਨੂੰ ਤੇਰੇ ਕੋਲ ਕੋਈ ਨਾਂ ਓਹੜ ਪੋੜ ਹੋਵੇ
ਆਖ਼ਰ ਮਾਤਾ ਦੇ ਲੰਗਰੋਂ ਮਿਲੇ ਰੋਟੀ ਜਿਹਦਾ ਜੱਗ ਤੇ ਕੋਈ ਨਾਂ ਜੋੜ ਹੋਵੇ
ਨਾਲੇ ਥਾਏਂ ਤੇ ਮੂੰਹੋਂ ਪੱਟਕ ਬੋਲੇਂ ਤੈਨੂੰ ਬੋਲੀਆਂ ਏਹ ਕੀਹਨੇਂ ਦੀਤੀਆਂ ਨੇ
ਨਾਲ ਜ਼ਹਿਰ ਦੀ ਪੁੜੀ ਖੁਆਈ ਤੈਨੂੰ ਤਾਂ ਹੀ ਵਾਰਦਾਤਾਂ ਤੂੰ ਇਹ ਕੀਤੀਆਂ ਨੇ।

## ਮਾਤਾ ਚੰਦ ਕੌਰ ਜੀ ਦੀ ਯਾਦ ਵਿਚ



# ਕਿੰਨਾ ਪਰਉਪਕਾਰ ਕਮਾ ਗਏ ਓ

ਪ੍ਰੋ. ਜੋਗਿੰਦਰ ਸਿੰਘ ਕੰਗ

ਧੰਨ ਧੰਨ ਤੁਸੀਂ ਚੰਦ ਕੌਰ ਮਾਤਾ ਲੋਹ ਲੰਗਰ ਨੂੰ ਖੂਬ ਚਲਾ ਗਏ ਓ।
ਦਿਨ ਰਾਤ ਸੇਵਾ ਵਿਚ ਲੀਨ ਰਹਿ ਕੇ ਸਾਨੂੰ ਸੇਵਾ ਦੀ ਜਾਚ ਸਿਖਾ ਗਏ ਓ।
ਕੱਚਾ ਹੁੰਦਾ ਸੀ ਕਦੇ ਭੈਣੀ ਸਾਹਿਬ ਸਾਰਾ ਸੁੰਦਰ ਓਸ ਨੂੰ ਕਿੰਨਾ ਬਣਾ ਗਏ ਓ।
ਤੁਰ ਪਏ ਗੁਰੂ ਜਗਜੀਤ ਜਗ ਤਾਰਨੇ ਨੂੰ ਪਿਛੋਂ ਪੰਥ ਦੀ ਸਾਂਭ ਦਰਸਾ ਗਏ ਓ।
ਸੰਗਤ ਆਈ ਨੂੰ ਰਹੇ ਅਸੀਸ ਦੇਂਦੇ ਜਗਤ ਮਾਤਾ ਵੀ ਤੁਸੀਂ ਅਖਵਾ ਗਏ ਓ।
ਲੋੜਵੰਦਾ ਦੀ ਰਹੇ ਇਮਦਾਦ ਕਰਦੇ ਕਿੰਨਾ ਪਰ-ਉਪਕਾਰ ਕਮਾ ਗਏ ਓ।

ਪ੍ਰਤਾਪ ਗੁਰੂ ਦੀ ਬਣਕੇ ਨੂੰਹ ਵੱਡੀ ਵੱਡੇ ਪੂਰਨੇ ਪੰਥ 'ਚ ਪਾ ਗਏ ਓ।
ਸੇਵਾ ਸਿਮਰਨ ਤਿਆਗ ਦੀ ਬਣ ਮੂਰਤ ਮਜੀਠ ਰੰਗ 'ਚ ਜੀਵਨ ਰੰਗਾ ਗਏ ਓ।
ਫਰਿਆਦੀ ਜੋ ਵੀ ਦਰ 'ਤੇ ਆਣ ਪੁੱਜਾ ਉਹਦੇ ਮਨ ਦਾ ਕਮਲ ਖਿੜਾ ਗਏ ਓ।
ਸੇਵਾ ਪੰਥ ਦੇ ਕੌਮ ਦੀ ਕਰ ਡਾਢੀ ਜੀਵਨ ਪੰਥ ਤੋਂ ਘੋਲ ਘੁਮਾ ਗਏ ਓ।
ਸਾਨੂੰ ਹੱਸ ਹੱਸ ਖੁਸ਼ੀਆਂ ਵੰਡਦੇ ਸੀ ਅਚਨਚੇਤ ਹੀ ਉਹਲਾ ਕਰਾ ਗਏ ਓ।
ਜੀਵਨ ਨਗਰ ਦਾ ਵੀ ਕਾਇਆ ਕਲਪ ਕੀਤਾ ਕਿੰਨਾ ਪਰ-ਉਪਕਾਰ ਕਮਾ ਗਏ ਓ।

ਦੁੱਖਾਂ ਦਰਦਾਂ ਦੀ ਜਦ ਵੀ ਘੜੀ ਆਈ ਦਰਦਵੰਦਾਂ ਦੇ ਦਰਦ ਵੰਡਾ ਗਏ ਓ।
ਦੇਸ਼ ਵਿਦੇਸ਼ ਦਾ ਸਫਰ ਵੀ ਰਹੇ ਕਰਦੇ ਕਿੰਨੀ ਹਿੰਮਤ ਦੇ ਤਾਈਂ ਦਿਖਾ ਗਏ ਓ।
ਸਮਰੱਥ ਗੁਰੂ ਜਗਜੀਤ ਦਾ ਵਰ ਪਾਕੇ ਕੂਕਾ ਪੰਥ ਨੂੰ ਚਾਰ ਚੰਨ ਲਾ ਗਏ ਓ।
ਭੈਣੀ ਸਾਹਿਬ ਦਾ ਨਵ ਨਿਰਮਾਣ ਕਰਕੇ ਤਪੋ ਭੂਮੀ ਦੀ ਸ਼ਾਨ ਵਧਾ ਗਏ ਓ।
ਮਾਈਆਂ ਉੱਤੇ ਵੀ ਕਈ ਉਪਕਾਰ ਕੀਤੇ, ਕਿੰਨਾ ਸੇਵਾ ਦਾ ਕੁੰਭ ਰਚਾ ਗਏ ਓ।
ਕੁੱਲ ਪੈਮਾਨੇ ਵੀ ਗਿਣਤੀ ਨਹੀਂ ਕਰ ਸਕਦੇ ਕਿੰਨਾ ਪਰਉਪਕਾਰ ਕਮਾ ਗਏ ਓ।

ਭੈਣੀ ਰਾਮ ਦਰਬਾਰ ਨੂੰ ਕਰ ਵੱਡਾ ਬਾਗ ਸਿੱਖੀ ਦਾ ਖੂਬ ਮਹਿਕਾ ਗਏ ਓ।
ਆਲੀਸ਼ਾਨ ਵੀ ਕੋਠੀਆਂ ਬਣ ਗਈਆਂ ਸਿੱਖੀ ਸੇਵਕਾਂ ਤਾਈਂ ਵਸਾ ਗਏ ਓ।
ਬੜੇ ਚਾਵਾਂ ਨਾਲ ਹੋਲਿਆਂ ਮੇਲਿਆਂ 'ਤੇ ਦੁੱਧ ਬੱਚਿਆਂ ਤਾਈਂ ਵਰਤਾ ਗਏ ਓ।
ਸਿਫਤਾਂ ਸਾਰਾ ਸੰਸਾਰ ਹੀ ਕਰੀ ਜਾਵੇ ਸੇਵਾ ਸਿਦਕ ਦੇ ਦੀਵੇ ਜਗਾ ਗਏ ਓ।
ਕਿਵੇਂ ਸੇਵਾ 'ਚ ਜੀਵਨ ਗੁਜ਼ਾਰਨਾ ਏ ਸਾਧ ਸੰਗਤ ਦੇ ਤਾਈਂ ਸਮਝਾ ਗਏ ਓ।
ਗੁਰੂ ਜਗਜੀਤ ਤੋਂ 'ਕੰਗ' ਆਦੇਸ਼ ਲੈ ਕੇ ਕਿੰਨਾ ਪਰ-ਉਪਕਾਰ ਕਮਾ ਗਏ ਓ।



# ਮਾਤਾ ਚੰਦ ਕੌਰ ਜੀ ਦੀਆਂ ਯਾਦਾਂ

✍ ਪੂਰਨ ਸਿੰਘ ਨਿਰਾਲਾ

ਸੇਵਾ ਤੇ ਸਿਮਰਨ ਦੀ, ਹਸਤੀ ਤਿਆਗ ਦੀ,
ਸਰਸਵਤੀ ਮਾਤਾ ਜਿਵੇਂ, ਦੇਵੀ ਹੈ ਰਾਗ ਦੀ।
ਦਿਤੀ ਕੁਰਬਾਨੀ ਜਿਨ੍ਹਾਂ, ਮਿਸਾਲ ਹੈ ਜਾਗਦੀ।

ਚੰਦ ਕੌਰ ਮਾਤਾ ਜਗ ਦੀ, ਸਾਰੇ ਸਤਕਾਰਦੇ।
ਦੇ ਗਏ ਵਿਛੋੜਾ ਇਕ ਦਮ ਵਿਚ ਪਿਆਰ ਦੇ।
ਦੇ ਗਏ ਵਿਛੋੜਾ ਸਾਨੂੰ..........

ਤਿਆਗ ਵੈਰਾਗ ਵਾਲਾ, ਜੀਵਨ ਬਿਤਾਇਆ ਸੀ।
ਜਨਮਾਂ ਦੀ ਭਗਤੀ, ਸਤਿਗੁਰ ਵਰ ਪਾਇਆ ਸੀ।
ਸਤਿਗੁਰੂ ਜਗਜੀਤ ਦਾ, ਜਿਨ੍ਹਾਂ ਤੇ ਸਾਇਆ ਸੀ।

ਦੀਨ ਦੁਨੀ ਦੇ ਮਾਲਕ, ਬਖਸ਼ਿਆ ਮਾਨ ਸੀ।
ਵੇਖ ਲੋਕ ਬਿਨਾਂ ਖੌਫ ਤੋਂ, ਹੋ ਗਏ ਕੁਰਬਾਨੀ ਸੀ।
ਤਾਹੀਂ ਤੇ ਰਿਨਾਂ ਖੌਫ ਤੋਂ.................

ਗੁਰੂ ਜਗਜੀਤ ਦੇ ਮਹਲ ਪਿਆਰੇ ਸੀ।
ਨੌਹ ਪ੍ਰਤਾਪ ਗੁਰੂ ਦੀ, ਚਾਨਣ ਖਿਲਾਰੇ ਸੀ।
ਸੇਵਾ ਕਰ ਬਚਨ ਮੰਨ ਕੇ, ਜਾਂਦੇ ਸਤਿਕਾਰੇ ਸੀ।

ਪੋਚੇ ਤੇ ਲੈਅ ਲਗਾ ਦੇ, ਖੁਸ਼ੀਆਂ ਸਭ ਪਾਈਆਂ ਸੀ।
ਲਿਖਿਆ ਪੋਚੀਆਂ ਕਥਾਂ, ਖੁਸ਼ੀਆਂ ਮਨਾਈਆਂ ਸੀ।
ਦਿਲ ਵਿਚ ਕੋਈ ਮੈਂ ਨਹੀਂ ਆਈ।

ਸਿਰ ਤੇ ਟੋਕਰੀ ਢੋਂਦੇ, ਨ ਕਰਦੇ ਵਿਚਾਰ ਸੀ।
ਹੁੰਦਾ ਮਾਲੂਮ ਇਸ ਤਰ੍ਹਾਂ, ਕਰਦੇ ਉਪਕਾਰ ਸੀ।
ਸੇਵਾ ਤੇ ਸ਼ਰਧਾ ਦੇ ਵਿਚ, ਹਰ ਵੇਲੇ ਤਿਆਰ ਸੀ।

ਉਹਨਾਂ ਦੀ ਜ਼ਿੰਦਗੀ ਦੇ ਵਿਚ ਪਕਾ ਵਿਸ਼ਵਾਸ਼ ਸੀ।
ਸਤਿਗੁਰੂ ਦਾ ਹੁਕਮ ਜ਼ਰੂਰੀ, ਇਹੋ ਦਿਲ ਖਾਹਸ਼ ਸੀ।
ਦਿਲ ਵਿਚ ਕੋਈ ਮੈਂ ਨਹੀਂ ਆਈ...।

ਹੱਥੀਂ ਬਾਹਰੀ ਫੇਰਨੀ, ਲੰਗਰ ਪਕਾਂਦੇ ਸੀ।
ਛੱਜ ਵਿਚ ਦਾਣੇ ਛਟਨੇ, ਚੱਕੀ ਚਲਾਂਦੇ ਸੀ।
ਬੀਬੀਆਂ ਨੂੰ ਦੇ ਪ੍ਰੇਰਣਾ, ਨਾਲ ਲਗਾਂਦੇ ਸੀ।

ਨਰਮੇਂ ਤੇ ਚੁੱਗਣ ਕਪਾਵਾਂ, ਕਤਦੇ ਕਤਾਂਦੇ ਸੀ।
ਖੱਡੀਆਂ ਤੇ ਖੇਸ ਚਾਦਰਾਂ ਖੱਦਰ ਬਣਾਂਦੇ ਸੀ।
ਖਡੀਆਂ ਤੇ ਖੇਸ ਚਾਦਰਾਂ...।

ਰਸਨਾ ਵਿਚ ਨਾਮ ਹੁੰਦਾ, ਹੱਥਾਂ ਵਿਚ ਸੇਵਾ ਸੀ।
ਤਾਹੀਂ ਸਭ ਕਹਿਣ ਸਿਆਣੇ, ਸੇਵਾ ਦਾ ਮੇਵਾ ਸੀ।
ਐਸੀ ਲਗਨ ਸੇਵਾ ਦੀ, ਨਾ ਪੈਂਦਾ ਅਕੇਵਾਂ ਸੀ।

ਸਮੇਂ ਦੇ ਨਾਲ ਆਉਂਦੀ, ਫੇਰ ਤਬਦੀਲੀ ਰਹੀ।
ਕਚੇ ਤੇ ਢਾਹੇ ਤੁਰ ਗਏ ਹਵਾ ਰਗੀਲੀ ਰਹੀ।
ਪਕਿਆਂ ਦਾ ਆਇਆ ਜ਼ਮਾਨਾ...।

ਮਾਤਾ ਚੰਦ ਕੌਰ ਦੀਆਂ, ਯਾਦਾਂ ਅੱਜ ਆਈਆਂ ਸੀ।
ਹਰ ਇਮਾਰਤ ਵਿਚ ਬਜਰੀ, ਇੱਟਾਂ ਫੜਾਈਆਂ ਸੀ।
ਫੇਰ ਪ੍ਰਤਾਪ ਮੰਦਰਿ ਦੀਆਂ, ਨੀਹਾਂ ਧਰਾਈਆਂ ਸੀ।

ਵਧ ਚੜ੍ਹ ਸੇਵਾ ਕਮਾਈ, ਦੁਨੀਆਂ ਸਭ ਜਾਣਦੀ।
ਸੇਵਾ ਕਈ ਘੰਟੇ ਕਰਦੇ, ਗੱਲ ਬੜੇ ਮਾਣ ਦੀ।
ਸੇਵਾ ਦੀ ਲਗਨ ਬੜੀ ਸੀ।

ਹੋਲਿਆਂ ਮੇਲਿਆਂ ਦੇ ਵਿਚ, ਕੰਮ ਸੰਭਾਲ ਦਾ।
ਲੰਗਰ ਨ ਬਣੇ ਕਿਸੇ ਤੋਂ, ਉਹਨਾਂ ਦੇ ਨਾਲ ਦਾ।
ਪਾਂਦੇ ਸੀ ਕਦਰ ਗੁਰੂ ਜੀ, ਉਹਨਾਂ ਦੇ ਖਿਆਲ ਦਾ।

ਸਮਝ ਕੇ ਜ਼ੁੰਮੇਵਾਰੀ, ਨਿਯਮਾਂ ਨੂੰ ਪਾਲ ਦੇ।
ਦਸ ਨ ਸੱਕੇ ਨਿਰਾਲਾ ਕੰਮ ਕਮਾਲ ਦੇ।
ਲਿਖੀ ਏ ਸ਼ੌਕ ਨਿਰਾਲਾ।



# ਬੜੀ ਲੋੜ ਸੀ ਉਨ੍ਹਾਂ ਦੀ ਸਾਨੂੰ ਹਾਲੇ

ਸੰਤ ਹਜ਼ਾਰਾ ਸਿੰਘ ਮੰਡ

ਪੂਜਣ ਯੋਗ ਸੀ ਸਾਡੇ ਚੰਦ ਕੌਰ ਮਾਤਾ, ਸੰਜਮ ਸਾਦਗੀ ਨਾਲ ਭਰਪੂਰ ਸੀ ਉਹ।
ਸਖ਼ਤ-ਜਾਨ ਤੇ ਪੱਕੇ ਇਰਾਦੇ ਵਾਲੇ, ਜ਼ਿੰਦਗੀ ਜੀਂਵਦੇ ਬਾ-ਦਸਤੂਰ ਸੀ ਉਹ।
ਮਾਣ ਬਖ਼ਸ਼ਦੇ ਰਹੇ ਨਿਮਾਣਿਆਂ ਨੂੰ, ਲੇਕਿਨ ਰਹੇ ਅਭਿਮਾਨ ਤੋਂ ਦੂਰ ਸੀ ਉਹ।
ਦਯਾ, ਧਰਮ, ਪ੍ਰੇਮ ਦੀ ਮਲ੍ਹਮ ਲਾ ਕੇ, ਰਾਜ਼ੀ ਕਰਦੇ ਹੁੰਦੇ ਨਸੂਰ ਸੀ ਉਹ।

ਭੈਣੀ ਸਾਹਿਬ ਦੇ ਛਪਰਾਂ ਢਾਰਿਆਂ ਚੋਂ, ਸ਼ਾਖਸ਼ਾਤ ਖ਼ੁਦਾਈ ਵਿਖਾਲ ਦੇ ਰਹੇ,
ਖ਼ੁਦ ਜਿਹੜੀ ਟਕਸਾਲ 'ਚ ਢਲੇ ਸੀ ਉਹ, ਨਵੀਂ ਪੀੜ੍ਹੀ 'ਚ ਉਸੇ ਨੂੰ ਢਾਲਦੇ ਰਹੇ।
ਬੜੇ ਇੱਛਕ ਹੈ ਸਨ ਸਫ਼ਾਈ ਦੇ ਉਹ, ਤਦੇ ਗੰਦਗੀ ਦੂਰ ਨਿਕਾਲਦੇ ਰਹੇ।
ਰਿਧੀਆਂ ਸਿਧੀਆਂ ਵੱਲ ਨਾ ਖਿਆਲ ਕੀਤਾ, ਸੇਵਾ ਸਿਮਰਨ ਚੋਂ ਬਰਕਤਾਂ ਭਾਲਦੇ ਰਹੇ।

ਕੱਚੀਆਂ ਇੱਟਾਂ ਦੇ ਬਣੇ ਮਕਾਨ ਲਿਪ ਕੇ, ਪੱਕੇ ਮਹਿਲਾਂ ਤੋਂ ਸੋਹਣੇ ਬਣਾਏ ਉਨ੍ਹਾਂ।
ਆਲਸ ਕਰਨ ਤੋਂ ਵਰਜ ਕੇ ਲੜਕੀਆਂ ਨੂੰ, ਲਿੱਪਣ ਪੋਚਣ ਦੇ ਸ਼ੌਕ ਜਗਾਏ ਉਨ੍ਹਾਂ।
ਘਰ ਦੀ ਸਾਂਭ ਸੰਭਾਲ ਦੇ ਬੜੇ ਨੁਕਤੇ, ਬਹੂ-ਬੇਟੀਆਂ ਖ਼ਾਨੇ ਬਿਠਾਏ ਉਨ੍ਹਾਂ।
ਗੰਦਗੀ ਰੋਗ ਸਫ਼ਾਈ ਖ਼ੁਦਾਈ ਹੁੰਦੀ, ਥਾਂ-ਥਾਂ ਪ੍ਰਮਾਣ ਵਿਖਾਏ ਉਨ੍ਹਾਂ।

ਲੱਖਾਂ ਘੱਟ ਮੱਤ ਅਨਪੜ੍ਹ ਲੜਕੀਆਂ ਨੂੰ, ਉਨ੍ਹਾਂ ਦੂਰ ਅੰਦੇਸ਼ ਬਣਾ ਦਿੱਤਾ।
ਗ੍ਰਿਸਤ ਜੀਵਨ ਜੋ ਹੁੰਦੈ ਸਤਵੰਤੀਆਂ ਦਾ, ਉਹ ਜੀਵਨ ਵੀ ਜੀਣਾ ਸਿਖਾ ਦਿੱਤਾ।
ਜਿਹੜਾ ਨਰਕ ਸੁਰਗ 'ਚ ਬਦਲ ਸਕਦੈ, ਐਹੋ ਜਿਹੇ ਰੁਝਾਣ 'ਚ ਪਾ ਦਿੱਤਾ।
ਵਿਆਹੁਤਾ ਜੀਵਨ ਜੋ ਬਿਲਕੁਲ ਸਫ਼ਲ ਕਰਦੈ, ਬੜਾ ਸੂਖਸਮ ਗੁਰ ਸੱਮਝਾ ਦਿੱਤਾ।

ਬੜੀ ਲੋੜ ਸੀ ਉਨ੍ਹਾਂ ਦੀ ਸਾਨੂੰ ਹਾਲੇ, ਉਨ੍ਹਾਂ ਬੜਾ ਕੁਝ ਸਾਨੂੰ ਸਿਖਾਵਣਾ ਸੀ।
ਅਸੀਂ ਬੜਾ ਕੁਝ ਉਹਨਾਂ ਤੋਂ ਸਮਝਣਾ ਸੀ, ਉਨ੍ਹਾਂ ਬੜਾ ਕੁਝ ਸਾਨੂੰ ਸਮਝਾਵਣਾ ਸੀ।
ਬੜੇ ਕਠਿਨ ਸੁਆਲ ਸੀ ਸਾਡੇ ਅੱਗੇ, ਉਨ੍ਹਾਂ ਜਿੰਨਾਂ ਨੂੰ ਸੌਖੇ ਬਣਾਵਣਾ ਸੀ।
ਸਾਡੇ ਰਾਹ ਚੋਂ ਅਸਫਲਤਾ ਲਾਂਭ ਕਰਕੇ, ਸਾਨੂੰ ਸਫਲਤਾ ਵੱਲ ਵਧਾਵਣਾ ਸੀ।

ਜੱਗ ਭਰ ਦੇ ਬੱਚੇ ਬੱਚੀਆਂ ਨੂੰ, ਹਾਲੇ ਵਿਦਵਤਾ ਨਾਲ ਸ਼ਿੰਗਾਰਨਾ ਸੀ।
ਮਨਾਂ ਵਿਚੋਂ ਹੰਕਾਰ ਦਾ ਨਾਸ਼ ਕਰਕੇ, ਰੱਬੀ ਭੈਅ ਤੇ ਭਾਉ ਉਭਾਰਨਾ ਸੀ।
ਸੱਚ ਤੇ ਝੂਠ ਦੇ ਸੰਗਰਾਮ 'ਚ ਵੀ, ਬੱਚਾ ਬੁੱਢਾ ਜਵਾਨ ਉਤਾਰਨਾ ਸੀ।
ਸੱਚੇ ਅਮਨ ਪੁਜਾਰੀਆਂ ਵੱਲ ਖੜ ਕੇ, ਜੰਗ ਬਾਜਾਂ ਨੂੰ ਹਾਲੇ ਲਲਕਾਰਨਾ ਸੀ।

ਜਿਦਾਂ ਫ਼ਸਲਾਂ ਚੋਂ ਕੇਸਰ ਦੀ ਫ਼ਸਲ ਮਹਿੰਗੀ, ਕੇਸਰ ਸਿੰਘ ਵੀ ਮਹਿੰਗਾ ਵਿਖਾਲਣਾ ਸੀ।
ਗੱਡੀਆਂ ਕਾਰਾਂ ਚਲਾਉਣ ਤਾਂ ਜਾਣਦਾ ਹੈ, ਹਵਾਈ ਜਹਾਜ ਵੀ ਉਹਨੂੰ ਸਿਖਾਲਣਾ ਸੀ।
ਸੁਲਝੇ ਹੋਏ ਵਿਦਵਾਨ ਦੀਆਂ ਮਹਿਫਲਾਂ 'ਚ, ਬੜੀ ਸ਼ਾਨ ਦੇ ਨਾਲ ਬਿਠਾਲਣਾ ਸੀ।
ਬੜੇ ਉਚੇ ਖਿਆਲਾਂ ਦੇ ਧਾਰਨੀ ਦਾ, ਜੀਵਨ-ਪੱਧਰ ਵੀ ਉੱਚਾ ਉਠਾਲਣਾ ਸੀ।

ਲੇਕਿਨ ਚਾਰ ਅਪ੍ਰੈਲ ਵੀਹ ਸੌ ਸੋਲ੍ਹਾਂ, ਸਾਡੇ ਵਾਸਤੇ ਆਇਆ ਵੰਗਾਰ ਬਣਕੇ।
ਜਿਹਨੇ ਅਮਨ ਈਮਾਨ ਹੀ ਨਾ ਛੱਡਿਆ, ਸਾਨੂੰ ਰੜਕਦਾ ਰਹੂਗਾ ਖ਼ਾਰ ਬਣਕੇ।
ਮਾਤਾ ਜੀ ਜੁਦਾਈ ਦਾ ਸੱਲ ਹੈ ਜੋ, ਅਸੀਂ ਜਰਾਂਗੇ ਉਹਨੂੰ ਲਾਚਾਰ ਬਣਕੇ।

ਅਨਪੜ੍ਹ ਮੰਡਾਂ ਦੇ ਰੋਣ ਦੀ ਗੱਲ ਛੱਡੋ, ਵਿਦਿਆਵਾਨ ਵੀ ਰੋ ਰੋ ਬੇਹਾਲ ਹੋਏ।
ਦੁਖਦਾਈ, ਅਸਹਿ, ਅਕਹਿ ਪੀੜਾ, ਬੇਹਾਲ ਜਿਸ ਪੀੜਾ ਦੇ ਨਾਲ ਹੋਏ।
ਮੋਲੇ-ਧਾਰ ਮੀਂਹ ਵਰਸਿਆ ਅੱਖਾਂ ਵਿਚੋਂ, ਬੱਚੇ, ਬੁੱਢੇ, ਜੁਆਨ ਕੀ ਬਾਲ ਰੋਏ,
ਹੜ੍ਹ ਆ ਗਿਆ ਜਾਪਿਆ ਹੰਝੂਆਂ ਦਾ ਸਣੇ ਧਰਤ, ਆਕਾਸ਼ ਪਾਤਾਲ ਰੋਏ।

# ਉਪਮਾ ਮਾਤਾ ਚੰਦ ਕੌਰ ਜੀ

✍ ਗੁਰਸੇਵਕ ਸਿੰਘ ਢਿਲੋਂ

ਬੁਰਜ ਥਰੋੜ ਗ੍ਰਾਮ ਭਾਗਾ ਵਾਲੜਾ ਸੀ
ਸੰਨ ਉੱਨੀ ਸੌ ਬੱਤੀ ਰੁਸ਼ਨਾਈ ਹੋਈ।
ਸਮਾਂ ਕੌਰ ਦੀ ਕੁੱਖ ਸੀ ਹੋਈ ਸਫਲੀ
ਸਰਵਣ ਸਿੰਘ ਦੇ ਘਰ ਵਧਾਈ ਹੋਈ।
ਸ੍ਰੀ ਗੁਰੂ ਜਗਜੀਤ ਦੇ ਮਹਿਲ ਹੋ ਕੇ
ਵਿੱਚ ਜਗਤ ਦੇ ਵੱਡੀ ਵਡਿਆਈ ਹੋਈ।
ਸ੍ਰੀ ਗੁਰੂ ਪ੍ਰਤਾਪ ਨੇ ਨਾਮ ਧਰਿਆ
ਚੰਦ ਕੌਰ ਦੀ ਸਫ਼ਲ ਕਮਾਈ ਹੋਈ।
ਲੰਗਰ, ਮੰਦਰ, ਤਬੇਲਾ, ਅਕਾਲ ਬੁੰਗਾ
ਬਿਰਧਸ਼ਾਲਾ ਨੂੰ ਹੱਥੀਂ ਸਾਜਿਆ ਸੀ।
ਸਿੱਖ ਹਿੰਦੂ ਈਸਾਈ ਮੁਸਲਮਾਨ ਤਾਂਈ
ਇੱਕੋ ਨਜ਼ਰ ਦੇ ਨਾਲ ਨਿਵਾਜ਼ਿਆ ਸੀ।
ਜਗਤ ਮਾਤਾ ਬਣਕੇ ਜੱਗ ਜਿੱਤਿਆ ਸੀ
ਦੁਨੀਆਂ ਉੱਤੇ ਸੀ ਪਰਉਪਕਾਰ ਕੀਤੇ।
ਸੇਵਕ ਸਿੰਘ, ਸੀ ਲੋਹਿਓਂ ਲਾਲ ਹੋਇਆ
ਜਦੋਂ ਉਸਨੇ ਆਣ ਦੀਦਾਰ ਕੀਤੇ।
ਤੇਰੀ ਤੱਕਣੀ ਕਸ਼ਿਸ਼ ਕਮਾਲ ਦੀ ਸੀ
ਤੇਰੇ ਚੇਹਰੇ ਤੇ ਨੂਰ ਭਰਪੂਰ ਮਾਤਾ।
ਸੇਵਾ, ਸਿਮਰਨ ਤਿਆਗ ਦੀ ਮੂਰਤੀ ਤੂੰ
ਮੁੱਖੜੇ ਨਾਮ ਦਾ ਦਿਸੇ ਸਰੂਰ ਮਾਤਾ।
ਦਰਸ ਪਰਸਕੇ ਮਨਾਂ ਨੂੰ ਮਿਲੀ ਸ਼ਾਂਤੀ
ਆਕੜਖਾਨਾ ਦਾ ਟੁੱਟੇ ਗਰੂਰ ਮਾਤਾ।
ਨਿਤਨੇਮ ਨੂੰ ਕਦੇ ਵਿਸਾਰਿਆ ਨਾ
ਭਜਨ ਬੰਦਗੀ ਕੀਤੀ ਜ਼ਰੂਰ ਮਾਤਾ।
ਸਾ ਸੇਵਾ ਕੀਤੀ ਸਫਲ ਹੈ
ਇਸ ਤੁਕ ਨੂੰ ਮਨ ਵਿਚ ਧਾਰਿਆ ਸੀ।
ਹੁਕਮ ਗੁਰੂ ਜਗਜੀਤ ਦਾ ਮੰਨ ਕੇ ਤੇ
ਤਨ ਮਨ ਪਤੀ ਪਰਮੇਸ਼ਰ ਤੋਂ ਵਾਰਿਆ ਸੀ।
ਭੈਣੀ ਸਾਹਿਬ ਨੂੰ ਲਿੰਬਿਆ ਪੋਚਿਆ ਸੀ
ਸੇਵਾ ਆਪ ਨੇ ਖੂਬ ਕਮਾਈ ਮਾਤਾ।
ਚੁੱਕ ਟੋਕਰੀ ਸੀਸ ਹੱਥ ਕਹੀ ਫੜਕੇ
ਸੇਵਾਦਾਰਾਂ ਦੀ ਕੀਤੀ ਅਗਵਾਈ ਮਾਤਾ।
ਗੋਹੇ ਕੂੜੇ ਨੂੰ ਚੁੱਕਕੇ ਸੁਟਿਆ ਸੀ
ਝਾੜੂ ਫੇਰਕੇ ਕੀਤੀ ਸਫ਼ਾਈ ਮਾਤਾ।
ਭੋਰਾ ਮਨ ਦੇ ਵਿੱਚ ਨਾ ਮਾਣ ਆਇਆ
ਲੋਭ ਹੰਗਤਾਂ ਤੁਸਾਂ ਗਵਾਈ ਮਾਤਾ।
ਕਾਜੂ, ਲਾਚੀਆਂ, ਗਿਰੀ, ਬਦਾਮ, ਮੇਵਾ
ਬੁੱਕ ਭਰ-ਭਰ ਤੁਸਾਂ ਵਰਤਾਏ ਮਾਤਾ।
ਤੇਰੇ ਦਰ ਤੋਂ ਕਦੇ ਨਾ ਮੁੜੇ ਖਾਲੀ
ਜਿਹੜੇ ਚੱਲਕੇ ਦਰ ਤੇ ਆਏ ਮਾਤਾ।

# ਮਾਤਾ ਜੀ

✍ ਹਰਭਜਨ ਸਿੰਘ ਰਾਜਾ ਐਲਨਾਬਾਦ



ਪੂਰੇ ਦੀਏ ਠੰਡੀਏ ਹਵਾਏ ਜਾਕੇ ਆਖੇ ਛੇਤੀਂ,
ਚੀਨੀ ਵਾਲੇ ਆਉ ਜੀ ਘਰੇ।
ਕਹਿਰ ਦੇ ਤੂਫਾਨ ਜਿਹੜੇ ਆਨ ਝੂਲੇ ਕੂਕਿਆਂ ਤੇ
ਪਾਤਸ਼ਾਹ ਨਾ ਜਾਂਵਦੇ ਜਰੇ।

ਮਾਤਾ ਚੰਦ ਕੌਰ ਤਾਈਂ ਗੋਲੀਆਂ ਦੇ ਨਾਲ ਵਿੰਨ,
ਸੀਨੇ ਸਾਡੇ ਤਾਈ ਦਿਤਾ ਚੀਰ ਜੀ।
ਭੁਬਾਂ ਮਾਰ ਮਾਰ ਸਭ ਰੋਂਵਦੇ ਨੇ ਕੂਕੇ ਅੱਜ,
ਅੱਖੀਆਂ ਚੋਂ ਸੁਕਦਾ ਨਾ ਨੀਰ ਜੀ।
ਕਾਤਲਾਂ ਦੀ ਸੂੰਹ ਅਜੇ ਤੱਕ ਕਿਤੇ ਆਂਵਦੀ ਨਾ,
ਲੱਭ ਲੱਭਕੇ ਹਾਰੇ। ਪੂਰੇ ਦੀਏ ਠੰਡੀਏ...।

ਉਹਨਾਂ ਤਾਈਂ ਛੇਤੀਂ ਆਕੇ ਸਜ਼ਾ ਦੇਵੇ ਪਾਤਸ਼ਾਹ ਜੀ।
ਮਾਤਾ ਤਾਈਂ ਜਿਨਾਂ ਨੇ ਹੈ ਮਾਰਿਆ।
ਪਾਪਾਂ ਵਾਲਾ ਕਿਲ੍ਹਾ ਅਗੇ ਆਪਨੀ ਉਸਾਰੀ ਜਾਂਦਾ
ਵਿਚ ਹੰਕਾਰ ਹੰਕਾਰਿਆ।
ਦੇਵੋਗੇ ਸਜਾ ਜਦੋਂ ਆਪ ਹੱਥੀ ਆਨ
ਸੀਨੇ ਜਾਣਗੇ ਠਰੇ।
ਪੂਰੇ ਦੀਏ ਠੰਡੀਏ....।

ਜੋੜਕੇ ਤੇ ਹੱਥ ਸਭੇ ਆਖਦੇ ਹਾਂ ਤੁਸਾਂ ਤਾਈਂ
ਮੱਚੀ ਹੋਈ ਅੱਗ ਨੂੰ ਬੁਝਾਉ ਜੀ।
ਹੋਰ ਨਾ ਤੂਫਾਨ ਕੋਈ ਝੂਲ ਜਾਵੇ ਅਸਾਂ ਉੱਤੇ
ਛੇਤੀਂ ਛੇਤੀਂ ਆਕੇ ਸੁਲਝਾਉ ਜੀ।
ਚਲਦਾ ਨਾ ਚਾਰਾ ਕੋਈ ਹੋਏ ਕੇ ਹੈਰਾਨ
ਹੌਕੇ ਸਭ ਨੇ ਭਰੇ।
ਪੂਰੇ ਦੀਏ ਠੰਡੀਏ....।

ਨਰਕਾਂ ਦੇ ਵਿਚ ਗੋਤੇ ਖਾਏਂਗਾ ਉਮਰ ਸਾਰੀ।
ਪਾਪ ਜਿਸ ਪਾਪੀ ਨੇ ਗੁਜਾਰਿਆ।
ਅਪਣੇ ਤੇ ਮਨੋ ਉਸ ਕੀਤਾ ਏ ਕਰਮ ਚੰਗਾ
ਪਰ ਮਹਿਲ ਦੋਜ਼ਕ ਉਸਾਰਿਆ।
ਆਖਦਾ ਏ ਰਾਜਾ ਤੇ ਸੰਗਤ ਸਾਰੀ ਆਖਦੀ ਏ
ਭੈੜੀ ਮੌਤ ਪਾਪੀ ਉਹ ਮਰੇ
ਪੂਰੇ ਦੀਏ ਠੰਡੀਏ ਹਵਾਏ ਜਾਕੇ ਆਖ ਛੇਤੀਂ
ਚੀਨੀ ਵਾਲੇ ਆਉ ਜੀ ਘਰੇ।



# सादगी और सेवा की मूर्ति माता चंद कौर जी

✍ डॉ. रेणु द्विवेदी
*सम्पूर्णानन्द संस्कृत विश्वविद्यालय, वाराणसी*

नामधारी परिवार की कर्णधार गुरु माता चंद कौर जी पूर्णमासी के चाँद के समान अपनी निर्मल चाँदनी से पंथ में आए हुए सभी बाल–वृद्ध, नर–नारी को समान रूप से शीतलता प्रदान करती रही हैं। आपका व्यक्तित्व त्याग और सेवा का जीता जागता उदाहरण था। गुरुमाता की उच्च पदवी पर आसीन होने के बावजूद आपका जीवन इतना सरल, सहज, कर्मठ और सादगी पूर्ण था, ये आने वाली पीढ़ियों के लिए एक अनुपम उदाहरण है। पुरुष प्रधान समाज में भी 'माता' की भूमिका सर्वोपरि होती है। और यह उच्च भाव आता है माता के त्याग से, उनके वात्सल्य से, उनके कर्त्तव्य परायणता से और उनकी न्यायप्रियता से। माता चंद कौर जी के व्यक्तित्व में इन गुणों की पराकाष्ठा दिखाई देती है। आज से लगभग बीस वर्ष पूर्व जब मैं प्रथम बार भैंणी साहब गयी थी और माता जी के अनौपचारिक दर्शन ही हुए थे, उनकी जो सादगी की मूर्ति मेरे मन पर अंकित हुई वह आज तक ज्यों की त्यों बनी हुई है। मैंने उन्हें जब भी देखा वे धीर, गम्भीर, शान्त और प्रसन्नचित्त तथा निरन्तर किसी न किसी कार्य में लगे हुए ही देखा।

माता चन्द कौर जी सेवा और कर्मठता की जीती जागती मूर्ति थीं। वे अपने पास आने वाले अनुयायियों के लिए सर्वदा हर सम्भव सहयोग करने में तत्पर रहती थीं। पंथ के कार्यों में विस्तार लाने में उनकी महती भूमिका से कोई इनकार नहीं कर सकता। बीस वर्ष पूर्व के भैंणी साहब और आज के भैंणी साहब में जो भौतिक अभ्युन्नति हुई है वह माताजी की अथक मेहनत, उनका कुशल नेतृत्व और उनकी दूरदृष्टि का ही परिणाम है। उन्होंने जिस सूझ–बूझ के साथ गुरुद्वारे में तथा उसके आसपास कॉलोनी बनवाने का निर्देश दिया और पूरी कर्मठता के साथ हर काम में सहयोग करके लोगों को भी अपने कर्त्तव्य को सुचारु रूप से सम्पन्न करने के लिए प्रेरित करती रहीं। उन्होंने समाज के सामने हर चुनौती को सहज स्वीकार किया, लोगों की भलाई के लिए दिन–रात तत्पर रहीं।

माँ परिवार की 'धुरि' (केन्द्र) होती है। उनमें सबको बाँधे रखने की अद्भुत क्षमता होती है। माता चंद कौर जी में तो यह क्षमता अपने पूर्णत्व को प्राप्त कर लेती है। उन्होंने परिवार में शांति बनाए रखने का हरसम्भव प्रयास किया। भैंणी साहब गुरुद्वारा और उसके आस–पास की सारी व्यवस्था वे खुद अपनी निगरानी में करवाती थीं। उनके लिए सभी समान थे। क्या बड़ा क्या छोटा वे सभी को समान नजरों से देखती थीं। जो भी उनके पास अपना कष्ट लेकर आता, वे पूरी तत्परता एवं तन्मयता से उसके कष्ट निवारण का यथा साध्य प्रयास करती थीं। उनकी तत्परता देखकर उनके अनुयायी, केसर सिंह लाडी जैसे सेवादार भी उसी तत्परता से उनके आदेशों, उनके निर्देशों का पालन करते थे।

माता चंद कौर जी ने भैंणी साहब और उसके आस–पास बहुत सारे रिहाइशी इलाकों का विकास करवाया। उन कालोनियों को बसाने में उन्होंने न केवल नेतृत्व ही प्रदान किया अपितु शारीरिक श्रम द्वारा भी समाज के सामने एक अनुकरणीय उदाहरण प्रस्तुत किया। भैंणी साहब के वाशिंदे बताते हैं कि माता जी खुद

बजरी बनाना, उसे ढोना जैसे छोटे काम से लेकर हर काम करने में कोई संकोच नहीं करती थीं। 'गुरु माता' जैसे उच्च पद पर आसीन होकर भी वे अपने अनुयायियों को अपने बच्चों जैसा प्यार और अपनापन देकर सही अर्थों में 'माता' के गौरव को चरितार्थ कर रही थीं। उनका जीवन एकदम सादगी पूर्ण और सहज था। उनमें तनिक भी वाह्य चमक अथवा आडम्बर और दिखावा नहीं था। शारीरिक श्रम सिक्ख धर्म की मूल शिक्षाओं में से एक है, जिसे माता जी ने अपने जीवन में उतारा था।

पंजाब के बारे में एक बात प्रचलित है कि यहाँ की महिलाएँ तथा पुरुष बहुत मेहनती होते हैं। माता चंद कौर जी भी कर्मठ महिला थीं। वे एक कुशल गृहणी की भाँति खुद अपने हाथों से चक्की (पत्थर की चक्की जिसे उत्तर भारत में 'जाता' कहा जाता है) में आटा पिसती थीं। सामान्य तौर में उच्च घरों में यह कार्य अनुचरों द्वारा करवाया जाता है, परन्तु माता चन्द कौर जी का जीवन इतना सादगीपूर्ण एवं सहज था कि वे सामान्य स्तर का भी कार्य खुद स्वयं ही करती थीं, अनेक सेवादारों के होने के बावजूद। यह उनकी जैसे महान शख्सियत की महानता ही है। 'लंगर' में भी वे लंगर की सारी व्यवस्था खुद देखतीं और हर कार्य में अपना सहयोग देती रहतीं। चाहे आटा गूँथना हो या रोटी बनाना। उनकी कर्मठता देखकर लोगों में भी निरन्तर कर्म करते रहने की भावना जागृत होती थी। गुरु नानक देव जी के 'त्रिरत्न' 'नाम जपण', 'कीरत करण', 'वंड छकण' उनमे मूर्त रूप ग्रहण कर चुका था।

माता चंद कौर जी जितनी कर्मठ थीं, उतनी ही 'दयालु' भी थीं। उनमें प्रत्येक प्राणी के प्रति 'करुणा' का भाव था। उनका 'सेवा' भाव अद्भुत था। वे निःसहाय, रोगी, बाल, वृद्ध सबकी सेवा तथा सबकी देख–भाल करती थीं। भैंणी साहब में संचालित वृद्धाश्रम की व्यवस्था वे खुद अपनी देख रेख में करती थीं कि उसमें कहीं किसी प्रकार की कोई कमी तो नहीं रह गयी। इसी प्रकार यदि कभी कोई गंभीर बिमारी से पीड़ित व्यक्ति उनके पास इलाज के लिए आता था तो वे बिना किसी भेदभाव के तथा बिना खर्चे की परवाह किये तत्काल उसे इलाज के लिए सद्गुरु प्रताप सिंह अस्पताल (जो लुधियाना में है तथा वर्तमान गुरु सद्गुरु उदय सिंह जी द्वारा बनवाया गया है) जो काफी मंहगा अस्पताल है, में भेज देती थीं, जहाँ उसके निःशुल्क चिकित्सा की व्यवस्था करने का निर्देश भी दे देती थीं। यद्यपि इस विषय में उनसे कई बार यह आग्रह भी किया जाता था कि इस अस्पताल का खर्च बहुत ज्यादा है, किन्तु फिर भी वो यही कहतीं कि मेरा धर्म तो सेवा है। मेरे पास जो आयेगा मैं उसे बढ़िया जगह ही भेजूँगी। अच्छा इलाज ही करवाऊँगी। मेरे पास से कोई खाली हाथ या निराश होकर नहीं जा सकता। ऐसी उदारता, ऐसी दयालुता तो माँ ही दिखा सकती है।

आज से कुछ वर्षों पूर्व जब भैंणी साहब में इतनी दुकानें नहीं थी। तब आने जाने वाले सभी संगतों के लिए तथा दूर–दराज के सभी बच्चों के लिए 'दूध' का इन्तजाम माताजी खुद करती थीं। कोई भी कभी भी देर सबेर माताजी से बच्चे के लिए 'दूध' ले जा सकता था। इतनी उदारता माताजी में थी। कोई बच्चा 'दूध' के बिना न रहे इसका खास खयाल माताजी रखती थीं।

उनकी उदारता के अनेक किस्से हैं। ऐसा भी सुनने में आया है कि माताजी ने भैंणी साहब गुरुद्वारे और उसके आस–पास इतना निर्माण कार्य करा दिया है कि कोई भी यदि उनके पास आकर रहने के लिए 'आवास' चाहता है तो माताजी की कृपा से उसे कहीं न कहीं रहने का स्थान मिल जाता है। वो किसी को खाली हाथ या निराश नहीं लौटातीं।

माता चंद कौर जी में सादगी और करुणा के साथ–साथ आध्यात्मिकता का तेज था। वे दुनियावी कर्मों को करते हुए भी नाम सिमरन की साधना में निरत रहती थीं। नामधारी परम्परा की जीती–जागती मूर्ति माता चंद कौर जी ने नाम सिमरन को अपनी साधना बनाया और अन्त समय तक वो निरन्तर सत्कर्मों में लीन रहीं। उन्हें कभी किसी ने खाली बैठे या आराम करते नहीं देखा और न ही उन्होंने कभी किसी से अपनी सेवा ही करवायी। हमेशा दूसरों के दुःखों को दूर करते–करते उन्होंने अपने प्राणों का उत्सर्ग कर दिया। उनका जीवन मानवता के लिए प्रकाश स्तम्भ है। हम उनके प्रति शब्दों की यह श्रद्धांजलि समर्पित कर रहे हैं।

■



# परमपूज्य माता जी

✍ स. सुरजीत सिंह जोबन

गुरु साहिबान के जीवन काल में उनके साथ उनकी सहधर्मिणियों का विशेष महत्व रहा हैं। जहाँ गुरु साहब संगत को मार्गदर्शन करते थे नाम सिमरन के साथ जोड़ते थे वही गुरु माताएँ लंगर की सेवा करती थी, आने जाने वालों के रहने खाने का समुचित प्रबंध करती थीं। गुरु अंगददेव जी के समय खडूर साहब में लंगर की सेवा तथा लंगर में खीर बनाने की सेवा करती थी तथा स्वंय अपने हाथों से आए गए अभागत को लंगर अपने हाथों से बाँटती थी।

संसार में माँ का दर्जा सबसे ऊपर और सर्वोत्तम माना जाता है। वेदों में कहा गया है कि जिस सन्यासी को सारा संसार नमन करता है वह सन्यासी भी अपनी माता के चरण छुता है। अर्थात् माँ का दर्जा इतना ऊँचा और सर्वोत्तम है। नामधारी संप्रदाय में स्वर्गवासी माता चाँद कौर का यही उत्तम दर्जा था। जिनकी कुछ मति भ्रष्ट और क्रूर लोगों ने हत्या कर दी। सतगुरु राम सिंह जी ने अपने कई हुक्मनामों में लिखा है कि बेटी की हत्या गाय की हत्या के तुल्य है तब माँ की हत्या कितनी गायों की हत्या के बराबर सृष्टि का सबसे घोर पाप माता की हत्या करना होता है। माँ जो जीव को जन्म देती है, माँ जो बालक के जन्म के समय वेदना से चूर-चूर हो जाती है। माँ जो सेवा की प्रतिभूति होती है, माँ जिस की गोद में भक्त, सूरमा और महादानी खेलकर बड़े होते है। माँ की शिक्षा व्यक्ति को महान बनने में सहायक होती है ।

माता चंद कौर जी की सादगी से प्रत्येक मिलने वाला प्रभावित होता था। वे सेवा में लगी रहती थी। श्री भैणी साहिब में जितने भी बड़े-बड़े कार्यक्रम होते थे उन सभी कार्यक्रमों में माता चंद कौर जी सभी को दूध बाँटने की सेवा में व्यस्त दिखाई देती थी या बर्तन माँजने वाले स्थान पर खड़ी निरीक्षण करती दिखाई देती थीं।

सिख धर्म की मर्यादा विशेषतया नामधारी नियमावली के अनुसार अमृत वेले उठ कर स्नान, ध्यान के बाद वे सदैव प्रताप मंदिर में आसा दी वार के समय उपस्थित रहती थी। सतगुरु जगजीत सिंह जी के ज्योति-ज्योत होने के बाद हालाँकि गुरत्तागद्दी पर सतगुरु उदय सिंह जी विराजमान है पर इसके बावजूद माता जी की व्यस्तांए और कार्यक्रम उसी गति से चल रहे थे नामधारी संप्रदाय में कुछ मति भ्रष्ट तथा अति बुद्धिमान या एक गुट की प्रति बद्धत्ता करने वालों को मार्गदर्शन देने के लिए माता जी सदैव सतगुरु उदय सिंह जी के साथ प्रत्येक कार्यक्रम में जाती थी । वे देख चुकी थी कि लंदन में किसी सिरफिरे द्वारा सतगुरु उदय सिंह पर कातिलाना वार भी किया गया था। ये किसी भावी अनहोनी की आशंका को इंगित कर रही थी। पर ये तो कभी स्वप्न में भी किसी ने नही सोचा था कि सेवा, सिमरन और त्याग की मूरत श्री माता चंद कौर को भी भैणी साहब के भीतर ही सिरफिरों द्वारा नृशंस हत्या कर दी जाएगी जिसकी किसी नामधारी ने कल्पना भी नहीं की होगी।

गुरुमत में गुरुपत्नी या गुरुमाता सदैव से श्रृद्धा संमान की परम अधिकारी रही है तथा उनका संपूर्ण जीवन सेवा और सिमरन को सम्मर्पित रहा है। ये माताएं जीवन भर अभ्यागतों के लिए जहाँ लंगर की सेवा करती रही वहीं दूसरी ओर कठिन समय पर कठिन समस्याओं पर उन्हें मार्गदर्शन भी देती रही।

इसी तरह के बहुत से उदाहरण हमारे वैदिक साहित्य में मिलते हैं जब कृष्ण उज्जैन में संदीपनि ऋषि के आश्रम में शिक्षाध्ययन के लिए जाते हैं तो वहाँ उनकी मित्रता सुदामा नामक ब्राह्मण से होती है। संदीपनि ऋषि की पत्नी इन ऋषियों के भोजन की व्यवस्था करती है और रसोई के लिए लड़कियों की व्यवस्था करने को भी कहती है । कुछ इसी तरह की व्यवस्था ऋषि जमदग्नि और परशुराम तथा ऋषि वाल्मीकि के आश्रम में भी थी जहाँ ये ऋषि पत्नियाँ या शिष्यों की गुरुमाताएं भोजन व्यवस्था तथा आश्रम प्रबंध को समर्पित रहती थीं। शिष्यों के लिए गुरु से कम इन गुरु माताओं का स्थान नहीं था। ये भी उतने ही संमान और श्रद्धा की अधिकारी थी जितने इनके गुरु होते थे।

आदरणीय माता चंद कौर सर्वप्रथम नामधारी गुरु घर की बहू बनी और तेरह वर्ष तक ये सेवा निभाई जब सतगुरु प्रताप सिंह जी पंचतत्व में लीन हुए तो गुरत्ता गद्दी सतगुरु जगजीत सिंह को सौंपी गई और नामधारी पंथ का नेतृत्व सतगुरु जगजीत सिंह ने संभाला तो बहू चंद कौर से माता चंद कौर बन गई और उनकी सेवा वैसे ही चलती रही अब माता जी की सेवा की गति और भी तेज हो गई उनके लिए दो ही काम की जगह थी एक थी भैणी साहब और दूसरी जीवन नगर जो सतगुरु प्रताप सिंह जी परमपूज्य माता स्वनामधन्य माता जीवन कौर के नाम को सार्थक कर दिया था।

श्री भैणी साहब आने वाली संगत के लिए कपड़ों का प्रबंध माता जी के निर्देशन पर भाई अनन्ता सिंह दर्जी को सौंपा गया। माता जी के कहने पर भैणी साहब में रहने वाली बच्चियों तथा स्त्रियों को कटाई सिलाई का दायित्व भी सौंपा, भाई अनन्ता सिंह से कपड़े काटने, सिलने का हुनर सीखने के बाद ये सभी अपने पैरों पर खड़े होकर परिवार का दायित्व निभाने योग्य बनी। माता जी के कहने पर बच्चियों और स्त्रियों को आदि बीड़ (आदि ग्रंथ साहिब) के साधारण पाठ करना सिखाया उसमें पारंगत बनाया।

श्री भैणी साहब की सभी इमारतों के निर्माण कार्यों में भी माता चंद कौर की सेवा और समर्पण का विशेष स्थान रहा है सतगुरु जगजीत सिंह की इच्छानुसार भी भैणी साहब में वृद्ध आश्रम का निर्माण करवा के वृद्धों की सेवा वहाँ पूरी तरह से की जाती थी। सतगुरु जी के पश्चात माता जी स्वंय व्यक्तिगत तौर पर इन सभी बुजुर्गों की देखभाल करती थी और उनकी सभी जरुरतों का ध्यान भी रखती थीं। इतनी उँची अवस्था में होने के बावजूद माता जी भैणी साहब में होने वाले बड़े मेलों, जप प्रयोग के समय हजारों की संख्या में आने वाली संगत की जरुरतों की निगरानी करती थी। बच्चों को दूध बाँटने के स्थान पर स्वयं दूध देने की सेवा स्वयं अपने हाथों से करती थी, अपने हाथों से झूठे बर्तन माँजती थी। बर्तन माँजने की सेवा सिख इतिहास में बड़ी सेवा मानी जाती है और माता चंद कौर जीवन पर्यन्त यह सेवा निभाती रही ।

आज श्री भैणी साहब के आर्कषक रुप और नयी बनी इमारतों, राम मंदिर, लंगर हाल आदि के निर्माण में कहीं न कहीं माता जी सेवा करती दिखाई देती हैं।

गुरुवाणी में भी माता को धरती के समान कहा गया है जैसे धरती दुख सहती हुई भी कुछ नहीं कहती वैसे ही माता अपने बच्चों के लालनपालन और सेवा-त्याग में कभी भी हिचक नहीं दिखाती बल्कि ममता के वशीभूत बच्चों के कष्टों को स्वयं अपने ऊपर ले लेती है और कुछ भी कहती नहीं। माँ का आँचल बहुत ही निर्मल और ममता भरा होता है। माँ ईश्वर का जीवंत रुप होता है वह बच्चों के लिए ज्ञान की देवी, रिश्तों की जननी होती है । वह ऊंगल पकड़ कर बच्चे को जहाँ चलना सिखाती है वहीं अच्छे संस्कार सिखाती है।

त्याग और सेवा की इस प्रतिमुर्ति को किन्हीं सिरफिरे हमलावरों ने सरेआम गोलियाँ दाग कर उनकी हत्या कर के सेवा और त्याग की इस जीवंत मूर्ति को समाप्त कर दिया पर इससे हमलावरों का मंतव्य पूरा नहीं हो सकता। आज भी माता जी सारी नामधारी संगत के दिलों में श्रद्धापूर्वक स्थापित है ।

एक कवि ने सत्य ही कहा है-

*माँ की याद जब आ गई*
*हर तरफ उजाला हो गया*
*हर तरफ खुशबू फैल गई*
*और हर कोना शिवाला हो गया ।*

■

# सेवा-शक्ति सम्पन्न श्री माता चंद कौर जी



✍ डा. सतवंत कौर मठारू

हमारे भारत देश की धरती पर महापुरुषों के समान महान् नारी शक्ति भी प्रकट होती रही है, जो विशेष शक्ति एवम् गुणों से संपन्न थी। अपने विशेष गुणों एवम् असाधारण शक्ति का समय-समय पर प्रदर्शन करके अपनी नारी शक्ति का प्रमाण देती रहीं। अत्यंत दुख संताप झेलती हुई आँखों में जल होता, किंतु मुख मण्डल पर सदेव मुस्कान बनी रहती। जिस किसी ने भी, किसी भी परिस्थिति में उसकी शक्ति को ललकारा, वो मुँह के बल गिरा। ऐसी नारियाँ हर स्थिति में सक्षम थीं। ऐसी महान् विभूतियों में से पंजाब की धरती पर एक ऐसी नारी शक्ति का प्रार्दुभाव हुआ जो अपने जीवन के अंतिम स्वास तक प्रतिकूल परिस्थितियों से जूझती रही, परंतु उसने बदी और नेकी की लड़ाई में पराजय स्वीकार नहीं की। वो महान् नारी माता चंद कौर जी है, जिनका जीवन तथा व्यक्तित्व बहुत ऊँचा, पावन तथा निरपक्ष रहा है। उन्होंने बिना किसी भेदभाव के सभी को आदर-सत्कार दिया व सभी से प्रेम व्यवहार रखा।

श्री सतगुरु जगजीत सिंह जी की सुपत्नी कोई साधारण स्त्री नहीं थी, बल्कि आसाधारण शक्तियों से सम्पन्न थीं। जगत जननी जगदंबा का स्वरुप थीं। शांतचित्त ममता व करुणामयी, त्याग-बलिदान की मुरत तथा सेवा-भाव की जगती-जागती ज्योत प्रेम भावना से ओत-प्रोत चंद्रमा की भाँति शीतलता प्रदान करने वाली निर्भय, पावन हृदय, धैर्य शील सर्व गुण संपन्न थीं। उनके दर पर जो आता उनकी आशाएँ पूर्ण होती और हर्षोल्लास से वापिस लौटता । श्री सतगुरु हरी सिंह जी के सुपत्नी माता जीवन कौर जी (सद्गुरु प्रताप सिंह जी के माता जी तथा सतगुरु जगजीत सिंह जी के दादी जी) ने अपनी सेवा, लगन, परिश्रम तथा नारीत्व गुणों से सभी को अपना बना लिया था तथा अपने प्रेम-ममता की छाया में उन सभी को रखा था । माता चंद कौर जी इसी समाज की द्वितीय कर्मशील, कठोर परिश्रम करने वाली , दृढ़ निश्चय रखने वाली महिला हुई हैं, जिन्होंने लंबे समय तक गुरु घर की सेवा की तथा अपनी सेवा भावना से सभी को मंत्र मुग्ध कर दिया। अपनी ममता भरी छाया देकर साध-संगत का मार्ग दर्शन किया । आप प्रत्येक क्षेत्र में कुशल थी। प्रत्येक कर्त्तव्य को निभाने में पूर्ण रुप से सफल रहीं।

<u>जीवन परिचय</u>- माता चंद कौर जी के पिता सरदार सरवण सिंह सिधू बराड़ बठिण्डे जिला के उत्तरी मालवे में स्थित बाजाखाना के रोडे नामक गाँव में अपना सुखमय जीवन व्यतीत करते थे । सरदार सरवण सिंह जी पर गुरु की अपार कृपा हुई जब उनकी सुपत्नी माता समा कौर जी की कोख से लक्ष्मी समान एक सुंदर कन्या का जन्म 15 सितंबर सन् 1932 ई. में हुआ । पुत्री के रुप में प्रकट होकर आपने इस गृह की शोभा को चार चाँद लगा दिये । सरदार सरवण सिंह जी के परिवार में प्रसन्नता की लहर दौड़ गई । उन्होंने अपनी इस विलक्षण पुत्री का नाम करतार कौर रखा । बाल्यावस्था से ही आप बहुत फुर्तीली चुस्त सुशील तथा मधुर भाषी थीं । आध्यात्मिक क्षेत्र में आपकी अत्याधिक रुचि थी ।

<u>घरेलू कार्यो में रुचि</u>- वह बाल्यावस्था से घरेलू कार्यों में बहुत रुचि लेते थे । प्रत्येक कार्य स्वयं अपने हाथों से करना आपका स्वभाव था । हर कार्य की बहुत समझ थी, बहुत लग्न से आप कार्य करते थे। सेवा की भावना आप के अंदर कूट-कूटकर भरी हुई थी। जैसे दूध बिलौना, दूध निकालना, पशुओं की सफाई रखनी । उनकी सेवा अच्छे ढंग से करनी, बर्तन साफ करने, घर साफ सुथरा रखना आदि सभी कार्य कुशलता पूर्वक करते थे । आपको कभी थकावट अथवा

आलस्य नहीं होता था । आपके चेहरे पर सदा मुस्कान बनी रहती । आप रसोई के कार्य भी भली-भाँति करने में समर्थ थी ।

<u>शुभ-विवाह कार्य</u>- गाँव रोडे के संत इंद्र सिंह जी ने सरदार सरवण सिंह जी से सलाह परामर्श करके सतगुरु प्रताप सिंह जी के संमुख विनय की और विवाह प्रस्ताव रखा कि बीबी करतार कौर जी का शुभ विवाह आपके बड़े साहिबजादे बाबा बेअंत जी अर्थात् बाबा जगजीत सिंह जी के साथ कर दिया जाये । बीबी करतार कौर सेवा की मूरत तथा नारीत्व गुणों से संपन्न थी। श्री सतगुरु प्रताप सिंह जी ने आपकी सेवा भावना और कार्य कुशलता को देखते हुए संत जी की विनय तथा विवाह-प्रस्ताव को स्वीकार कर लिया, क्योंकि आप गुरुघर के अनुकूल थीं । 19 माघ 2002 ब्रि. (सन् 1946 ई. में जिला फरीद कोट, रोडे गाँव में आपका विवाह बहुत सादगी से हुआ । संत प्रीतम सिंह जी ने आपको अमृतपान कराया तथा संत रल्ला सिंह जी ने आपके कानों में गुरु मंत्र दिया ।

<u>गुरु धाम में प्रवेश (श्री भैणी साहिब)</u> - विवाहोपरांत (आनंद कार्य के उपरांत) श्री सतगुरु प्रताप सिंह जी ने आपका नाम परिवर्तन करके चंद कौर रख दिया । आप चंद्रमा के समान बहुत सुंदर तथा शीतल स्वभाव के थे । आपके माता जी बहुत प्रसन्न थीं कि उनकी बच्ची अब पूजा पाठ, भजन बंदगी, नाम-सिमरन की प्रेरणा तथा सेवा वाले स्थान पर गई है जहाँ से सारा संसार शिक्षा लेकर सात्विक जीवन व्यतीत करता है । माता चंद कौर जी ने समयानुकुल गुरुधाम श्री भैणी साहिब आकर छोटी-बड़ी, हर प्रकार की जिंमेदारी संभाल ली ।

<u>गुरुधाम सेवा- जिंमेदारी</u>- माता चंद कौर जी ने डेंरे में दूध की जिंमेदारी संभाली व डेंरे में सभी को समान दूध मिलने लगा । उस समय कच्चे मकान होते थे । उनकी लिपाई-पोताई के कार्यों में अपना योगदान देते थे । लंगर में सब्जी काटना, दालें साफ करनी बर्तनों को साफ करना, परसादे बनाना आदि कार्य करते और करवाते थे । साथ ही नाम सिमरन करते थे । आपको कभी थकावट नहीं होती थी, सदा चेहरे पर नूर रहता । सेवा कार्यो में जुटे हुए जब सतगुरु प्रताप सिंह जी की कृपा दृष्टि आप पर पड़ती तो आप अति प्रसन्न होते । आप औरों को भी सेवा करने की प्रेरणा देते थे तथा उत्साहित किया करते थे । ये सब देखकर सतगुरु जगजीत सिंह जी बहुत खुश होते तथा मन ही मन कहते कि एक ऐसे जीवन साथी की चाहत थी, जो गुरुधाम की सेवा में प्रथम आये । अपनी पूर्ण हुई आशा देखकर सतगुरु जी का धन्यवाद करते । माता चंद कौर जी ने गुरुधाम की आवयकताओं को पूर्ण किया। सेवकों, उनकी औरतों बच्चों की आवयकताओं का ध्यान रखा, किसी बात का अभाव नहीं रहने दिया। नए आबाद हुए जीवन नगर की जिंमेवारियों को संभाला, सारे कार्य सुचारु रुप से किये । हर समय आप कार्य सेवा में व्यस्त रहते ।

जब देश का बँटवारा हुआ तब पाकिस्तान से आये नामधारी सिक्खों को श्री भैणी साहिब में पहुँचाना तथा फिर नए सिरे से आबाद किये श्री जीवन नगर के इलाके में भेजना और उनको बसाने के कार्य करते समय माता जी की और जिंमेवारियाँ बढ़ गई थीं ।

<u>जिंमेवारियों में बढ़ोतरी</u>- माता चंद कौर जी गुरुधाम में जेयष्ठ होने के नाते उनकी जिंमेवारियों में बढ़ोतरी होती गई । जब सन् 1959 ई. में श्री सतगुरु प्रताप सिंह जी ज्योति ज्योत समा गए तब उनकी जिंमेवारियाँ और बढ़ गई । पूरे पंथ की स□भाल करना, सभी की आवयकताओं को मध्य नज़र रखना, पहले तो बहुत कठिन प्रतीत हुआ, परंतु सतगुरु की ओट व सहारा लेकर सभी कर्त्तव्यों का पालन अच्छी तरह किया । लंगर के खाद्य-पदार्थो का ध्यान रखना तथा लंगर का प्रबंध उचित ढंग से होना, तबेलों की सफाई पर ध्यान देना आदि कार्यो को सबसे आगे होकर किया करते थे । सतगुरु जगजीत सिंह जी की रज़ा अनुसार श्री भैणी साहिब की सारी इमारतें तोड़कर उन्हें पक्का करने का कार्य होने लगा । इस कार्य में माता जी ने बहुत सहयोग दिया था ।

<u>संतान प्राप्ति</u>- श्री सतगुरु जी की अपार कृपा से माता चंद कौर जी को 13 पौष 2019 ब्रि. को एक अति सुंदर संतान के रुप में सुपुत्री की प्राप्ति हुई । यह शुभ समाचार सारे परिवार में प्रसन्नता की लहर लेकर आया । यह शहज़ादी सभी की आँखों का तारा बन गई थी । इनका नाम बीबा साहिब कौर रखा गया। सारी संगत इन्हें बीबा जी कहती है । सच्चे पातशाह जी माता जी इनको गुड्डी के नाम से संबोधित किया करते थे। बीबा जी का लालन-पालन शहज़ादियों की भाँति हुआ। युवावस्था में जब बीबा जी आईं तब इनका विवाह संत जगतार सिंह जी के साथ सन् 2 दिसम्बर 1979 ई. में हुआ था ।

<u>निर्माण कार्य</u>- माता चंद कौर जी ने नए निर्माण कार्यो तथा पक्की इमारतों के निर्माण कार्य में सबसे आगे बढ़कर सिर पर टोकरी रखकर सेवा की थी। ईंटें

